# "ਲਹੂ ਪਾਣੀ ਨਹੀਂ ਬਣਿਆ......"

ਲੋਕਾਂ ਦੀ ਮੁਕਤੀ ਲਈ ਡੁਲ੍ਹੇ ਉਸ ਲਹੂ ਦੇ ਨਾਂ ਜੋ ਪੁੰਨਿਆ ਦਾ ਚੰਨ ਬਣ ਗਿਆ ।

ਬਾਰੂ ਸਤਵਰਗ "ਮਹਿਰਾਜ" ਬਠਿੰਡਾ

ਪ੍ਰਕਾਸ਼ਕ :–

**ਰਾਮਧਨ ਪ੍ਰੋਗਰੈਸਿਵ ਬੁੱਕ ਸੈਂਟਰ**

ਬੱਸ ਸਟੈਂਡ, ਮਾਨਸਾ ।

ਚਿੱਤਰਕਾਰ :
ਸੁਖਦੇਵ "ਪਰਵਾਨਾ"
ਮੰਡੀ ਕਲਾਂ (ਬਠਿੰਡਾ)

ਪਹਿਲੀ ਵਾਰ : ਅਪ੍ਰੈਲ 1979
1000
ਕੀਮਤ : 6/- ਰੁਪਏ

**a novel Lahoo Panee Nahin Banya**

by : BARU SATWARG

# ਦੋ ਸ਼ਬਦ

-"ਵੀਰਿਆ ! ਅਸਲ ਗੱਲ ਨਜ਼ਰ ਦੀ ਹੁੰਦੀ ਐ। ...ਤੱਕਣੀ ਦੀ ਹੁੰਦੀ ਐ। ... ਜੇ ਇਹ ਸਾਫ ਹੋਊ ਤਾਂ ਹੀ ਮੂਲ ਨੂੰ ਪਛਾਣ ਸਕੂ ਜ਼ੇ ਅਚੇਤ ਜਾਂ ਸੁਚੇਤ, ਨਜ਼ਰ ਚਾਂਦੀ ਦੇ ਛਣਕਾਰੇ ਅਤੇ ਸੰਗੀਨਾਂ ਦੇ ਚਮਕਾਰੇ ਨਾਲ ਗੂਹਣੀ ਗਈ ਹੋਵੇ ਤਾਂ ਜਹਾਨ ਸਿਰ ਪਰਨੇ ਖੜਾ ਲੱਗੂ। ਬੋਹੜ ਦਾ ਨਿੱਕਾ ਜਿਹਾ ਬੀਜ ਮਾਮੂਲੀ ਜਾਪੂ। ਗੁਲਾਮਦਾਰੀ ਯੁਗ ਨੂੰ ਕਬਰ ਅੰਦਰ ਦਫਨਾਉਣ ਵਾਲੇ ਬਾਗੀ ਗੁਲਾਮਾਂ ਦੀ ਸੂਰਮ-ਗਤੀ ਮਨ ਘੜੰਤ ਦਿੱਸੂ। ਸੂਲੀ ਚੜ੍ਹਿਆ ਈਸਾ ਬੇਵਕੂਫ ਲੱਗੂ। ਜ਼ਹਿਰ ਪੀਂਦਾ ਮਨਸੂਰ ਪਾਗਲ ਜਾਪੂ। ਦਿੱਲੀ ਦੇ ਚੌਂਕ ਵਿੱਚ ਧੜ ਨਾਲੋਂ ਵੱਖ ਹੋਏ ਸੀਸ ਅੰਦਰੋਂ ਗੋਬਿੰਦ,ਬੰਦਾ ਬਹਾਦਰ,ਦੀਪ ਸਿੰਘ ਅਤੇ ਇਹੋ ਜਿਹੇ ਹੋਰ ਸੂਰਮੇਂ ਸਿੰਘਾਂ ਦੇ ਜਮੇਂ ਸੀਸ ਲੱਕੜ ਦੇ ਨਜ਼ਰ ਆਉਣਗੇ। ਜਲ੍ਹਿਆਂ ਵਾਲੇ ਬਾਗ ਅੰਦਰ, ਡੁਲ੍ਹੇ ਲਹੂ 'ਚੋਂ ਜਨਮੇਂ ਊਧਮ ਸਿੰਘ ਦਾ ਜ਼ਰਨਲ ਡਾਇਰ ਦੀ ਹਿੱਕ ਨੂੰ ਲੀਰਾਂ ਕਰਦਾ ਫਾਇਰ ਫਜ਼ੂਲ ਜਾਪੇਗਾ। ਭਗਤ ਸਿੰਘ ਹੋਰਾਂ ਦੇ ਚੌਂਕਾਂ ਵਿੱਚ ਖੜੇ ਬੁੱਤ, ਸਿਰਫ ਬੁੱਤ ਈ ਬਣ ਜਾਣਗੇ। ਆਪਣੇ ਅਟੱਲ ਨਿਯਮ ਮੁਤਾਬਕ ਅਗੇਰੇ ਪੁਲਾਂਘਾਂ ਪੁੱਟਦੀ ਤਾਰੀਖ ਦੀ ਪੈੜ ਚਾਲ ਸੁਣਾਈ ਨਹੀਂ ਦੇਵੇਗੀ। ਹਨੇਰੇ ਤੇ ਚਾਨਣ ਵਿਚਕਾਰ ਚਲ ਰਿਹਾ ਯੁੱਧ ਨਹੀਂ ਦਿਸੇਗਾ। ਹੱਕੀ ਲੜਾਈ ਲੜ ਰਹੇ ਮਨੁੱਖ ਦਾ ਡੁਲ੍ਹ ਰਿਹਾ ਖੂਨ ਪਾਣੀ ਜਾਪੇਗਾ ..."

ਇਹ ਸ਼ਬਦ ਉਸਨੇ ਮੇਰੇ ਕੰਨ ਵਿੱਚ ਉਦੋਂ ਪਾਏ ਜਦੋਂ ਕਾਗਜ਼ ਦੇ ਫੁੱਲਾਂ ਵਰਗੀ ਭਾਰਤੀ ਜ਼ਮਹੂਰੀਅਤ, ਪੁਲਸੀ ਗੱਡੀਆਂ ਦੇ ਪਹੀਆਂ ਹੇਠ ਦਰੜੀ ਜਾ ਰਹੀ ਸੀ। ਨ-ਹਿਰਾਂ, ਸੂਇਆਂ ਅਤੇ ਡਰੇਨਾਂ ਦੇ ਪੁਲ, ਰੋਹੀਆਂ ਦੇ ਰੁੱਖ ਅਤੇ ਥਾਣਿਆਂ ਦੀਆਂ ਵੁਲ-ਗਣਾਂ ਅਦਾਲਤਾਂ ਵਿੱਚ ਵਟ ਚੁੱਕੀਆਂ ਸਨ। ਸ਼ਰਾਬ ਨਾਲ ਧੁੱਤ ਹੋਏ ਪੁਲਸ ਕਰਮ-ਚਾਰੀ, ਜੱਜਾਂ ਦੇ ਮੂੰਹ ਤੇ ਥੁੱਕ ਰਹੇ ਹਨ। ਨਕਸਲਬਾੜੀ ਲਹਿਰ ਦੇ ਮਹਾਨ ਕਮਿਊ-ਨਿਸਟ ਇਨਕਲਾਬੀਆਂ ਦੀ ਰੱਤ ਅੰਦਰ ਭਾਰਤ ਦਾ ਵਿਧਾਨ ਤੈਰ ਰਿਹਾ ਸੀ। ਭੈਣਾਂ ਦੇ ਹੱਥਾਂ ਦੀ ਮਹਿੰਦੀ ਚੱਟੀ ਜਾ ਰਹੀ ਸੀ। ਸੁਹਾਗਣਾਂ ਦੇ ਚੂੜੇ ਚੂਰਾ-ਚੂਰਾ ਹੋ ਰ... ਸਨ। ਮਾਵਾਂ ਦੀਆਂ ਅੱਖਾਂ ਦਾ ਨੂਰ ਖੋਹਿਆ ਜਾ ਰਿਹਾ ਸੀ। ਬਾਪੂਆਂ ਦੀ ਡੰਗੋਰੀ ਟੋਟੇ - ਟੋਟੇ ਕੀਤੀ ਜਾ ਰਹੀ ਸੀ। ਵਿਹੜਿਆਂ ਦੀਆਂ ਰੌਣਕਾਂ ਲੁੱਟੀਆਂ ਜਾ ਰਹੀਆਂ ਸਨ। ਲੋਕਾਂ ਦੇ ਲਹੂ ਨਾਲ ਲਿਬੜੇ ਜਬਾੜਿਆਂ ਵਾਲੇ ਰਾਕਸ਼ ਸੀਸ ਮਹਿਲਾਂ ਵਿੱ... ਬੈਠ ਖਿੜਖੜਾ ਰਹੇ ਸਨ। ਸੱਜੇ ਖੱਬੇ ਲੱਤਾਂ 'ਚ ਪੂਛਾਂ ਲੈ ਕੇ ਸੀਸ ਮਹਿਲਾ ਦੇ ਚੱਕ... ਕੱਟ ਰਹੇ ਸਨ। ਕਾਫੀ ਹਾਊਸਾਂ ਦੇ ਮੇਜਾਂ 'ਤੇ ਜੁੜੇ ਬੁੱਧੀਜੀਵੀ ਕੋਕੜੂਆਂ ਚੋਂ ਕ... ਭਾਲ ਰਹੇ ਸਨ। ਵਿਦੇਸ਼ੀ ਟੁਕੜਿਆਂ ਤੇ ...ਣ ਵਾਲੇ ਕਿਸੇ ਅਕਲ ਦੇ ਅੰਨ੍ਹੇ ਲੋਅ ਚੋਂ ਲਹੂ ਰਿਉਂਦਾ ਨਜ਼ਰ ਆਉਂ... ਸੀ।

…ਤੇ ਮੈਂ ਉਦੋਂ ਇਸ ਸਭ ਕੁਝ ਨੂੰ ਇਕ ਨਿਆਣੇਂ ਵਾਂਗ ਤੱਕ ਰਿਹਾ ਸੀ। ਉਹ ਆਇਆ,ਮੇਰੇ ਹੱਥ ਤੇ ਚਾਨਣ ਦੀਆਂ ਕਾਤਰਾਂ ਧਰਕੇ ਤੁਰ ਗਿਆ। ਤੁਰਨ ਤੋਂ ਮਗਰੋਂ ਉਹ ਵਾਪਿਸ ਨਾ ਆਇਆ। ਸਮੂਹ ਨੂੰ ਨਿੱਜ ਦੀਆਂ ਜ਼ੰਜੀਰਾਂ ਤੋਂ ਮੁਕਤ ਕਰਾਉਣ ਲਈ ਡੁਲ੍ਹ ਰਹੇ ਲਹੂ ਵਿੱਚੋਂ ਜਨਮੇਂ ਸੂਰਜ ਦੀਆਂ ਲਾਲ ਰੱਤੀਆਂ ਕਿਰਣਾਂ ਨੇ ਮੇਰੇ ਚਿਹਰੇ ਨੂੰ ਖੁਰਚਣਾ ਸ਼ੁਰੂ ਕੀਤਾ। ਮੈਂ ਮੂਲ ਵੱਲ ਨਜ਼ਰ ਮੋੜੀ। ਲਾਲ ਰੱਤੀਆਂ ਕਿਰਨਾਂ ਸਮੇਂ ਸਮੇਂ ਸਿਰ, ਮੂਲ ਪਛਾਂਨਣ ਦੇ ਸਬੰਧ ਵਿਚ ਮੇਰੀ ਮਦਦ ਕਰ ਦੀਆਂ ਰਹੀਆਂ। ਨਕਸਲਵਾੜੀ ਲਹਿਰ ਦੇ ਮਹਾਨ ਕਮਿਊਨਿਸਟ ਇਨਕਲਾਬੀਆਂ ਦਾ ਡੁਲ੍ਹ ਰਿਹਾ ਲਹੂ ਮੈਨੂੰ ਬੀਜ ਜਾਂ ਦਾਬਾਂ ਦੇ ਰੂਪ ਵਿਚ ਨਜਰ ਆਉਣ ਲਗਾ। ਮੇਰਾ ਵਿਸ਼ਵਾਸ਼ ਦ੍ਰਿੜ ਹੁੰਦਾ ਗਿਆ ਕਿ ਇਕ ਦਿਨ ਇਹ ਲਹੂ ਲਾਜ਼ਮੀ ਲਾਲ ਹਨੇਰੀ ਦਾ ਰੂਪ ਧਾਰਨ ਕਰੇਗਾ। ਬੇਸ਼ਕ ਹਾਲੇ ਉਹ ਲਹੂ ਉਸ ਲਾਲ ਹਨੇਰੀ ਦਾ ਰੂਪ ਧਾਰਨ ਨਹੀਂ ਕਰ ਸਕਿਆਂ ਜਿਸਨੇ ਚਿੱਟੀ ਹਨੇਰੀ ਦਾ ਬੀਜ ਨਾਸ਼ ਕਰਨਾ ਹੈ ਪਰ ਉਸ ਲਾਲ ਹਨੇਰੀ ਦੇ ਸੂਚਕ ਵਰੋਲੇ ਉਠਣ ਲੱਗ ਪਏ ਹਨ। ਇਹ ਵਰੋਲੇ ਮੇਰੇ ਵਿਸ਼ਵਾਸ਼ ਦੀ ਪੁਸ਼ਟੀ ਹਨ। ਮੈਂ ਇਸ ਪੁਸ਼ਟੀ ਨੂੰ ਨਾਵਲ ਦਾ ਰੂਪ ਦੇ ਰਿਹਾ ਹਾਂ ਅਤੇ ਦਾਅਵੇ ਨਾਲ ਕਹਿੰਦਾ ਹਾਂ ਕਿ ਹੱਕ-ਸੱਚ-ਇਨਸਾਫ ਲਈ ਡੁਲ੍ਹਿਆ ਲਹੂ ਕਦੇ ਵੀ ਪਾਣੀ ਨਹੀਂ ਬਣਦਾ। ਮੇਰਾ ਇਹ ਦ੍ਰਿੜ ਵਿਸ਼ਵਾਸ਼ ਹੈ। ਇਹੋ ਮੇਰੇ ਇਸ ਨਾਵਲ ਦਾ ਵਿਸ਼ਾ-ਵਸਤੂ ਹੈ। ਵਿਸ਼ਾ-ਵਸਤੂ ਜਾਂ ਬਾਹਰਮੁਖੀ ਸਮੁੱਚੀਆਂ ਘਟਨਾਵਾਂ ਆਪਣੇ ਆਪ ਸਾਹਿਤ ਨਹੀਂ ਹੁੰਦੀਆਂ। ਜਿਵੇਂ ਕੋਈ ਖੁੰਡ ਫਰਨੀਚਰ ਨਹੀਂ ਹੁੰਦਾ। ਪੱਥਰ ਬੁੱਤ ਨਹੀਂ ਹੁੰਦਾ।

ਸਾਹਿਤਕਾਰ ਦੀ ਬਾਹਰ ਮਖੀ ਘਟਨਾਵਾਂ ਨੂੰ, ਮਿਸਤਰੀ ਦੀ ਖੁੰਡ ਨੂੰ ਅਤੇ ਬੁਤ ਘਾੜੇ ਦੀ ਪੱਥਰ ਨੂੰ ਘੜਨ ਅਤੇ ਤਰਾਸ਼ਣ ਦੀ ਮਜਬੂਰੀ ਹੁੰਦੀ ਐ। ਇਸੇ ਗੱਲ ਨੂੰ ਸਾਹਿਤਕਾਰੀ ਮਿਸਤਰੀਪਣਾ ਜਾਂ ਬੁੱਤ ਘੜਨਾ ਆਖਿਆ ਜਾ ਸਕਦੈ। ਪਰ ਸਾਹਿਤ-ਕਾਰ, ਮਿਸਤਰੀ ਅਤੇ ਬੁੱਤਘਾੜੇ ਨੂੰ ਇਹ ਇਜ਼ਾਜਤ ਨਹੀਂ ਹੁੰਦੀ ਕਿ ਉਹ ਮਜਬੂਰੀ ਜਾਂ ਕਲਾ ਆਦਿ ਦੀ ਪਨਾਹ ਲੈ ਕੇ ਤੱਤ ਉਤੇ ਹਮਲਾ ਕਰੇ। ਤੱਤ ਤੇ ਹਮਲਾ ਕਰਨਾ ਸੁਚੇਤ ਜਾਂ ਅਚੇਤ ਰੂਪ ਵਿਚ ਕੀਤੀ ਬੇਇਮਾਨੀ ਹੁੰਦੀ ਐ। ਮੈਂ ਆਪਣੇ ਵੱਲੋਂ ਤੱਤ ਨੂੰ ਜਿਓਂ ਦਾ ਤਿਉਂ ਕਾਇਮ ਰਖਣ ਲਈ ਪੂਰੀ ਚੌਕਸੀ ਵਰਤੀਐ। ਬਾਕੀ ਫੈਸ-ਲਾ ਲੋਕਾਂ ਹੱਥ ਹੈ।

# ਧੰਨਵਾਦ !

ਲਹੂ ਪਾਣੀ ਨਹੀਂ ਬਣਿਆ ਨਾਵਲ ਛਪਵਾਉਣ ਸਮੇਂ ਜਿੰਨਾਂ ਮਿੱਤਰਾਂ ਵੇਲੀਆਂ ਨੇ ਸਾਨੂੰ ਕੀਮਤੀ ਸੁਝਾ ਅਤੇ ਆਰਥਿਕ ਸਹਾਇਤਾ ਦਿੱਤੀ ਉਨ੍ਹਾ ਦੇ ਅਸੀਂ ਤਹਿ ਦਿਲੋਂ ਧੰਨਵਾਦੀ ਹਾਂ। ਪੰਜਾਬੀ ਪਰਚੇ 'ਪਰਚੰਡ' ਦੇ ਸੰਪਾਦਕ ਜਗਦੇਵ ਜੱਗਾ ਅਤੇ ਪੰਜਾਬੀ ਪਰਚੇ 'ਮਸ਼ਾਲ' ਦੇ ਸੰਪਾਦਕ ਜ਼ਸਰਾਜ ਜੀਤ ਹੋਰਾਂ ਤੇ ਆੜੀ ਪਰਮਜੀਤ (ਡੀ ਸੀ) ਵਲੋਂ ਦਿੱਤਾ ਸਹਿਯੋਗ ਵੀ ਅਭੁਲ ਹੈ। ਅਕਤੂਬਰ ਪ੍ਰਿੰਟਿੰਗ ਪਰੈਸ ਬਠਿੰਡਾ ਦੇ ਮਾਲਕ ਅਤੇ ਵਰਕਰਾਂ ਵਲੋਂ ਲਗਨ ਅਤੇ ਤਨਦੇਹੀ ਨਾਲ ਇਸ਼ ਨਾਵਲ ਨੂੰ ਨੇਪਰੇ ਚਾੜ੍ਹਣ ਲਈ ਕੀਤੀ ਮਿਹਨਤ ਆਪਣੀ ਥਾਂ ਰਖਦੀ ਹੈ। ਖਾਸ ਗੱਲ ਜੋ ਇਸ ਨਾਵਲ ਦੇ ਲੇਖਕ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ, ਇਹ ਹੈ ਕਿ ਬਾਈ ਸਤਵਰਗ ਜਿਸ ਨੇ ਮੈਨੂੰ ਕਦੇ ਵੀ ਇਹ ਮਹਿਸੂਸ ਨਹੀਂ ਹੋਣ ਦਿਤਾ ਕਿ ਉਹ ਲੇਖਕ ਹੈ ਤੇ ਮੈਂ ਪ੍ਰਕਾਸ਼ਕ ਹਾਂ, ਸਗੋਂ ਨਾਵਲ ਛਪਣ ਦੌਰਾਨ ਉਸ ਨੇ ਵੱਡੇ ਭਾਈਆਂ ਦੀ ਤਰ੍ਹਾਂ ਜੋ ਮੇਰੀ ਮਦਦ ਕੀਤੀ ਹੈ ਉਸ ਬਾਰੇ ਜੇ ਮੈਂ ਇਹ ਕਹਾਂ ਕਿ ਇਸ ਨਾਵਲ ਦਾ ਪ੍ਰਕਾਸ਼ਕ ਲੇਖਕ ਤੇ ਬਾਕੀ ਸਭ ਕੁਝ ਉਹੀ ਹੈ ਤਾਂ ਵੀ ਕੁਝ ਘੱਟ ਹੀ ਹੈ। ਅੰਤ ਵਿਚ ਮੈਂ ਇਹੀ ਕਹਿੰਦਾ ਹਾਂ ਕਿ ਜੇ ਸਾਰੇ ਲੋਕ ਲੇਖਕ ਬਾਰੂ ਸਤਵਰਗ ਵਰਗੇ ਹੀ ਹੋਣ ਤਾਂ ਕਿੰਨਾ ਚੰਗਾ ਹੋਵੇ।

ਪ੍ਰਕਾਸਕ : ਰਾਮਧਨ
ਪਰੋਗਰੈਸਿਵ ਬੁਕ ਸੈਂਟਰ
ਬੱਸ ਅੱਡਾ, ਮਾਨਸਾ।

ਪਹਿਰਾ ਦਿਓ। ਬਾਈ-ਚਾਨਸ ਕਿਤੇ ਛਾਪਾ ਨੀ ਪੈਜੇ। ਪਹਿਲਾਂ ਈ ਪਾਰਟੀ ਕੋਲ ਵਰਕਰਾਂ ਦੀ ਪੂੰਜੀ ਘੱਟ ਐ...।"

"ਕਾਮਰੇਡਾ ਮੇਰੀ ਡਿਊਟੀ ਤਾਂ ਪਹਿਰਾ ਦੇਣ ਵਾਸਤੇ ਭਾਵੇਂ ਕਿਸੇ ਪਾਸੇ ਲਾ ਦੇ। ਮੈਂ ਤਾਂ ਉਸ ਪਾਸੇ ਵਲੋਂ ਚਿੜੀ ਨਹੀਂ ਫੜਕਣ ਦੇਣੀ ਝੁੰਬੀ ਬੰਨੀਂ...।" ਬਚਨ ਨੂੰ ਆਪਣੀ ਦਲੇਰੀ ਉਤੇ ਮਾਣ ਸੀ।

"ਮੇਰਾ ਖਿਆਲ ਐ ਬਚਨ. ਤੂੰ ਬੱਸਾਂ ਦੇ ਅੱਡੇ ਤੋਂ ਝੁੰਬੀ ਵਲ ਆਉਂਦੇ ਰਾਹ ਤੇ ਪਹਿਰਾ ਦੇਵੇਂ...।" ਮੇਜਰ ਵੱਲ ਚਮਕੀਲੀਆਂ ਅੱਖਾਂ ਦੀ ਨਜ਼ਰ ਘੁਮਾਉਂਦਾ ਨਵਦੀਪ ਬੋਲਦਾ ਰਿਹਾ "ਤੇ ਤੂੰ ਸਾਥੀ ਮੇਜਰ, ਪਿੰਡ ਵਲੋਂ ਝੂੰਬੀ ਵਲ ਆਉਂਦੇ ਰਾਹ ਤੇ ਪਹਿਰਾ ਦੇਵੇਂ, ਇਨ੍ਹਾਂ ਦੋਹਾਂ ਰਾਹਾਂ ਵਲੋਂ ਖਤਰਾ ਹੋ ਸਕਦੈ।"

"ਜੇ ਭਲਾਂ ਸਾਥੀ, ਸਾਨੂੰ ਪੁਲਸ ਜਾਂ ਕਿਸੇ ਹੋਰ ਦੁਸ਼ਮਣ ਦੇ ਆਉਣ ਦਾ ਪਤਾ ਲੱਗ ਜਾਵੇ ਤਾਂ, ਥੋਨੂੰ ਕਿਵੇਂ ਪਤਾ ਕੀਤਾ ਜਾਵੇ ?" ਮੇਜਰ ਨੇ ਨਵਦੀਪ ਦੀਆਂ ਚਮਕੀਲੀਆਂ ਅੱਖਾਂ ਵੱਲ ਤਕਦਿਆਂ ਪੁਛਿਆ, "ਕਿਉਂਕਿ ਸਾਡੇ ਪਹੁੰਚਣ ਤੋਂ ਪਹਿਲਾਂ ਦੁਸ਼ਮਣ ਥੋਡੇ ਕੋਲ ਪਹੁੰਚ ਸਕਦੈ' ਕਿਉਂਕਿ ਉਹਨਾਂ ਕੋਲ ਜੀਪ ਜਾਂ ਕਾਰ ਹੋ ਸਕਦੀਐ।"

ਮੇਜਰ ਦਾ ਸਵਾਲ ਉਨ੍ਹਾਂ ਦੋਹਾਂ ਨੂੰ ਸੋਚੀਂ ਪਾ ਗਿਆ। ਕੁਝ ਪਲ ਸੋਚਣ ਤੋਂ ਬਾਅਦ ਨਵਦੀਪ ਨੇ ਬੋਲਣਾ ਸ਼ੁਰੂ ਕਰ ਕੀਤਾ, "ਮੇਰੇ ਖਿਆਲ ਅਨੁਸਾਰ ਸਾਥੀ, ਇਉਂ ਠੀਕ ਨਹੀਂ ਰਹੂ ? ਜੇ ਤੁਹਾਨੂੰ ਕਿਸੇ ਖਤਰੇ ਦਾ ਯਕੀਨ ਹੋ ਜਾਵੇ ਤਾਂ ਤੁਸੀਂ ਰਾਖਿਆਂ ਵਾਂਗ ਸਾਰੇ ਜ਼ੋਰ ਦੀ ਲਲਕਾਰਾ ਮਾਰਨਾ, ਹੈਗਾ ਤੇਰੇ ਦੀ ਹੀ ਹੀ-ਹੀ। ਤੁਹਾਡੇ ਲਲਕਾਰੇ ਨੂੰ ਅਸੀਂ ਖਤਰੇ ਦਾ ਸਾਇਰਨ ਸਮਝਦੇ ਨਹੁੰ ਤੇ ਹੋ ਜਾਵਾਂਗੇ। ਬਾਕੀ ਤੁਸੀਂ ਪਹਿਰਾ ਵੀ ਫਸਲਾਂ ਦੇ ਰਾਖੇ ਬਣਕੇ ਦੇਣਾ।" ਨਵਦੀਪ ਦੀ ਦਲੀਲ ਦੋਹਾਂ ਨੂੰ ਜਚ ਗਈ। ਝੁੰਬੀ ਉਨ੍ਹਾਂ ਤੋਂ ਮਸਾਂ ਤੀਹ - ਪੈਂਤੀ ਕਰਮਾਂ ਦੀ ਵਿੱਥ ਤੇ ਰਹਿ ਗਈ ਸੀ। ਉਹ ਉਸ ਡੰਡੀ ਉਤੇ ਪਹੁੰਚੇ ਜਿਹੜੀ ਰਾਹ ਵਿਚੋਂ ਨਿਕਲਕੇ ਝੁੰਬੀ ਵੱਲ ਜਾਂਦੀ ਸੀ।

"ਇਉਂ ਕਰੋ ਸਾਥੀਓ, ਮੇਰਾ ਖਿਆਲ ਐ ਹੁਣ ਤੁਸੀਂ ਆਪੋ ਆਪਣੀਆਂ ਡਿਊਟੀਆਂ ਤੇ ਚਲੇ ਜਾਉ, ਸਾਮਾਨ ਮੈਂ ਆਪੇ ਲੈ ਜਾਊਂਗਾ।" ਨਵਦੀਪ ਡੰਡੀ ਵਿਚ ਰੁਕਿਆ। ਦੋਵੇਂ ਜਣੇ ਉਹ ਵੀ ਰੁਕ ਗਏ।

"ਗੱਲ ਤਾਂ ਕਾਸਰੇਡਾ, ਮੇਜਰ ਦੀ ਸੋਲਾਂ ਆਨੇ ਐ, ਵੇਖਣ ਨੂੰ ਝਾਊਂ ਜਾ ਲਗਦੈ, ਪਰ ਹੈ ਸ਼ੈ ਡੱਬੀ 'ਚ ਪਾਕੇ ਰੱਖਣ ਵਾਲੀ।" ਬਚਨ ਉਸਦੀ ਦੂਰਦਰਸ਼ੀ ਸਮਝ ਤੋਂ ਬਹੁਤ ਪ੍ਰਭਾਵਿਤ ਹੋਇਆ।

"ਦੱਬੇ ਕੁਚਲੇ ਸਾਥੀਆਂ ਦਾ ਮੂੰਹ ਸੋਹਣਾ ਘੱਟ ਹੁੰਦੈ ਬਚਨ, ਪਰ ਅਕਲ ਵੱਧ ਸੋਹਣੀ ਹੁੰਦੀ ਐ।"

ਉਹ ਤਿੰਨ ਚਾਰ ਮਿੰਟ ਹੋਰ ਖੜੇ ਗੱਲਾਂ ਕਰਦੇ ਰਹੇ ਫੇਰ ਨਵਦੀਪ ਨੇ ਬਚਨ ਤੋਂ ਰੋਟੀਆਂ ਵਾਲਾ ਮੁੱਕਾ ਫੜਕੇ ਆਪਣੇ ਦਾਲ ਦੇ ਡੋਲੂ ਵਾਲੇ ਹੱਥ ਵਿਚ ਲੈ ਲਿਆ, ਦੂਸਰ ਹੱਥ ਨਾਲ ਮੇਜਰ ਤੋਂ ਦੁੱਧ ਵਾਲਾ ਡੋਲੂ ਫੜਿਆ। ਬਚਨ ਗੰਡਾਸਾ ਮੋਢੇ ਉਤੇ ਧਰਦਾ ਬਸ ਸਟੈਂਡ ਵਾਲੇ ਰਾਹ ਤੁਰ ਗਿਆ। ਮੇਜਰ ਪਿੰਡ ਵਾਲੇ ਰਾਹ ਪੈ ਗਿਆ। ਨਵਦੀਪ ਹੱਥਾਂ ਵਿਚਲਾ ਸਮਾਨ ਸਾਂਭਦਾ ਝੁੰਬੀ ਵਲ ਜਾਂਦੀ ਡੰਡੀ ਪੈ ਗਿਆ। ਡੰਡੀ ਦੇ ਖੱਬੇ ਹੱਥ ਖੜੇ ਨਰਮੇ ਅਤੇ ਕਪਾਹ ਦੇ ਹਰੇ ਜਾਮਨੀ ਅਤ ਨਰਮ ਪੱਤੇ ਪੂਰਬ ਵਲੋਂ ਵਗ ਰਹੀ ਹਵਾ ਦੇ ਬੁੱਲਿਆਂ ਨਾਲ ਖੜ ਰਹੇ ਸਨ। ਅਕਾਸ਼ ਵਿਚਲੇ ਚੰਨ ਤਾਰਿਆਂ ਦੀ ਦੁੱਧ ਰੰਗੀ ਚਾਨਣੀ ਰਾਤ ਚੁਫੇਰ ਪਸਰੀ ਹੋਈ ਸੀ। ਨਵਦੀਪ ਤੁਰਿਆ ਜਾ ਰਿਹਾ ਸੀ। ਉਸ ਦੀਆ ਸੋਚਾਂ ਅੰਦਰ ਚਿਟਕਪੜੀਏ ਜਾਗੀਰਦਾਰ ਦਾ ਆਕਾਰ ਉਭਰ ਆਇਆ ਸੀ। ਆਕਾਰ ਕੀ ਸੀ? ਬਸ ਚਿੱਟੇ ਦੁੱਧ ਵਰਗ ਖੱਦਰ ਦੇ ਕਾਂਗਰਸੀ ਢੰਗ ਨਾਲ ਸਿਉਂਤੇ ਕਮੀਜ-ਪਜਾਮੇ ਅਤੇ ਜਾਕਟ ਵਿਚਲਾ ਦਰਮਿਆਨਾ ਕੱਦ, ਅਗਾਂਹ ਨੂੰ ਵਧੀ ਗੋਗੜ, ਚਿੱਟੀ ਦੁੱਧ ਵਰਗੀ ਕਾਂਗਰਸੀ ਢੰਗ ਨਾਲ ਬੰਨੀ ਪੱਗ ਵਿਚਲਾ ਕੱਟੇ ਦੇ ਸਿਰ ਵਰਗਾ ਸਿਰ। ਚੜ੍ਹਾਈ ਕਰੜ-ਬਰੜੀ ਦਾੜੀ ਤੋਂ ਬਾਹਰ ਨੂੰ ਦੋਵੀਂ ਪਾਸੀਂ ਲਮਕਦੇ ਮਾਸ ਦੇ ਲੋਥੜੇ। ਐਨਕ ਦੇ ਚਿੱਟੇ ਸੀਸਿਆਂ ਹੇਠਲੀਆਂ ਵਹਿਸ਼ੀ ਅੱਖਾਂ। ਕਮੀਜ਼ ਹੇਠ ਦੀ ਗਾਤਰੇ ਪਾਇਆ ਛੇ ਗੋਲੀ ਦਾ ਵਲਾਇਤੀ ਰਿਵਾਲਵਰ। ਇਹ ਆਕਾਰ ਸੀ ਚਿਟਕਪੜੀਏ ਦਾ ਜੋ ਨਵਦੀਪ ਦੀਆਂ ਸੋਚਾਂ ਵਿਚ ਸਾਕਾਰ ਹੋਇਆ ਸੀ। ਇਸ ਆਕਾਰ ਨਾਲ ਸਬੰਧਤ ਕਹਾਣੀ ਨਵਦੀਪ ਦੇ ਅਚੇਤ ਮਨ ਅੰਦਰੋਂ ਸਿਨਮੇ ਦੀ ਰੀਲ ਵਾਂਗ ਉਧੜ ਉਧੜ ਸੁਚੇਤ ਮਨ ਵਿਚ ਆਉਣ ਲੱਗ ਪਈ ਸੀ। ਉਸ ਕਹਾਣੀ ਦੀ ਪਹਿਲੀ ਝਾਕੀ ਉਦੋਂ ਸ਼ੁਰੂ ਹੋਈ ਜਦੋਂ ਨਵਦੀਪ ਅਤੇ ਬੋਘਾ ਆਪਣੇ ਪਿੰਡਾਂ ਦੇ ਨੇੜਲੇ ਸ਼ਹਿਰ ਵਿਚਲੇ ਕਾਲਜ ਵਿਚ ਪੜ੍ਹਦੇ ਹੁੰਦੇ ਸਨ। ਉਨ੍ਹੀ ਦਿਨੀਂ

ਚਿਟਕਪੜੀਆ ਜਾਗੀਰਦਾਰ ਕਾਲਜ ਦੀ ਪ੍ਰਬੰਧਕੀ ਕਮੇਟੀ ਦਾ ਪ੍ਰਧਾਨ ਹੁੰਦਾ ਸੀ ਅਤੇ ਅਸੈਂਬਲੀ ਦਾ ਐਮ. ਐਲ, ਏ. ਵੀ ਹੁੰਦਾ ਸੀ। ਉਹ ਪ੍ਰਿੰਸੀਪਲ ਨਾਲ ਮਿਲਕੇ ਕਾਲਜ ਦੇ ਫੰਡਾਂ ਵਿਚੋਂ ਅੰਤਾਂ ਦੀ ਹੇਰਾ ਫੇਰੀ ਕਰਦਾ। ਜੇ ਕੋਈ ਕਾਲਜ ਦਾ ਮੁੰਡਾ ਜਾਂ ਪ੍ਰੋਫੈਸਰ ਉਸਦੀਆਂ ਹੇਰਾ ਫੇਰੀਆਂ ਬਾਰੇ ਮੂੰਹੋਂ ਕੋਈ ਗੱਲ ਕੱਢਦਾ ਤਾਂ ਉਸਨੂੰ ਉਹਦੇ ਗੁੰਡੇ ਰੋਅਬ ਮਾਰਕੇ ਚੁੱਪ ਕਰਾ ਦਿੰਦੇ, ਜਿਹੜੇ ਚਿਟ-ਕਪੜੀਏ ਨੇ ਸਿਰਫ਼ ਆਪਣੀ ਸਤਹ ਬਣਾਈ ਰੱਖਣ ਲਈ ਕਾਲਜ ਵਿਚ ਵਿਦਿ-ਆਰਥੀਆਂ ਦੇ ਤੌਰ ਤੇ ਦਾਖਲ ਕਰਵਾਏ ਹੋਏ ਸਨ। ਬੋਘੇ ਅਤੇ ਨਵਦੀਪ ਨੂੰ ਉਸਦੀਆਂ ਹੇਰਾ ਫੇਰੀਆਂ ਚੁਭਦੀਆਂ। ਉਨ੍ਹਾਂ ਨੇ ਉਸ ਦਿਨ ਦਰਮਿਆਨੇ ਕੱਦ, ਕਣਕ ਵੰਨੇ ਰੰਗ ਅਤੇ ਹੱਸੋਂ ਹੱਸੋਂ ਕਰਦੇ ਚਿਹਰੇ ਵਾਲੇ ਭੋਲੇ ਕੋਲ ਗੱਲ ਕੀਤੀ। ਜਿਸ ਦਿਨ ਉਹ ਤਿੰਨੇ ਉਸ ਕਮਰੇ ਵਿਚ ਡਹੇ ਮੰਜਿਆਂ ਉਪਰ ਵਿਛੇ ਬਿਸਤਰਿਆਂ ਉਤੇ ਬੈਠੇ ਸਨ। ਜਿਹੜਾ ਬੋਘੇ ਤੇ ਨਵਦੀਪ ਨੇ ਸ਼ਹਿਰ ਵਿਚ ਕਿਰਾਏ ਉਤੇ ਲਿਆ ਸੀ।

ਭੋਲਾ ਗੁਰੂਸਰ ਪਿੰਡ ਦੇ ਬੇ-ਜਮੀਨੇ ਕਿਸਾਨ ਦਾ ਬੀ. ਏ. ਪਾਸ ਮੁੰਡਾ ਸੀ। ਜਿਹੜਾ ਨਕਸਲਵਾੜੀ ਪਾਰਟੀ ਦਾ ਅੰਡਰਗਰਾਊਂਡ ਵਰਕਰ ਸੀ। ਬੋਘੇ ਅਤੇ ਨਵਦੀਪ ਦਾ ਨਕਸਲਵਾੜੀ ਪਾਰਟੀ ਨਾਲ ਸਬਧ ਵੀ ਭੋਲੇ ਰਾਹੀਂ ਜੁੜਿਆ ਸੀ।

"ਦੋਸਤੋ, ਜਗੀਰਦਾਰ-ਚਿਟਕਪੜੀਏ ਵਰਗਿਆਂ ਦੀ ਸਤਹ ਕਾਲਜਾਂ ਵਿਚ ਵੀ ਹੈ ਅਤੇ ਪਿੰਡਾਂ ਵਿਚ ਵੀ ਹੈ। ਇਹ ਸਤਹ ਉਸ ਢੰਗ ਨਾਲ ਟੁੱਟੇਗੀ ਜਿਹੜਾ ਢੰਗ ਨਕਸਲਵਾੜੀ ਦੇ ਕਿਸਾਨਾਂ ਦੀ ਮਹਾਨ ਬਗਾਵਤ ਨੇ ਭਾਰਤ ਦੇ ਲੁੱਟੇ-ਪੁੱਟੇ ਜਾ ਰਹੇ ਲੋਕਾਂ ਨੂੰ ਕੱਢ ਕੇ ਦਿੱਤੇ। ਹਥਿਆਰ ਬੰਦ ਘੋਲ ਦਾ ਰਾਹ।" ਭੋਲੇ ਨੇ ਉਨ੍ਹਾਂ ਦੇ ਸਵਾਲ ਦਾ ਉੱਤਰ ਦਿਤਾ।

"ਠੱਕ ਠੱਕ।" ਕਮਰੇ ਦੇ ਬੰਦ ਤਖਤਿਆਂ ਉਪਰ ਬਾਹਰੋਂ ਆਵਾਜ਼ ਆਈ ਉਹ ਤਿੰਨੇ ਇਕਦਮ ਚੁੱਪ ਹੋ ਗਏ। ਠੱਕ ਠੱਕ ਦੀ ਆਵਾਜ਼ ਫੇਰ ਆਈ।

"ਕੌਣ ?" ਬੋਘੇ ਨੇ ਤਖਤਿਆਂ ਦੇ ਨੇੜੇ ਜਾ ਕੇ ਪੁਛਿਆ।

"ਬੂਹਾ ਖੋਲ੍ਹ।" ਬਾਹਰੋਂ ਆਵਾਜ਼ ਆਈ।-"ਬੰਤ ਆਂ ਮੈਂ ਤਾਂ।" ਆਪਣੇ ਪਿੰਡੋਂ ਆਪਣੇ ਦੋਸਤ ਫੌਜੀ ਬੰਤ ਦੀ ਆਵਾਜ਼ ਪਛਾਣਕੇ ਬੋਘੇ ਦਾ ਮਨ ਖੁਸ਼ੀ ਨਾਲ ਉਛਲਿਆ। ਉਸਨੇ ਬੂਹਾ ਖੋਲ੍ਹ ਦਿਤਾ। ਲੰਬੇ ਕੱਦ, ਭਰਵੇਂ ਸਰੀਰ ਅਤੇ ਗੋਰੇ ਰੰਗ ਦਾ ਨੌਜਵਾਨ ਫੌਜੀ ਵਰਦੀ ਵਿਚ ਕਸਿਆ ਕਸਾਇਆ ਖੜਾ ਸੀ। ਉਸਦੇ ਮੋਢੇ ਉਪਰ ਫੌਜੀ ਬਕਸਾ ਅਤੇ ਹੱਥ ਵਿਚ ਫੌਜੀ ਬੈਗ ਸੀ।

ਬੋਘੇ ਨੇ ਮੋਹ ਨਾਲ ਬੰਤ ਤੋਂ ਬੈਗ ਫੜਿਆ । ਬੰਤ ਨੇ ਬਕਸਾ ਕਮਰੇ ਦੇ ਇਕ ਖੂੰਜੇ ਧਰ ਦਿਤਾ । ਬੋਘੇ ਨੇ ਬੈਗ ਬਕਸੇ ਉਪਰ ਧਰਿਆ। ਬੰਤ, ਨਵਦੀਪ ਅਤੇ ਭੋਲੇ ਨਾਲ ਵਾਰੀ ਵਾਰੀ ਹੱਥ ਮਿਲਾਕੇ ਨਵਦੀਪ ਦੀ ਰਜਾਈ ਵਿਚ ਜਾ ਬੈਠਾ।

"ਹੋਰ ਬੰਤ ਪਹਿਲਾਂ ਚਾਹ ਬਣਾਈਏ ਜਾਂ ਰੋਟੀ ? ਬੋਘੇ ਨੇ ਪੁਛਿਆ ।

"ਰੋਟੀ ਤਾਂ ਭਰਾਵਾ, ਅੰਬਾਲੇ ਤੋਂ ਖਾ ਕੇ ਗੱਡੀ ਚੜ੍ਹਿਆ ਸੀ । ਚਾਹ ਦੀ ਹਾਲੇ ਇੱਛਾ ਨਹੀਂ ।" ਬੰਤ ਨੇ ਪਿੰਡ ਬਾਰੇ ਜਾਨਣ ਦੀ ਇੱਛਾ ਪਰਗਟ ਕੀਤੀ ਹੋਰ ਫੇਰ ਪਿੰਡ ਕਿਹੜੇ ਰੰਗਾਂ 'ਚ ਵਸਦੈ ?"

"ਪਿੰਡ ਦਾ ਤਾਂ ਭਰਾਵਾ, ਪਹਿਲਾਂ ਵਾਂਗ ਉਹੀ ਬਹਾਂ ਅਤੇ ਉਹੀ ਕੁਹਾੜੀ ਐ ।

ਉਹ ਚਾਰੇ ਪੰਦਰਾਂ ਵੀਹ ਮਿੰਟ ਗੱਲਾਂ ਕਰਦੇ ਰਹੇ । ਫੇਰ ਬੋਘੇ ਨੇ ਚਾਹ ਬਨਾਉਣ ਲਈ ਸਟੋਵ ਜਗਾਇਆ ।

"ਚੰਗਾ ਫਿਰ ਬੋਘਿਆ, ਤੂੰ ਚਾਹ ਬਣਾ, ਮੈਂ ਥੋਨੂੰ ਡਾਲਮੀਆਂ ਦੇ ਬਿਸਕੁਟ ਖਵਾਊਂ ।"

"ਨਹੀਂ ਰੀਸਾਂ ਫੌਜੀ ਦੀਆਂ ਨਾਲੇ ਤੇਰਾ ਕੀ ਐ ਭਾਵੇਂ ਗੁਲਾਬ ਜਾਮਨਾਂ ਖਵਾ ਦੇ ਸਰਕਾਰ ਦਾ ਬੰਦਾ ਜੋ ਹੋਇਆ ।"

ਬੋਘਿਆ, ਆਉਂਦੀਆਂ ਨੇ ਤੈਨੂੰ ਗੱਲਾਂ, ਕਾਲਜ ਦੀਆਂ ਟੋਹਰਾਂ ਲੁਟਦੇ ਨੂੰ ! ਮੇਰੀ ਥਾਂ ਹੋਵੇਂ ਫੇਰ ਪੁੱਛਾਂ ।" ਬੰਤ ਦੀ ਚੇਤਨਾ ਅੰਦਰ ਸੁਲਗ ਰਹੀ ਫੌਜ ਦੀ ਨੌਕਰੀ ਸਬੰਧੀ ਨਫਰਤ ਬੁਲ੍ਹਾਂ ਉਤੇ ਆਈ "ਫੌਜ ਦੀ ਨੌਕਰੀ ਜਿੰਨੀ ਕੁੱਤੀ ਨਕਰੀ ਵੀ ਕੋਈ ਹੁੰਦੀਐ ?"

ਗੱਲ ਦੋਸਤ ਦੀ ਸੋਲਾਂ ਆਨੇ ਐ ।" ਭੋਲੇ ਨੇ ਗੱਲ ਆਪਣੇ ਹੱਥ ਲਈ ਲੜਾਈਆਂ ਵਿਚ ਵਿਚਾਰੇ ਫੌਜੀ ਮਰਦੇ ਨੇ ਉਚੇ ਔਹਦੇ, ਬੀਰ ਚੱਕਰ ਜਾਂ ਹੋਰ ਇਨਾਮ ਵੱਡੇ ਅਫਸਰਾਂ ਲੈ ਜਾਂਦੇ ਨੇ "

"ਵਿਚਾਰੀਆਂ ਫੌਜਣਾਂ ਨੂੰ ਤਾਂ ਫੌਜੀਆਂ ਦੇ ਮਰਨ ਪਿਛੋਂ ਵੱਧ ਤੋਂ ਵੱਧ ਕਪੜੇ ਸਿਉਣ ਵਾਲੀ ਮਸ਼ੀਨ ਦੇ ਦਿੰਦੇ ਐ ।" ਨਵਦੀਪ ਨੇ ਮੰਜੇ ਤੋਂ ਟੇਢਾ ਹੋ ਕੇ ਮੇਜ਼ ਉਤੋਂ ਚਾਹ-ਪੱਤੀ ਵਾਲੀ ਡੱਬੀ ਬੋਘੇ ਨੂੰ ਫੜਾਈ ।

'ਫੌਜੀਆਂ ਨਾਲ ਸਭ ਤੋਂ ਮਾੜੀ ਗਲ ਇਹ ਹੁੰਦੀ ਐ ।" ਘੈਂ ਘੈਂ ਕਰਦੇ ਸਟੋਵ ਉਤਲੇ ਬਰਤਨ ਅੰਦਰ ਉਬਲਦੇ ਪਾਣੀ ਵਿਚ ਚਾਹ ਮਿੱਠਾ ਪਾਉਂਦੇ ਬੋਘੇ ਨੇ ਵਿਅੰਗ ਕਸਿਆ-"ਜਿਹੜਾ ਵਿਚਾਰਿਆਂ ਦਾ ਅਸਲੀ ਦਿਮਾਗ ਰੰਗਰੂਟੀ ਸਮੇਂ ਕੱਢ ਲੈਂਦੇ ਨੇ ।"

ਉਨ੍ਹਾਂ ਦੀਆਂ ਗੱਲਾਂ ਬੰਤ ਨੂੰ ਸੱਚੀਆਂ ਜਾਪ ਰਹੀਆਂ ਸਨ। ਪਹਿਨੀ ਹੋਈ ਫੌਜੀ ਵਰਦੀ ਸਰਕੜੇ ਵਾਂਗ ਅਣਖ ਨੂੰ ਪੱਛ ਰਹੀ ਸੀ।

"ਹੋਰ ਥੋਡੀ ਪਾਰਟੀ ਦਾ ਕੀ ਹਾਲ ਐ ਬੋਘਿਆ ?" ਉਸ ਕੋਲੋਂ ਚਾਹ ਦਾ ਕੱਪ ਫੜਦੇ ਬੰਤ ਨੇ ਪੁੱਛਿਆ।

"ਤੇਰੀ ਪਾਰਟੀ ਨੀਂ ਬਾਈ ?" ਬੰਤ ਦੇ ਬੈਗ ਵਿਚੋਂ ਕੱਢ ਬਿਸਕੁਟਾਂ ਦੇ ਡੱਬੇ ਵਿਚੋਂ ਬਿਸਕੁਟ ਵੰਡਦੇ ਨਵਦੀਪ ਨੇ ਪੁੱਛਿਆ।

"ਪਾਰਟੀ ਤਾਂ ਮੇਰੀ ਵੀ ਐ। ਪਰ ਮੈਨੂੰ ਪਾਰਟੀ ਬਾਰੇ ਜਾਣ-ਪਛਾਣ ਈ ਘੱਟਐ।" ਬੰਤ ਦੀ ਛੁੱਟੀ ਦੇ ਬਹੁਤੇ ਦਿਨ ਬੋਘੇ ਅਤੇ ਨਵਦੀਪ ਹੋਰਾਂ ਕੋਲ ਈ ਗੁਜ਼ਰਦੇ ਸਨ ਉਸਨੇ ਪਾਰਟੀ ਬਾਰੇ ਜਿੰਨਾ ਗਿਆਨ ਪ੍ਰਾਪਤ ਕੀਤਾ ਸੀ। ਉਸ ਦੇ ਆਧਾਰ ਤੇ ਉਹ ਫੌਜੀਆਂ ਨਾਲ ਗੱਲਾਂ ਕਰਦਾ ਰਹਿੰਦਾ। ਲਾਲ ਕਿਤਾਬ ਉਸਨੇ ਕਈ ਅਨਪੜ੍ਹ ਫੌਜੀਆਂ ਨੂੰ ਪੜ੍ਹਕੇ ਸੁਣਾਈ ਸੀ।

"ਕਾਮਰੇਡਾ, ਫੇਰ ਅੱਜ ਫੌਜੀ ਨੂੰ ਪਾਰਟੀ ਬਾਰੇ ਈ ਸਮਝਾ ਦੇ ?" ਬੋਘੇ ਨੇ ਬੰਤ ਨਾਲ ਭੋਲੇ ਦੀ ਜਾਣ-ਪਛਾਣ ਕਰਾਉਣੀ ਗਲਤ ਨਾ ਸਮਝੀ। ਚਾਰ ਪੰਜ ਮਿੰਟਾਂ ਵਿਚ ਜਾਣ ਪਛਾਣ ਕਰਾਈ।

"ਫੇਰ ਤਾਂ ਅੱਜ ਮੌਕੇ ਤੇ ਆ ਗਿਆ ਮੈਂ, ਕਾਮਰੇਡ ਦੇ ਦਰਸ਼ਨ ਹੋ ਗਏ। ਬੋਘੇ ਨੂੰ ਮੈਂ ਤਾਂ ਪਹਿਲੀ ਛੁੱਟੀ ਵੇਲੇ ਵੀ ਕਿਹਾ ਸੀ। ਬਾਈ ਕੋਈ ਕਾਮਰੇਡ ਮਿਲਾ ਦਿਓ।" ਬੰਤ ਭੋਲੇ ਬਾਰੇ ਜਾਣ ਕੇ ਬਾਗੋ-ਬਾਗ ਹੋ ਗਿਆ ਸੀ।

"ਬਸ ਐਵੇਂ ਸਮਾਂ ਈ ਨੀ ਭਿੜਿਆ।" ਬੋਘੇ ਨੇ ਆਪਣੀ ਗਲਤੀ ਮਹਿਸੂਸ ਕੀਤੀ।

ਉਨ੍ਹਾਂ ਸਾਰਿਆਂ ਨੇ ਖਾਲੀ ਕੱਪ ਮੰਜਿਆਂ ਹੇਠ ਰੱਖੇ। ਬਿਜਲੀ ਚਲੀ ਗਈ। ਕਮਰੇ ਵਿਚ ਹਨੇਰਾ ਹੋ ਗਿਆ। ਪਲ ਕੁ ਬਾਅਦ ਬਿਜਲੀ ਆਉਣ ਨਾਲ ਸਾਰਾ ਕਮਰਾ ਚਾਨਣ ਨਾਲ ਭਰ ਗਿਆ।

ਭੋਲਾ ਆਪਣੇ ਗਲ ਪਾਈ ਨੀਲੀ ਜਰਸੀ ਠੀਕ ਕਰਦਾ ਉਨ੍ਹਾਂ ਨੂੰ ਪਾਰਟੀ ਬਾਰੇ ਦੱਸਣ ਲਈ ਤਿਆਰ ਹੋਕੇ ਬੈਠ ਗਿਆ। ਉਹ ਤਿੰਨੇ ਆਪਣੇ ਗੋਡੇ ਰਜਾਈਆਂ ਵਿਚ ਦੇ ਕੇ ਉਸ ਦੀਆਂ ਗੱਲਾਂ ਸੁਣਨ ਲੱਗੇ -" ਸਾਥੀਓ, ਪਾਰਟੀ ਬਾਰੇ ਸਮਝਾਉਣ ਤੋਂ ਪਹਿਲਾਂ ਆਪਾਂ ਨੂੰ ਇਹ ਧਿਆਨ ਰਖਣਾ ਚਾਹੀਦੇ ਕਿ ਹਰ ਇਕ ਸਮਾਜ ਅੰਦਰ, ਜਥੇਬੰਦੀ ਅੰਦਰ ਅਤੇ ਪਾਰਟੀ ਅੰਦਰ ਹੁੰਦੇ ਘੋਲਦੀ ਰੀੜ੍ਹ ਦੀ

ਪੜਾ ਹੁੰਦੀਆ, ਦੋ ਲਾਈਨਾਂ ਵਿਚਕਾਰਲਾ ਘੋਲ। ਇਕ ਸਹੀ ਅਤੇ ਦੂਜੀ ਗਲਤ। ਇਕ ਇਨਕਲਾਬੀ ਅਤੇ ਦੂਜੀ ਸੋਧਵਾਦੀ। ਇਕ ਹਾਲਤਾਂ ਨਾਲ ਮੇਲ ਖਾਣ ਵਾਲੀ ਅਤੇ ਦੂਜੀ ਹਾਲਤਾਂ ਤੋਂ ਪਿਛੇ ਜਾਂ ਅੱਗੇ ਰਹਿਣ ਵਾਲੀ।" ਉਨ੍ਹਾਂ ਦੇ ਚਿਹਰਿਆਂ ਵਲ ਗੰਭੀਰਤਾ ਨਾਲ ਤਕਦਾ ਭੋਲਾ ਗੱਲ ਕਰਦਾ ਰਿਹਾ -"ਭਾਰਤ ਦੀ ਕਮਿਊਨਿਸਟ ਪਾਰਟੀ ਅੰਦਰ ਵੀ ਦੋ ਲਾਈਨਾਂ ਵਿਚਕਾਰ ਘੋਲ ਉਦੋਂ ਤੋਂ ਸ਼ੁਰੂ ਹੋਇਆ ਜਦੋਂ ਤੋਂ ਇਹ ਬਣੀ।" ਉਹ ਭਾਰਤੀ ਕਮਿਊਨਿਸਟ ਪਾਰਟੀ ਦੇ ਇਤਿਹਾਸਕ ਪਛੋਕੜ ਵਿਚ ਗਿਆ। ਉਸਨੇ ਆਪਣੀ ਸਮਝ ਮੁਤਾਬਕ ਸਮਝਾਇਆ ਕਿ ਕਿਵੇਂ ਪਾਰਟੀ ਅੰਦਰਲੀ ਗਲਤ ਲਾਈਨ ਨੇ 15 ਅਗਸਤ 1947 ਨੂੰ ਬਰਤਾਨਵੀ ਸਾਮਰਾਜ ਨਾਲ, ਕੌਮੀ ਅਤੇ ਕੌਮਾਂਤਰੀ ਹਾਲਤਾਂ ਦੇ ਦਬਾਅ ਹੇਠ ਭਾਰਤ ਦੇ ਜਗੀਰਦਾਰਾਂ-ਸਰਮਾਏਦਾਰਾਂ ਨਾਲ ਹੋਏ ਸਮਝੌਤੇ ਨੂੰ ਆਜ਼ਾਦੀ ਸਮਝਿਆ। ਅਤੇ ਠੀਕ ਲਾਈਨ ਨੇ ਪਾਰਟੀ ਦਾ ਡਿਸਪਲਿਨ ਅੰਦਰ ਰਹਿੰਦਿਆਂ ਵਿਚਾਰ ਰਖਿਆ ਕਿ ਲੁੱਟਣ ਵਾਲੀ ਤੇ ਲੁੱਟੀ ਜਾਣ ਵਾਲੀ ਜਮਾਤ ਵਿਚ:ਇਸ ਤਰ੍ਹਾਂ ਹੋਏ ਸਮਝੌਤੇ ਨੂੰ ਮਾਰਕਸਵਾਦ-ਲੈਨਿਨਵਾਦ ਆਜ਼ਾਦੀ ਕਰਾਰ ਨਹੀਂ ਦਿੰਦਾ। ਫੇਰ ਦੋ ਲਾਈਨਾਂ ਵਿਚਕਾਰ ਘੋਲ ਤਿਲੰਗਾਨਾ ਦੇ ਕਿਸਾਨਾਂ ਦੇ ਹਥਿਆਰ ਬੰਦ ਘੋਲ, ਲਾਲ ਪਾਰਟੀ ਦੇ ਬਣਨ ਅਤੇ ਹਿੰਦ-ਚੀਨ ਦੀ ਲੜਾਈ ਸਮੇਂ ਫੁੱਟ ਕੇ ਸਾਹਮਣੇ ਆਇਆ। ਇਸ ਘੋਲ ਨੇ ਨਕਸਲਬਾੜੀ ਦੀ ਬਗਾਵਤ ਨੂੰ ਸਿਖਰ ਦਾ ਰੂਪ ਦਿਤਾ।

ਭੋਲਾ ਨਕਸਲਬਾੜੀ ਦੀ ਬਗਾਵਤ ਬਾਰੇ ਦੱਸਣ ਲਗ ਪਿਆ ਸੀ "ਸਾਥੀਓ ਜਦੋਂ ਬੰਗਾਲ ਸੂਬੇ ਦੇ ਪਿੰਡ ਨਕਸਲਵਾੜੀ ਵਿਚ ਬਗਾਵਤ ਫੁੱਟੀ ਤਾਂ ਉਸ ਸਮੇਂ ਬੰਗਾਲ ਅੰਦਰ 'ਖੱਬੂਆਂ' ਦੀ ਸਰਕਾਰ ਸੀ, 'ਖੱਬੂ' ਉਥੋਂ ਦੇ ਲੋਕਾਂ ਨਾਲ ਵਾਇਦੇ ਕਰਕੇ ਜਿੱਤੇ ਸਨ ਕਿ ਜਦੋਂ ਆਪਣੀ ਬੰਗਾਲ ਵਿਚ ਸਰਕਾਰ ਬਣ ਗਈ ਤਾਂ ਆਪਾਂ ਜਾਗੀਰਦਾਰਾਂ ਤੋਂ ਜਮੀਨਾਂ ਖੋਹ ਕੇ ਬੇ ਜਮੀਨੇ ਕਿਸਾਨਾਂ ਅਤੇ ਖੇਤ ਮਜਦੂਰਾਂ ਵਿਚ ਵੰਡ ਦੇਵਾਂਗੇ। ਕਾਰਖਾਨੇ ਖੋਹ ਕੇ ਸਨਅਤੀ ਮਜਦੂਰਾਂ ਦੇ ਸਾਂਝੇ ਕਰ ਦੇਵਾਂਗੇ। ਸਾਮਰਾਜੀਆਂ ਦਾ ਭਾਰਤ ਵਿਚ ਲੱਗਿਆ ਸਰਮਾਇਆ ਜਬਤ ਕਰਾਂਗੇ। ਸਰਕਾਰ ਬਣਨ ਤੋਂ ਬਾਅਦ 'ਖੱਬੂ' ਘਿਰ ਗਏ। ਇਕ ਪਾਸੇ ਠੀਕ ਰਾਹ ਤੇ ਚੱਲਣ ਵਾਲੇ ਕਾਮਰੇਡ ਚਾਰੂ ਮਜੂਮਦਾਰ ਤੇ ਉਹਨਾਂ ਦੇ ਹੋਰ ਸਾਥੀਆਂ ਦੀ ਅਗਵਾਈ ਹੇਠ ਬੰਗਾਲੀ ਲੋਕ ਸਨ। ਦੂਸਰੇ ਪਾਸੇ ਜਗੀਰਦਾਰਾਂ, ਸਰਮਾਏਦਾਰਾਂ ਤੇ ਸਾਮ-ਰਾਜੀਆਂ ਦੀਆਂ ਜਾਗੀਰਾਂ ਕਾਰਖਾਨਿਆਂ ਆਦਿ ਨੂੰ ਉਨ੍ਹਾਂ ਦੀ ਨਿਜੀ ਜਾਇਦਾਦ ਸਮਝਣ ਵਾਲਾ ਭਾਰਤ ਦਾ ਵਿਧਾਨ ਸੀ ਅਤੇ ਵਿਧਾਨ ਦੀ ਰਾਖੀ ਲਈ ਸਿਰ ਤੋਂ ਪੈਰਾਂ ਤੱਕ ਹਥਿਆਰਾਂ ਨਾਲ ਲੈਸ ਪੁਲਸ ਟਾਊਟ, ਪੁਲਸ ਤੇ ਫੌਜ ਸੀ। ਦੋਵਾਂ ਧਿਰਾਂ

ਵਿਚਕਾਰ ਫਸੇ 'ਸੱਜੂਆਂ - ਖੱਬੂਆਂ' ਦੀ ਹਾਲਤ ਭਿਜੀ ਬਿੱਲੀ ਵਰਗੀ ਸੀ। ਉਹ ਆਪਣੀਆਂ ਕੁਰਸੀਆਂ ਨੂੰ ਚਿਚੜਾਂ ਵਾਂਗ ਚਿੰਬੜਦੇ, ਲੋਕਾਂ ਵੱਲੋਂ ਅੱਖਾਂ ਫੇਰ ਗਏ। ਲੋਕਾਂ ਨੂੰ ਵਿਸਵਾਸ਼ ਹੋ ਗਿਆ ਕਿ 'ਸੱਜੇ ਖੱਬੇ' ਵੋਟਾਂ ਤਾਂ ਲੜ ਸਕਦੇ ਹਨ. ਪਰ ਲੋਕਾਂ ਨੂੰ ਮੁਕਤ ਨਹੀਂ ਕਰਾ ਸਕਦੇ। ਉਹਨਾਂ ਨੇ ਆਪਣੇ ਆਗੂਆਂ ਦੀ ਅਗਵਾਈ ਹੇਠ ਕਿਸਾਨ ਕਮੇਟੀਆਂ ਤਾਂ ਪਹਿਲਾਂ ਹੀ ਬਣਾਈਆਂ ਹੋਈਆਂ ਸਨ। ਕਿਸਾਨ ਕਮੇਟੀਆਂ ਨੇ ਆਪਣੇ ਰਖਿਅਕ ਦਸਤੇ ਵੀ ਬਨਾਏ ਹੋਏ ਸਨ। ਕਿਸਾਨ ਕਮੇਟੀਆਂ ਨੇ ਨਕਸਲਬਾੜੀ ਦੇ ਜਗੀਰਦਾਰਾਂ ਨੂੰ ਆਪਣਾ ਫੈਸਲਾ ਸੁਣਾ ਦਿੱਤਾ ਕਿ ਹੁਣ ਅਸੀਂ ਆਪਣੇ ਖ਼ੂਨ-ਪਸੀਨੇ ਦੀ ਕਮਾਈ ਤੁਹਾਡੇ ਮਹਿਲਾਂ ਵਿੱਚ ਨਹੀਂ ਸਿੱਟਣੀ। ਬੱਸ ਫੇਰ ਕੀ ਸੀ, ਜਗੀਰਦਾਰਾਂ ਨੂੰ ਅੱਗ ਲੱਗ ਗਈ। ਵਿਧਾਨ ਕੋਲ ਸੀ, ਜਾਗੀਰਦਾਰਾਂ ਦੇ ਗੁੰਡਿਆਂ ਨੇ ਕਿਸਾਨਾਂ ਤੇ ਹਮਲਾ ਕੀਤਾ। ਰਖਿਅਕ ਦਸਤਿਆਂ ਨੇ ਉਹਨਾਂ ਦੇ ਨੱਕ ਮੋੜ ਦਿੱਤੇ। ਫੇਰ 'ਖੱਬੂਆਂ-ਸੱਜੂਆਂ' ਦੀ ਸਰਕਾਰ ਦੀ ਪੁਲਸ ਤੇ ਫੌਜਨੇ ਬਾਗੀ ਕਿਸਾਨਾਂ ਦੇ ਘਰ ਢਾਹੇ। ਇਸਤਰੀਆਂ 'ਤੇ ਵਹਿਸ਼ੀ ਜਬਰ ਢਾਹਿਆ ਲੋਕਾਂ ਸਾਹਮਣੇ ਭਾਰਤ ਦੀ ਫਾਸਿਸਟ ਸਰਕਾਰ ਦਾ, ਉਨ੍ਹਾਂ ਦੇ ਕਾਨੂੰਨ ਦਾ ਅਤੇ 'ਖੱਬੂਆਂ-ਸ਼ੱਜੂਆਂ' ਦਾ ਨਿਕਲਿਆ ਦਿਵਾਲਾ ਆਇਆ। ਰਖਿਅਕ ਦਸਤਿਆਂ ਨੇ ਆਪਣੇ ਆਪ ਨੂੰ ਮਾਓ ਵਿਚਾਰਧਾਰਾ ਦੀ ਰੋਸ਼ਨੀ ਵਿਚ ਹੋਰ ਮਜਬੂਤ ਕੀਤਾ। ਜਗੀਰਦਾਰਾਂ, ਸੂਦਖੋਰਾਂ ਅਤੇ ਪੁਲਸ ਟਾਊਟਾਂ ਦੇ ਸਿਰ ਲਾਹ ਲਾਹ ਚੌਕਾਂ ਵਿਚ ਲਟਕਾਏ।" ਥੋੜਾ ਰੁਕ ਕੇ ਭੋਲਾ ਫੇਰ ਬੋਲਣ ਲੱਗਿਆ, 'ਨਕਸਲਬਾੜੀ ਦੀ ਕੁੱਖੋਂ ਪੈਦਾ ਹੋਏ ਸੂਰਜ ਦੀਆਂ ਕਿਰਣਾਂ, ਹਿੰਦੋਸਤਾਨ ਦੇ ਸਾਰਿਆਂ ਸੂਬਿਆਂ ਵਿੱਚ ਫੈਲ ਗਈਆਂ ਕਿਉਂਕਿ ਦੂਸਰਿਆਂ ਸੂਬਿਆਂ ਵਿਚ ਇਮਾਨਦਾਰ ਕਮਿਊਨਿਸਟ ਇਨਕਲਾ-ਬੀਆਂ'ਸੱਜੂਆਂ-ਖੱਬੂਆਂ' ਤੋਂ ਅਸਤੀਫੇ ਦੇਣ ਲੱਗ ਪਏ ਉਨ੍ਹਾਂ ਨੇ ਆਪਣੀਆਂ ਤਾਲਮੇਲ ਕਮੇਟੀਆਂ ਬਣਾਈਆਂ। ਤਾਲਮੇਲ ਕਮੇਟੀਆਂ ਦੀ ਭਾਰੀ ਗਿਣਤੀ ਨੇ ਕੇਂਦਰ ਦੀ ਲੋੜ ਮਹਿਸੂਸ ਕਰਕੇ,ਭਾਰਤੀ ਕਮਿਊਨਿਸਟ ਪਾਰਟੀ (ਮਾਰਕਸਵਾਦੀ ਲੈਨਿਨਵਾਦੀ) ਬਣਾਈ। ਜਿਸਦੇ ਸੈਕਟਰੀ ਸਾਡੇ ਮਹਾਨ ਆਗੂ ਕਾਮਰੇਡ ਚਾਰੂ ਮਜੂਮਦਾਰ ਹਨ। ਇਸ ਪਾਰਟੀ ਦੀ ਅਗਵਾਈ ਹੇਠ ਹਥਿਆਰਬੰਦ ਬੰਦ ਘੋਲ ਚਲ ਰਿਹਾ ਹੈ। ਪੰਜਾਬ ਅੰਦਰ ਇਸੇ ਬਗਾਵਤ ਦੀ ਰੋਸ਼ਨੀ ਵਿੱਚ ਬਠਿੰਡਾ ਦੇ ਸਮਾਓ ਪਿੰਡ ਦੇ ਸ਼ਾਹੂਕਾਰ ਦੀ ਜ਼ਮੀਨ ਤੇ ਕਬਜਾ, ਕਿਲਾ ਹਕੀਮਾ ਦੇ ਜਗੀਰਦਾਰ ਦੀ ਜਮੀਨ ਤੇ ਕਬਜਾ ਕੀਤਾ ਗਿਆ। ਰੋਪੜ ਦੇ ਬਿਰਲਾ ਫਾਰਮ ਤੇ ਕਬਜੇ ਲਈ ਘੋਲ ਲੜਿਆ। ਇਹ ਨਾਲ ਰੈਲੀਆਂ ਅਤੇ ਲੋਕਾਂ ਨੂੰ ਲੈਕੇ ਕੀਤੇ ਅਤੇ ਕਈ ਪੁਲਸੀ ਆਫਿਸਰਾਂ, ਪੁਲ ਟਾਊਟਾਂ ਅਤੇ ਜਗੀਰਦਾਰਾਂ ਦੇ ਸਫਾਏ ਕੀਤੇ ਜਾ ਚੁੱਕੇ ਹਨ।" ਭੋਲਾ ਹੋਰ

ਕਿੰਨਾ ਸਮਾਂ ਉਨ੍ਹਾਂ ਨੂੰ ਪਜਾਬ ਦੀ ਹਾਲਤ ਬਾਰੇ ਦਸਦਾ ਰਿਹਾ। ਉਸਨੇ ਉਹਨਾਂ ਕਾਮਰੇਡਾਂ ਬਾਰੇ ਵੀ ਉਨ੍ਹਾਂ ਨੂੰ ਦੱਸਿਆ ਜਿਹੜੇ ਇਸ ਲਹਿਰ ਵਿਚ ਸ਼ਹੀਦੀਆਂ ਪ੍ਰਾਪਤ ਕਰ ਚੁੱਕੇ ਸਨ ਜਿਵੇਂ ਦਿਆ ਸਿੰਘ, ਬਾਬਾ ਬੂਝਾ ਸਿੰਘ, ਗੁਲਜ਼ਾਰਾ ਭੱਠਲ ਅਤੇ ਹੋਰ ਕਿੰਨੇ ਹੀ ਸਾਥੀ। ਉਸ ਦੀਆਂ ਗੱਲਾਂ ਨੇ ਉਹਨਾਂ ਦੇ ਲਹੂ ਨੂੰ ਖੌਲਣ ਲਾ ਦਿੱਤਾ। ਸਭ ਤੋਂ ਵੱਧ ਅਸਰ ਬੰਤ ਦੇ ਚਿਹਰੇ 'ਤੇ ਸਪੱਸ਼ਟ ਹੋ ਰਿਹਾ ਸੀ। ਉਹ ਹੋਰ ਕਿੰਨਾ ਸਮਾਂ ਇਧਰਲੀਆਂ - ਉਧਰਲੀਆਂ ਗੱਲਾਂ ਕਰਦੇ ਰਹੇ।

"ਫੇਰ ਸਾਥੀ ! ਅਸੀਂ ਕਾਲਜ ਦੀ ਪ੍ਰਬੰਧਕੀ ਕਮੇਟੀ ਦੇ ਪ੍ਰਧਾਨ ਚਿਟਕਪੜੀਏ ਨਾਲ ਕਿਵੇਂ ਹੱਥ ਜੋੜੀਏ ?" ਨਵਦੀਪ ਅਤੇ ਬੋਘੇ ਨੇ ਆਪਣਾ ਅਧੂਰਾ ਰਿਹਾ ਸਵਾਲ ਭੋਲੇ ਸਾਹਮਣੇ ਫਿਰ ਰੱਖਿਆ।

"ਉਸਦੇ ਖਿਲਾਫ ! ਸਾਥੀਓ ! ਆਪਾਂ 'ਸੱਜੂਆਂ-ਖੱਬੂਆਂ' ਵਾਲਾ ਰਾਹ ਭੁੱਖ-ਹੜਤਾਲਾਂ, ਮੁਜਾਹਰੇ ਆਦਿ ਕਰਨ ਨੂੰ ਤਾਂ ਗਲਤ ਈ ਸਮਝਦੇ ਹਾਂ।"

"ਉਸ ਰਾਹ ਨੂੰ ਤਾਂ ਅਸੀਂ ਵੀ ਪੁੜੇ ਭੰਨਵਾਉਣ ਵਾਲਾ ਰਾਹ ਸਮਝਦੇ ਹਾਂ।" ਨਵਦੀਪ ਮੁਸਕਰਾਇਆ।

"ਭੁੱਖ ਹੜਤਾਲਾਂ ਕਰਨੀਆਂ ਤਾਂ ਬੱਕਰੀ ਵਾਲੇ ਗਾਂਧੀ ਦਾ ਹਥਿਆਰ ਹੈ।" ਬੋਘਾ ਵੀ ਨਵਦੀਪ ਦੀ ਜਾੜ੍ਹ ਵਿਚ ਬੋਲਿਆ।

"ਅਸਲ ਰਾਹ ਤਾਂ ਬਾਈ ! ਨਕਸਲਬਾੜੀ ਦੇ ਸੂਰਮਿਆਂ ਵਾਲਾ ਰਾਹ ਐ।" ਬੰਤ ਨੇ ਆਪਣਾ ਚੌੜਾ ਮੱਥਾ ਖੁਰਕਿਆ।

"ਹਾਂ ਸਾਥੀਓ !" ਭੋਲਾ ਆਪਣੇ ਸਿਰ ਉਤਲੇ ਛੋਟੇ ਛੋਟੇ ਅਤੇ ਭੂਰੇ ਵਾਲਾਂ ਵਿਚਦੀ ਸੁਭਾਵਕ ਪਤਲੀਆਂ ਉਂਗਲਾਂ ਫੇਰਦਾ ਆਪਣਾ ਵਿਚਾਰ ਸਪੱਸ਼ਟ ਕਰਨ ਲੱਗਾ, "ਚਿਟਕਪੜੀਆ ਅੱਵਲ ਦਰਜੇ ਦਾ ਜਗੀਰਦਾਰ ਹੈ। ਉਸਦੀ ਸਤਹ ਪਿੰਡਾਂ ਵਿਚ ਵੀ ਹੈ ਅਤੇ ਸ਼ਹਿਰਾਂ ਵਿਚ ਵੀ। ਪਰ ਸ਼ਹਿਰਾਂ ਵਿਚ ਚਿਟ-ਕਪੜੀਏ ਦੀ ਤਾਕਤ ਮਜਬੂਤ ਹੈ। ਥਾਣੇ, ਪੁਲਸ, ਜੇਹਲਾਂ, ਅਦਾਲਤਾਂ ਅ ਸੰਚਾਰ ਸਾਧਨਾਂ ਰਾਹੀਂ ਜੁੜੀ ਸਾਰੇ ਦੇਸ਼ ਦੀ ਫੌਜ। ਪਰ ਪਿੰਡਾਂ ਵਿਚ ਆਪਣ ਪੱਖ ਮਜਬੂਤ ਹੈ। ਬੇ-ਜਮੀਨੇ ਕਿਸਾਨ, ਖੇਤ ਮਜਦੂਰ, ਗਰੀਬ ਕਿਸਾਨ, ਦਰ ਮਿਆਨੇ ਕਿਸਾਨ ਅਤੇ ਧਨੀ ਕਿਸਾਨਾਂ ਦਾ ਈਮਾਨਦਾਰ ਹਿੱਸਾ। ਇਸ ਲਈ ਆ ਨੂੰ ਚਿਟਕਪੜੀਏ ਵਲ ਉਥੋਂ ਪੈਣਾ ਚਾਹੀਦਾ ਹੈ ਜਿਥੇ ਉਸਦੀ ਤਾਕਤ ਕਮਜ਼ ਹੋਵੇ ਅਤੇ ਆਪਾਂ ਤਕੜੇ ਹਾਂ।" ਭੋਲਾ ਪੰਦਰਾਂ ਵੀਹ ਮਿੰਟ ਸਮਝੌਂਦਾ ਰਿਹਾ।

ਉਸਦਾ ਵਿਚਾਰ ਤਿੰਨਾਂ ਦੇ ਜਿਹਨ ਵਿਚ ਬੈਠ ਗਿਆ। ਦਿਮਾਗ ਵਿਚ ਬੈਠਾ ਇਹ ਵਿਚਾਰ ਭੋਲੇ ਅਤੇ ਹੋਰ ਕਈ ਕਾਮਰੇਡਾਂ ਦੀਆਂ ਬਾਅਦ ਵਿਚ ਹੋਈਆਂ ਮਿਲਣੀਆਂ ਨੇ ਹੋਰ ਵੀ ਪਰਪੱਕ ਕਰ ਦਿੱਤਾ। ਮਹੀਨੇ ਮਗਰੋਂ ਬੋਘਾ ਅਤੇ ਨਵਦੀਪ ਕਾਲਜ ਛੱਡਕੇ ਭੋਲੇ ਹੋਰਾਂ ਦੀ ਪਾਰਟੀ ਵਿਚ ਆ ਸਾਮਲ ਹੋਏ। ਦੋ ਮਹੀਨਿਆਂ ਦੀ ਛੁੱਟੀ ਕੱਟਣ ਤੋਂ ਬਾਅਦ ਬੰਤ ਫੌਜ ਵਿਚ ਨਾ ਗਿਆ। ਉਹ ਵੀ ਉਹਨਾਂ ਵਿਚ ਜਾ ਸ਼ਾਮਲ ਹੋਇਆ। ਉਹਨਾਂ ਦੇ ਵਾਰੰਟ ਨਿਕਲ ਗਏ। ਉਨ੍ਹਾਂ ਦੇ ਘਰਾਂ ਉਪਰ ਪੁਲਸ ਦੇ ਛਾਪੇ ਵੱਜਣ ਲੱਗ ਪਏ। ਉਹਨਾਂ ਦੇ ਸਿਰਾਂ ਦਾ ਮੁੱਲ ਰੱਖਿਆ ਗਿਆ।

## ੨

ਪੱਚੀ ਤੀਹ ਕਰਮਾਂ ਦੀ ਦੂਰੀ ਤੇ ਪਿੰਡ ਵਲੋਂ ਆਉਂਦੀ ਕਾਰ ਤਕਦੇ ਮੇਜਰ ਨੇ ਸਿਰ ਉਤਲੀ ਤਰਪਾਲੀਨੂੰ ਪਾਇਆ ਹੱਥ ਹੋਰ ਸੰਭਾਲਕੇ ਪਾਇਆ ਤੇ ਝੱਗ ਸਿੱਟ ਰਹੇ ਬੋਤੇ ਦੀ ਦੂਸਰੇ ਹੱਥ ਵਿਚਲੀ ਮੁਹਾਰ ਨੱਕ ਕੋਲੋਂ ਫੜੀ। ਨੇੜੇ ਆਉਂਦੀ ਕਾਰ ਦੇ ਵੱਜੇ ਹਾਰਨ ਨੇ ਡਰਦੇ ਬੋਤੇ ਨੂੰ ਹੋਰ ਡਰਾ ਦਿਤਾ, ਬੋਤਾ ਤੜੱਫ ਪਿਆ, ਉਸਨੇ ਆਪਣੀ ਢੂਹੀ ਉਤਲਾ ਚਰ੍ਹੀ ਦਾ ਲੱਦਾ ਰਾਹ ਦੇ ਵਿਚਕਾਰ ਵਗ੍ਹਾ ਮਾਰਿਆ, ਲੰਬੀ ਚਰ੍ਹੀਦੀਆਂ ਦੁੰਬੀਆਂ ਉਤੋਂ ਦੀ ਹੌਲੀ ਹੌਕੇ ਲੰਗਦੀ ਕਾਰ ਦੇ ਸੀਸ਼ਿਆਂ ਵਿਚੋਂ ਦੀ ਮੇਜਰ ਨੇ ਕਾਰ ਅੰਦਰ ਬੈਠਿਆਂ ਨੂੰ ਤੱਕਿਆ, ਕਾਰ ਦੇ ਡਰਾਈਵਰ ਨਾਲ ਚਿਟਕਪੜੀਆ ਅਤੇ ਨੀਲੀ ਪੱਗ ਵਾਲਾ ਲੱਖਾ ਸਰਪੰਚ ਬੈਠਾ ਸੀ, ਪਿਛਲੀ ਸੀਟ ਉਪਰ ਮੁੰਨੇ ਮੂੰਹ, ਮੋਟੀਆਂ ਮੋਟੀਆ ਮੁੱਛਾਂ, ਟੇਢੀਆਂ ਪੱਗਾਂ ਫੁੱਲਿਆਂ ਜਬਾੜਿਆਂ, ਵਹਿਸ਼ੀ ਅੱਖਾਂ ਵਾਲੇ ਘੁੱਕਰ, ਬਿਲੂ ਅਤੇ ਸੰਧੂਰੇ ਬਦਮਾਸ਼ ਹੋਰੀਂ ਬੈਠੇ ਸਨ। ਉਨ੍ਹਾਂ ਦੇ ਹੱਥਾਂ ਵਿਚ ਦੁਨਾਲੀਆਂ ਬੰਦੂਕਾਂ ਸਨ।

ਕਾਰ ਆਪਣੀ ਧੂੜ ਪਿਛੇ ਛਡਦੀ ਦੂਰ ਲੰਘ ਗਈ ਗੁਸੇ ਨਾਲ ਭਰੇ ਪੀਤੇ ਮੇਜਰ ਨੇ ਸਿਰ ਉਤਲੀ ਤਿਰਪਾਲੀ ਲਾਹ ਕੇ ਰਾਹ ਦੀ ਵੱਟ ਨਾਲ ਧਰੀ, ਬੁੜ ਬੁੜ ਕਰਦਾ, ਬੋਤੇ ਦੀ ਧੌਣ ਉਤੇ ਮੁਹਾਰਾਂ ਮਾਰਦਾ ਉਹ ਆਪਣਾ ਗੁੱਸਾ ਕੱਢਣ ਲਗਾ,

ਅੜਿਆ ਅੜਿਆ ਕਰਦਾ ਬੋਤਾ ਲੱਦੇ ਕੋਲ ਹੋ ਕੇ ਬੈਠ ਗਿਆ ਲੱਦਾ ਸਿਧਾ ਕਰਕੇ ਉਹ ਰਾਹ ਦੇ ਦੋਹੀਂ ਪਾਸੀਂ ਕਿਸੇ ਲੱਦਾ ਚੁਕਵਾਉਣ ਵਾਲੇ ਨੂੰ ਤੱਕਣ ਲਗਾ, ਪਿੰਡ ਵਲੋਂ ਕੋਈ ਨਹੀਂ ਸੀ ਆਉਂਦਾ ਗੁਆਂਢੀ ਪਿੰਡ ਨੂੰ ਜਾਂਦੀ ਸੜਕ ਵਲੋਂ ਆਉਂਦੇ ਰਾਹ ਵਲੋਂ ਦਰਮਿਆਨੇ ਕੱਦ ਦਾ ਕੋਈ ਪੜਿਆ ਲਿਖਿਆ ਨੌਜਵਾਨ ਆ ਰਿਹਾ ਸੀ।

"ਆਉਂਦਾ ਤਾਂ ਹੈ ਕੋਈ ਪਾੜ੍ਹਾ ਜਾ।" ਪੱਕੇ ਰੰਗ ਦੇ ਮੱਥੇ ਤੋਂ ਮੁੜ੍ਹਕਾ ਪੂੰਝਦੇ ਮੇਜਰ ਨੇ ਮਨ ਵਿਚ ਆਖਿਆ, "ਪਾੜ੍ਹਿਆਂ ਦਾ ਬਾਬਾ ਕੀ ਪਤੈ, ਲੱਦਾ ਲਦਵਾਊ ਜਾਂ ਨਹੀਂ। ਜੇ ਨਾ ਲਦਵਾਊ ਤਾਂ ਕੁਛ ਲੈ ਤਾਂ ਨੀ ਜਾਊ ਤੋੜ ਕੇ।"

ਮੇਜਰ ਨੂੰ ਪੜ੍ਹਿਆਂ ਲਿਖਿਆਂ ਤੇ ਉੱਕਾ ਵਿਸਵਾਸ਼ ਨਹੀਂ ਸੀ ਪਹਿਲਾਂ। ਹੁਣ ਵੀ ਉਸ ਨੂੰ ਕਾਲਜੀਏਟ ਮੁੰਡਿਆਂ, ਮਾਸਟਰਾਂ, ਪਟਵਾਰੀਆਂ ਅਤੇ ਹੋਰ ਪੜ੍ਹਿਆਂ ਲਿਖਿਆਂ ਉਪਰ ਭਰੋਸਾ ਨਹੀਂ ਸੀ। ਪਰ ਪਿਛਲੇ ਕੁਝ ਸਮੇਂ ਤੋਂ ਉਨ੍ਹਾਂ ਦੇ ਪਿੰਡ ਦੇ ਬਚਨ ਕੋਲ ਆਉਣ ਵਾਲਿਆਂ ਪੜ੍ਹਿਆਂ ਲਿਖਿਆਂ ਨੇ ਉਸ ਦਾ ਇਸ ਗੱਲ ਵਿਚੋਂ ਕੁਝ ਨਾ ਕੁਝ ਵਿਸਵਾਸ਼ ਘਟਾ ਦਿੱਤਾ ਸੀ, ਪਰ ਉਹ ਉਹਨਾਂ ਨੂੰ ਪਾੜ੍ਹੇ ਨਹੀਂ ਸੀ ਸਮਝਦਾ, ਕਾਮਰੇਡ ਸਮਝਦਾ ਹੁੰਦਾ ਸੀ। ਉਸ ਨੂੰ ਤਾਂ ਉਹਨਾਂ ਨਾਲ ਮੋਹ ਸੀ।

"ਕਿਵੇਂ ਐ ਬਾਈ, ਲੱਦੀਏ ਲੱਦਾ?" ਬਰਾਬਰ ਤੇ ਆਇਆ ਨਵਦੀਪ ਰੁਕਿਆ। ਉਹ ਗੁਆਂਢੀ ਪਿੰਡੋਂ ਆ ਰਿਹਾ ਸੀ।

"ਲੱਦਣਾ ਤਾਂ ਹੈ ਭਰਾਵਾ।" ਮੇਜਰ ਨੇ ਉਸਦੇ ਗੋਰੇ ਚਿਹਰੇ ਅਤੇ ਚਮਕੀ-ਲੀਆ ਅੱਖਾਂ ਵੱਲ ਤੱਕਿਆ।

"ਫੇਰ ਗੱਲ ਕਿਹੜੀ ਐ?, ਲੈ ਆਪਾਂ ਲੱਦ ਲੈਨੇ ਐਂ ਮੈਨੂੰ ਲੱਗਦੇ ਕਾਰ ਤੋਂ ਡਰ ਕੇ ਉੱਠ ਨੇ ਸਿਟਿਆ ਹੋਊ?" ਨਵਦੀਪ ਲੱਦੇ ਵੱਲ ਹੋਇਆ। ਕਾਰ ਉਸਨੂੰ ਰਾਹ ਵਿਚ ਮਿਲੀ ਸੀ।

"ਹਾਂ ਬਾਈ, ਫ਼ੇਰੇ ਦੇਣਿਆਂ ਦੀ ਕਾਰ ਨੇ ਬੋਤਾ ਡਰਾ ਦਿੱਤਾ।" ਉਸਨੇ ਕਾਰ ਵਿਚ ਬੈਠਿਆਂ ਲਈ ਨਫਰਤ ਪਰਗਟ ਕੀਤੀ।

"ਕਾਰਾਂ ਵਾਲੇ ਬਾਈ, ਆਪਾਂ ਨੂੰ ਦੁਖੀ ਕਰਦੇ ਰਹਿੰਦੇ ਐ।" ਉਸ ਨਾਲ ਲੱਦਾ ਸਿੱਧਾ ਕਰਵਾਉਂਦੇ ਨਵਦੀਪ ਨੇ ਆਖਿਆ। ਉਸ ਦੀ ਇਹ ਗੱਲ ਸੁਣ ਕੇ ਮੇਜਰ ਨੇ ਉਸਦੇ ਗੋਰੇ ਚਿਹਰੇ ਵਲ ਫੇਰ ਤੱਕਿਆ।

ਕੁਝ ਮਿੰਟਾਂ ਵਿਚ ਦੋਵਾਂ ਨੇ ਲੱਦਾ ਬੋਤੇ ਉਪਰ ਲੱਦ ਲਿਆ। ਫੇਰ ਮੇਜਰ ਨੇ ਤਿਰਪਾਲੀ ਚੁੱਕੀ, ਬੋਤੇ ਦੀ ਮੁਹਾਰ ਫੜੀ ਅਤੇ ਨਵਦੀਪ ਨਾਲ ਪਿੰਡ ਵੱਲ ਨੂੰ

ਤੁਰ ਪਿਆ ! ਉਨ੍ਹਾਂ ਦੇ ਪਿੱਛੇ ਝੱਗ ਸਿੱਟਦਾ ਅਤੇ ਪਾਸੇ ਮਾਰਦਾ ਬੋਤਾ ਤੁਰਿਆ ਆ ਰਿਹਾ ਸੀ। ਦੁੰਬੀਆਂ ਆਪਸ ਵਿਚ ਖਹਿ ਰਹੀਆਂ ਸਨ।

"ਭਲਾਂ ਬਾਈ, ਕਾਰ ਥੋੜੇ ਪਿਡ ਵਾਲੇ ਐਮ. ਐਲ. ਏ. ਦੀ ਸੀ ? ਨਵਦੀਪ ਨੇ ਗੱਲ ਤੋਰੀ।

"ਆਹੋ ਭਰਾਵਾ, ਉਹੀ ਸੀ ਚੰਡਾਲ ਚੌਕੜੀ।" ਮੇਜ਼ਰ ਅਤੇ ਉਸ ਦੇ ਪਿੰਡ ਦੇ ਹੋਰ ਕਿੰਨੇ ਲੋਕ ਚਿਟਕਪੜੀਏ ਹੋਰਾਂ ਨੂੰ ਚੰਡਾਲ ਚੌਕੜੀ ਸਮਝਦੇ ਸਨ।

"ਚੰਡਾਲ ਚੌਕੜੀ ਭਲਾਂ ਕਿਵੇਂ ਐ ਬਾਈ ?" ਨਵਦੀਪ ਨੇ ਉਸਦੇ ਦਿਮਾਗ ਅੰਦਰ ਚਿਟਕਪੜੀਏ ਹੋਰਾਂ ਦੀ ਬਣੀ ਤਸਵੀਰ ਪੜ੍ਹਨੀ ਚਾਹੀ।

"ਚੰਡਾਲ ਚੌਕੜੀ ਨੀ ਤਾਂ ਹੋਰ ਕੀ ਐ?" ਮੇਜਰ ਆਪਾ ਪਰਗਟਉਣ ਲਗਾ 'ਗਰੀਬਾਂ ਦਾ ਜਦੋ ਲਹੂ ਚੂਸਦੇ ਐ ਗੁੰਡਾਗਰਦੀਆਂ ਕਰਦੇ ਐ। ਸਾਰਾ ਪਿੰਡ ਤਪਾ ਛੱਡਿਐ ਉਨ੍ਹਾਂ ਨੇ "

"ਵੇਖਣ ਨੂੰ ਤਾਂ ਬਾਈ 'ਐਮ ਐਲੇ ਸਾਊ ਲਗਦੇ "

"ਵੇਖਣ ਨੂੰ ਤਾਂ ਬਗਲਾ ਵੀ ਭਗਤ ਲਗਦੈ ਪਰ ਡੱਡਾਂ ਨੂੰ ਪੁੱਛ ਕੇ ਵੇਖੇ ਕੋਈ" ਮੇਜਰ ਦੀ ਇਹ ਗਲ ਨਵਦੀਪ ਨੂੰ ਖੁਸ਼ ਕਰ ਗਈ। ਉਸ ਨੂੰ ਮੇਜਰ ਬੰਦਾ ਕੰਮ ਦਾ ਲਗਿਆ' ਉਸਨੇ ਉਸਤੋ ਦਿਹਾੜੀ ਵਾਲੇ ਝਗੜ ਬਾਰੇ ਵਾਕਫੀਅਤ ਪ੍ਰਾਪਤ ਕਰਨ ਦਾ ਮਨ ਬਣਾਇਆ ਜਿਸ ਬਾਰੇ ਉਸ ਨੂੰ ਅਤੇ ਬੱਘੇ ਨੂੰ ਇਕ ਦਿਨ ਬਚਨ ਨੇ ਦੱਸਿਆ ਸੀ।

"ਭਲਾ ਬਾਈ ! ਪਿਛੇ ਜਿਹੇ ਥੋੜੇ ਪਿੰਡ ਵਿਚ ਕੋਈ ਦਿਹਾੜੀ ਦਾ ਰੌਲਾ ਵੀ ਪੈ ਗਿਆ ਸੀ ?

"ਦਿਹਾੜੀ ਦਾ ਕਿਹੜਾ ਰੌਲਾ ਸੀ ਭਰਾਵਾ ਬਸ ਇਸ ਚੰਡਾਲ ਚੌਕੜੀ ਦੀ ਅਤੇ ਖੱਬੂਆਂ ਸੱਜੂਆਂ ਦੀ ਪਿੰਡ ਨੂੰ ਦੁਫਾੜ ਕਰਨ ਦੀ ਘੁਤਿੱਤ ਸੀ"

"ਉਹ ਕਿਵੇਂ ?" ਨਵਦੀਪ ਨੂੰ ਬੰਦਾ ਸਿਆਸੀ ਪੱਖੋਂ ਚੇਤੰਨ ਜਾਪਿਆ।

"ਉਹ ਸੁਣ ਲੈ ਭਰਾਵਾ !" ਮੇਜਰ ਧੀਰਜ ਨਾਲ ਦੱਸਣ ਲੱਗਾ " ਪਿਛਲੀਆ ਹਾੜੀਆਂ ਵੇਲੇ ਇਸ ਚੰਡਾਲ ਚੌਕੜੀ ਨੇ ਪੰਚਾਇਤ ਤੋਂ ਮਤਾ ਪਵਾ ਕੇ ਦਿਹਾੜੀ ਬੰਨਣ ਦਾ ਪੀਪਾ ਖੜਕਾ ਦਿਤਾ ਅਕੇ ਕੋਈ ਕਿਸੇ ਦਿਹਾੜੀਏ ਨੂੰ ਅੱਠ ਰੁਪਏ ਤੋਂ ਵੱਧ ਦਿਹਾੜੀ ਤੇ ਨਾ ਲੈ ਕੇ ਜਾਵੇ। ਉਧਰੋ ਸੱਜੂਆ ਖੱਬੂਆਂ ਦੇ ਬੰਦਿਆਂ ਦੇ ਧੜੇ ਚੜਕੇ ਵਿਹੜੇ ਵਾਲਿਆਂ ਨੇ ਪੱਕ-ਪਕਾ ਲਿਆ ਬਈ ਕੋਈ ਦਿਹਾੜੀਆ ਦਸ ਰੁਪੇ

ਤੋਂ ਘਟ ਨਾ ਜਾਵੇ। ਮੈਂ ਤੇ ਬਚਨ ਨੇ ਗਰੀਬ ਜੱਟਾਂ ਨੂੰ ਅਤੇ ਦਿਹਾੜੀਆਂ ਨੂੰ ਬਥੇਰਾ ਸਮਝਾਇਆ ਬਈ ਨਾਂ ਤਾਂ ਦਿਹਾੜੀਆਂ ਨੂੰ ਜੱਟਾਂ ਬਿਨਾ ਸਰ ਸਕਦੈ ਅਤੇ ਨਾਂ ਜੱਟਾਂ ਨੂੰ ਦਿਹਾੜੀਆਂ ਬਿਨਾ। ਇਹ ਸਾਰੀ ਘਤਿੱਤ ਥੋਨੂੰ ਪਾੜਨ ਦੀ ਐ। ਪਰ ਜੱਟਾ ਤੇ ਚੂਹੜੇ-ਚਮਿਆਰਾਂ ਦੇ ਉਲਝੇ ਮਸਲੇ ਨੂੰ ਅਸੀ ਸੁਲਝਾਉਣ ਵਿਚ ਅਸਫਲ ਰਹੇ। ਵਿਹੜੇ ਵਾਲਿਆਂ ਦਾ ਖੇਤਾਂ ਬੰਨਿਆਂ ਵਿਚ ਜਾਣਾ ਬੰਦ ਕਰ ਦਿਤਾ। ਘੁੱਕਰ ਹੋਰਾਂ ਨੇ ਕੱਖ-ਪੱਠਾ ਲੈਣ ਗਈਆਂ ਤੀਵੀਆਂ ਦੀ ਬੇਇਜਤੀ ਕੀਤੀ। ਜੱਟਾਂ ਦੀ ਹਾੜੀ ਭੁਰਨ ਲੱਗੀ। ਸੱਜੂਆਂ ਖੱਬੂਆਂ ਦੇ ਲੀਡਰ, ਡੀ. ਸ਼ੀ. ਅਤੇ ਐਸ. ਐਸ. ਪੀ ਨੂੰ ਪਿੰਡ ਲੈ ਆਏ। ਉਹ ਚਿਟਕਪੜੀਏ ਦੀ ਹਵੇਲੀ ਵਿਚੋਂ ਮੁਰਗੇ ਖ਼ਾਕੇ ਅਤੇ ਸ਼ਰਾਬ ਪੀ ਕੇ ਮੁੜ ਗਏ। ਪਰਨਾਲਾ ਉਥੇ ਦਾ ਉਥੇ ਰਿਹਾ। ਚਿਟਕਪੜੀਏ ਨੇ ਕੰਬਾਈਨ ਲੈ ਆਂਦੀ। ਜੱਟਾਂ ਅਤੇ ਵਿਹੜੇ ਵਾਲਿਆਂ ਵਿਚ ਫੇਰ ਪਹਿਲਾਂ ਵਾਂਗ ਕਾਰੋਬਾਰ ਚਲ ਪਿਆ।"

ਉਹ ਦੋਵੇਂ ਗਲਾ ਕਰਦੇ ਕਰਦੇ ਪਿੰਡ ਦੀ ਫਿਰਨੀ ਉਤੇ ਪਹੁੰਚ ਗਏ। ਸੂਰਜ ਦੀ ਚਲਕੋਰ ਖਤਮ ਹੁੰਦੀ ਜਾ ਰਹੀ ਸੀ।

"ਹੋਰ ਬਾਈ! ਤੁਸੀ ਇਥੇ ਕੀਹਦੇ ਜਾਣੈ?" ਫਿਰਨੀ ਤੇ ਰੂਕਦੇ ਮੇਜਰ ਨੇ ਪੁਛਿਆ।

ਉਸਦਾ ਸਵਾਲ ਨਵਦੀਪ ਨੂੰ ਸੋਚੀਂ ਪਾ ਗਿਆ। ਉਸਨੂੰ ਉਜ ਵੀ ਮੇਜਰ ਬੰਦਾ ਈਮਾਨਦਾਰ ਲਗਿਆ। ਬਾਕੀ ਉਸਨੂੰ ਹੋਰ ਵੀ ਕਿਸੇ ਤੋਂ ਬਚਨ ਦਾ ਘਰ

ਪੁਛਣਾ ਪੈਣਾ ਸੀ। ਉਹ ਇਸ ਪਿੰਡ ਪਹਿਲੀ ਵਾਰ ਆਇਆ ਸੀ। ਇਸ ਲਈ ਉਸ ਨੇ ਉਸ ਤੋਂ ਉਹਲਾ ਰਖਣਾ ਠੀਕ ਨਾ ਸਮਝਿਆ।

"ਬਾਈ, ਬਚਨ ਦੇ ਜਾਣੈ ਮੈਂ ਤਾਂ।"

"ਬਚਨ ਦੇ।"ਮੇਜਰ ਨੇ ਉਸਦੇ ਗੋਰੇ ਚਿਹਰੇ ਚਮ ਕੀਲੀਆਂ ਅੱਖਾਂ ਵਲ ਪੂਰੇ ਪਿਆਰ ਨਾਲ ਤੱਕਿਆ!" ਫੇਰ ਤਾਂ ਤੂੰ ਬੰਦਾ ਘਰ ਦਾ ਈ ਲਗਦੈਂ। ਪਹਿਲਾਂ ਤਾਂ ਤੂੰ ਕਦੇ ਆਇਆ ਨੀ ਲਗਦਾ ਬਾਈ?"

"ਪਹਿਲੀ ਵਾਰ ਈ ਆਇਐਂ।" ਨਵਦੀਪ ਮੁਸਕਰਾਇਆ।

"ਚੰਗਾ ਬਾਈ ਕੁਤਰਾ ਕਰਨ ਮਗਰੋਂ ਮੈਂ ਵੀ ਆਊ ਥੋਡੇ ਕੋਲੇ। ਵਹਿਮ ਨਾ ਕਰਨਾ ਤੁਸੀ ਕੋਈ।" ਬਚਨ ਦਾ ਘਰ ਦੱਸਣ ਤੋਂ ਮਗਰੋਂ ਮੇਜਰ ਆਪਣੇ ਸੀਰੀਆ

ਦੇ ਘਰ ਵਲ ਜਾਂਦੀ ਬੀਹੀ ਬੋਤਾ ਲੈ ਕੇ ਮੁੜ ਗਿਆ।

ਬਚਨ ਦੀ ਬੈਠਕ ਦਾ ਬੂਹਾ ਅੰਦਰੋਂ ਬੰਦ ਸੀ।

ਨਵਦੀਪ ਦੀ ਆਵਾਜ਼ ਪਛਾਣ ਕੇ ਅੰਦਰੋਂ ਬੋਘੇ ਨੇ ਬੂਹਾ ਖੋਲਿਆ। ਬੈਠਕ ਅੰਦਰਲੇ ਬਲੂਬ ਦੀ ਰੋਸ਼ਨੀ ਬੀਹੀ ਵਿਚ ਛਾਲ ਮਾਰ ਗਈ। ਮੰਜੇ ਉਤੇ ਬੈਠਾ ਮਧਰੇ ਕੱਦ, ਮਾਤਾ ਦੇ ਦਾਗਾਂ ਵਾਲੇ ਚਿਹਰੇ ਵਾਲੇ ਦਿਆਲੇ ਅਤੇ ਬੰਤ ਵਿਚਕਾਰ ਰੋਟੀਆਂ ਅਤੇ ਸਬਜੀ ਵਾਲਾ ਥਾਲ ਸੀ।

"ਪਹਿਲਾ ਰੋਟੀਆਂ ਝੰਬ ਲੈ ਦੀਪ! ਹੱਥ ਫੇਰ ਹੀ ਮਿਲਾਵਾਂਗੇ।" ਦਿਆਲ ਨੇ ਬੋਘੇ ਨਾਲ ਹੱਥ ਮਿਲਾ ਕੇ ਹਟੇ ਨਵਦੀਪ ਨੂੰ ਕਿਹਾ।

"ਰੋਟੀ ਨੂੰ ਐਡੀ ਛੇਤੀ ਮੀਹੰ ਤਾਂ ਨੀ ਆਉਂਦਾ।" ਮੰਜੇ ਉਤੇ ਬੈਠਦੇ ਨਵਦੀਪ ਨੇ ਪੁਛਿਆ-" ਸਾਥੀ ਭੋਲਾ ਨੀ ਪਹੁੰਚਿਆ ਹਾਲੂੰ ?"

"ਪਹੁੰਚਿਆ ਨਹੀਂ।" ਰੋਟੀ ਦੀ ਬੁਰਕੀ ਤੋੜਦਾ ਬੰਤ ਮੁਸਕਰਾਇਆ "ਪਤੰਦਰ ਦਾ ਉਦੋਂ ਹੀ ਪਤਾ ਲਗਦੈ ਉਸਦਾ ਤਾਂ ਜਦੋਂ ਕੋਲੋਂ ਈ ਕੰਨ ਜੇ ਕੱਢ ਲੇ'ਦੇ।" ਬੰਤ ਭੋਲੇ ਦੀ ਚੌਕਸੀ ਤੋਂ ਪ੍ਰਭਾਵਤ ਸੀ।

ਛਲੇਡੈਐ ਛਲੇਡਾ ਕਾਮਰੇਡ ਨਿਰਾ" ਦਿਆਲ ਨੇ ਗਲ ਦੇ ਨਾਲ ਸਿਰ ਹਿਲਾਇਆ।

"ਖ਼ਾਲੈ ਰੋਟੀ ਤੂੰ ਵੀ ਨਵਦੀਪ।" ਬੋਘਾ ਮੰਜੇ ਦੀ ਬਾਹੀ ਉਤੇ ਹੋਕੇ ਬੈਠਾ।

ਨਵਦੀਪ ਹੱਥ ਧੋ ਕੇ ਉਨ੍ਹਾਂ ਨਾਲ ਰੋਟੀ ਖਾਣ ਬੈਠ ਗਿਆ।

ਲੰਮੇ ਕੱਦ, ਪਤਲੇ ਸਰੀਰ ਅਤੇ ਗੋਰੇ ਰੰਗ ਵਾਲੀ ਬਚਨ ਦੀ ਪਤਨੀ ਸੁਰਜੀਤ ਆਈ। ਉਸ ਦੇ ਹੱਥ ਵਿਚ ਛੇ-ਸੱਤ ਰੋਟੀਆਂ ਤੇ ਦਾਲ ਦਾ ਛੰਨਾ ਭਰਿਆ ਹੋਇਆ ਸੀ।

ਨਵਦੀਪ ਅਤੇ ਬੋਘੇ ਨੇ ਪਾਸਾ ਛੱਡਿਆ। ਸੁਰਜੀਤ ਨੇ ਰੋਟੀਆਂ ਥਾਲ ਵਿਚ ਰੱਖੀਆਂ। ਦਾਲ ਬਾਟੀ ਵਿਚ ਪਾ ਦਿੱਤੀ।

"ਭੈਣੇ, ਮੁੜਿਆ ਨੀ ਬਚਨ ਹਾਲੇ? ਬੋਘੇ ਨੇ ਮੰਡੀ ਗਏ ਬਚਨ ਬਾਰੇ ਪੁਛਿਆ।

"ਮੁੜਿਆ ਨੀ ਵੀਰਾ।" ਸੁਰਜੀਤ, ਬਚਨ ਦੇ ਘਰ ਵਲੋਂ ਬੇਪਰਵਾਹ ਹੁੰਦੇ

ਜਾ ਰਹੇ ਸੁਭਾਅ ਬਾਰੇ ਚਿੜੀ'"ਉਹਨੂੰ ਕਿਹੜਾ ਵੀਰਾਂ ! ਘਰ ਦਾ ਕੋਈ ਫਿਕਰ ਐ। ਬੁੜ੍ਹਾ ਮੇਰੀ ਜਾਨ ਤੋੜ ਤੋੜ ਖਾਂਦਾ, ਰਹਿੰਦੈ।" ਸੁਰਜੀਤ ਬਚਨ ਦੇ ਪਿਉ ਚੰਦ ਸਿੰਘ ਦੇ ਅੜਬ ਸੁਭਾਅ ਤੋਂ ਸਤੀ ਹੋਈ ਸੀ। ਚੰਦ ਸਿੰਘ ਆਉਣ-ਜਾਣ ਵਾਲਿਆਂ ਬਾਰੇ ਬਚਨ ਨੂੰ ਤਾਂ ਕੁਝ ਨਹੀਂ ਸੀ ਕਹਿੰਦਾ, ਪਰ ਆਪਣਾ ਗੁੱਸਾ ਬਚਨ ਦੀ ਮਾਂ ਪ੍ਰੇਮੀ, ਬੱਚਿਆਂ ਅਤੇ ਸੁਰਜੀਤ ਉਤੇ ਗੱਲੀਂ ਬਾਤੀ ਝਾੜਦਾ ਰਹਿੰਦਾ ਸੀ।

ਸੁਰਜੀਤ ਚਲੀ ਗਈ। ਉਸ ਦੇ ਜਾਣ ਤੋਂ ਇਕ ਦੋ ਮਿੰਟ ਮਗਰੋਂ ਬੈਠਕ ਦਾ ਬੂਹਾ ਫੇਰ ਖੜਕਿਆ। ਐਤਕੀ ਨਵਦੀਪ ਨੇ ਉਠਕੇ ਬੂਹਾ ਖੋਲਿਆ। ਬੂਹੇ ਵਿਚ ਲੰਮੇ ਕੱਦ, ਭਾਰੇ ਸਰੀਰ ਅਤੇ ਭੋਲ਼ੇ ਚਿਹਰੇ ਵਾਲਾ ਅਠਾਰਾਂ ਉਨੀਂ ਸਾਲ ਦਾ ਲਛਮਣ ਖੜਾ ਸੀ ਉਸ ਦਾ ਭੋਲ਼ਾ ਭਾਲ਼ਾ ਚੇਹਰਾ ਅਤੇ ਮੋਟੀਆਂ ਮੋਟੀਆਂ ਅੱਖਾਂ ਉਦਾਸੀ ਦੇ ਰੰਗ ਨਾਲ ਭਰੀਆਂ ਹੋਈਆਂ ਸਨ ਉਹ ਨਵਦੀਪ ਦੇ ਗਲ ਲਗ ਕੇ ਜਿਸਕਣ ਲਗ ਪਿਆ। ਸਾਰੇ ਬੁਰਕੀਆਂ ਹੱਥਾਂ ਵਿਚ ਰੱਖ ਕੇ ਉਸ ਵਲ ਹੈਰਾਨੀ ਨਾਲ ਤਕਣ ਲੱਗੇ।

"ਗਲ ਕੀਐ ਲਛਮਣ ?" ਨਵਦੀਪ ਨੇ ਪੁਛਿਆ।

"ਬਾਈ ? ਲਛਮਣ ਭਾਰੀ ਅਵਾਜ ਵਿਚ ਬੋਲਣ ਲੱਗਾ, "ਸਾਥੀ ਭੋਲਾ ਤੇ ਸਾਥੀ ਦਰਸ਼ਨ ਸੁਖਲਧੀ ਨੰਗਲ ਤੋਂ ਪੁਲਸ ਟਾਊਟ ਨੇ ਫੜਾ ਦਿੱਤੇ"

ਸਾਰਿਆਂ ਦੇ ਚਿਹਰਿਆਂ ਦਾ ਰੰਗ ਇਕ ਦਮ ਉਡ ਪੁਡ ਗਿਆ ਨਵਦੀਪ ਨੂੰ ਮਹਿਸੂਸ ਹੋਇਆਂ ਜਿਵੇਂ ਉਸਦੇ ਪੈਰਾਂ ਹੇਠੋਂ ਜ਼ਮੀਨ ਖਿਸਕ ਗਈ ਹੋਵੇ।

ਬਿਜਲੀ ਚਲੀ ਗਈ ਚੁਫੇਰੇ ਹਨੇਰਾ ਫੈਲ ਗਿਆ। ਉਨ੍ਹਾਂ ਨੂੰ ਇਕ ਦੂਸਰੇ ਦਾ ਮੂੰਹ ਨਹੀ ਸੀ ਦਿਸ ਰਿਹਾ।



# ੩

ਭੋਲੇ ਅਤੇ ਦਰਸ਼ਨ ਦੀ ਸ਼ਹੀਦੀ ਇਕ ਤਰਾਂ ਪਾਰਟੀ ਦੇ ਜਿਲੇ ਅੰਦਰਲੇ ਅਤੇ ਜਿਲੇ ਤੋਂ ਬਾਹਰਲੇ ਕੰਨਟੈਕਟਾਂ ਅੰਦਰ ਦਰਦ ਅਤੇ ਰੋਹ ਦੀ ਅੱਗ ਬਣਕ ਫੈਲ ਗਈ, ਅਨੇਕਾਂ ਮਾਵਾਂ ਅਤੇ ਭੈਣਾਂ ਦੀਆਂ ਅੱਖਾਂ ਵਿਚੋਂ ਤੱਤੇ ਅੱਥਰੂ ਡੁਲ੍ਹੇ, ਸੈਂਕੜੇ ਨੌਜਵਾਨਾ ਦੇ ਲਹੂ ਨੇ ਉਬਾਲਾ ਖਾਧਾ। ਕਿੰਨੇ ਹੀਪਾਰਟੀ ਹਮਦਰਦ ਉਤਹਾਸ਼ ਅਤੇ ਜੋਸ਼ ਨਾਲ ਕੰਮ ਕਰਨ ਲੱਗ ਪਏ। ਕਈ ਨਵੇਂ ਗੱਭਰੂ ਸੀਸ ਤਲੀ ਤੇ ਧਰਕੇ ਮੈਦਾਨ ਵਿਚ ਨਿਤਰੇ। ਉਨ੍ਹਾਂ ਨੌਜਵਾਨਾ ਵਿਚੋਂ ਮਧਰੇ ਕੱਦ ਅਤੇ ਭਰਵੇਂ ਸ਼ਰੀਰ ਵਾਲਾ ਸੰਤ ਅਤੇ ਲੰਮੇ ਕੱਦ, ਪਤਲੇ ਸਰੀਰ ਅਤੇ ਭਰਵੀਂ ਦਾੜ੍ਹੀ, ਵਾਲਾ ਕਰਨ ਵੀ ਸੀ। ਉਹ ਦੋਵੇਂ ਨੌਜੁਆਨ ਨਵਦੀਪ ਦੇ ਨਾਲ ਕੰਮ ਕਰਦੇ ਨਵਦੀਪ ਸਕੂਲ ਲਾ-ਲਾ ਉਨ੍ਹਾਂ ਦਾ ਸਿਆਸੀ ਪੱਧਰ ਉਚਾ ਕਰਦਾ।

ਉਨ੍ਹਾਂ ਦੋਵਾਂ ਨੌਜਵਾਨਾਂ ਦੇ ਮਨ ਦੀ ਤੀਬਰ ਤਾਂਘ ਸੀ ਕਿ ਭੋਲੇ ਅਤੇ ਦਰਸ਼ਨ ਨੂੰ ਫੜਾਉਣ ਵਾਲੇ ਪੁਲਸ ਟਾਊਟ ਦੇ ਲਹੂ ਨਾਲ ਪਿੰਡਾਂ ਦੀਆਂ ਕੰਧਾਂ ਉਤੇ ਲਿਖਿਆ ਜਾਵੇ 'ਨਕਸਲਵਾੜੀ ਜਿੰਦਾਬਾਦ।' 'ਪੁਲਸ ਟਾਊਟ ਮੁਰਦਾਬਾਦ' ਨਵਦੀਪ ਉਨ੍ਹਾਂ ਨੂੰ ਸਮਝਾਉਂਦਾ "ਸਾਥੀਓ, ਆਪਾਂ ਨੂੰ ਕਦੇ ਵੀ ਗੁੱਸੇ ਵਿਚ ਆ ਕੇ ਨਹੀਂ ਸੋਚਣਾ ਚਾਹੀਦਾ। ਭਾਰਤ ਦੇ ਸਮੁੱਚੇ ਪੁਲਸ ਟਾਊਟ, ਸੂਦਖੋਰ, ਜਗੀਰਦਾਰ, ਸਰਮਾਏਦਾਰ ਅਤੇ ਉਨ੍ਹਾਂ ਦੇ ਮਾਲਕ ਸਾਮਰਾਜੀ ਸ਼ਹੀਦ ਭੋਲਾ ਸਿੰਘ, ਅਤੇ ਦਰਸ਼ਨ ਸਿੰਘ ਅਤੇ ਹੋਰ ਸਾਰੇ ਸ਼ਹੀਦਾਂ ਦੇ ਕਾਤਲ ਹਨ। ਆਪਾਂ ਨੂੰ ਹਮੇਸ਼ਾਂ ਪਾਰਟੀ ਲਾਈਨ ਮੁਤਾਬਕ ਚਲਣਾ ਚਾਹੀਦਾ ਹੈ। ਉਹੀ ਫੈਸਲੇ ਅਮਲ ਵਿਚ ਲਿਆਉਣੇ ਚਾਹੀਦੇ ਹਨ ਜੋ ਪਾਰਟੀ ਦੇ ਕਿਸੇ ਅਦਾਰੇ ਵਿਚ ਪਾਸ ਹੋਏ ਹੋਣ।"

ਨਵਦੀਪ ਦੇ ਕਈ ਵਾਰ ਸਮਝਾਉਣ ਤੇ ਉਹ ਦੋਵੇਂ ਨੌਜਵਾਨ ਕੁਝ ਨਾ ਕੁਝ ਸਮਝ ਗਏ।

ਇਕ ਸ਼ਾਮ ਬੁਸ਼ਲੇ ਪਿੰਡ ਦੇ ਹੈਡਾਂ ਤੋਂ ਸੰਤ ਅਤੇ ਕਰਨ ਖੱਬੇ ਪਾਸੇ ਕਿਸੇ ਪਿੰਡ ਵਿਚਲੇ ਕੰਟੈਕਟ ਵਲ ਚਲੇ ਗਏ। ਨਵਦੀਪ ਸਮਸ਼ੀਰ ਗੜ੍ਹ ਵਲ ਤੁਰ ਪਿਆ। ਉਸਦਾ ਮੇਜਰ ਨਾਲ ਕੰਟੈਕਟ ਸੀ।

ਦਿਨ ਦੇ ਛਿਪਾ ਨਾਲ ਉਹ ਮੇਜਰ ਦੇ ਘਰ ਪਹੁੰਚਿਆ। ਦਰਮਿਆਨੇ ਕੱਦ, ਮੁਸ਼ਕੀ ਰੰਗ ਅਤੇ ਹਸਮੁੱਖ ਸੁਭਾਅ ਵਾਲੀ ਮੇਜਰ ਦੀ ਪਤਨੀ ਸੀਤੋ ਨਵਦੀਪ ਨੂੰ ਆਇਆ ਵੇਖ ਕੇ ਸੂਈ ਧਾਗਾ, ਫਟੀ ਕਮੀਜ਼ ਅਤੇ ਕਮੀਜ਼ ਨੂੰ ਲਾਉਣ ਵਾਲੀ ਟਾਕੀ ਪੀਹੜੀ ਉਤੇ ਧਰਕੇ ਆਦਰ ਨਾਲ ਉਠੀ। ਨਵਦੀਪ ਨੇ ਸਿਰ ਝੁਕਾ ਕੇ ਮੱਥਾ ਟੇਕਿਆ। ਸੀਤੋ ਨੇ ਮੋਹ ਨਾਲ ਸਿਰ ਪਲੋਸਿਆ। ਭੀੜੇ ਵਿਹੜੇ ਵਿਚ ਡਹੇ ਮੰਜੇ ਉਤੇ ਉਹ ਬੈਠ ਗਿਆ। "ਹੋਰ ਭੈਣੇ ਸਭ ਪਰਵਾਰ ਵ੍ਹਿਚ ਖੈਰ ਸੁੱਖ ਐ ?"

"ਪਰਵਾਰ ਵਿਚ ਤਾਂ ਵੀਰਾ ਖੈਰ ਸੁੱਖ ਐ।" ਬੋਲਦੀ ਸੀਤੋ ਦਾ ਮਨ ਭਰ ਆਇਆ, "ਵਿਚਾਰੇ ਭੋਲੇ ਹੋਰਾਂ ਦਾ ਤਾਂ ਬਲਾਈਂ ਮਾੜਾ ਕੰਮ ਹੋਇਆ, ਮਰੇ ਪਿਉ ਦੇ ਸਾਲੇ ਕਿੱਥੇ ਭਲੇ ਪੈਣਗੇ, ਮਾਵਾਂ ਦੀਆਂ ਅੱਖਾਂ ਦੇ ਨੂਰ ਖੋਹ ਕੇ।"

ਸੀਤੋ ਦੇ ਮਨ ਉਤੇ ਭੋਲੇ ਹੋਰਾਂ ਦੇ ਸ਼ਹੀਦ ਹੋਣ ਦਾ ਬਹੁਤ ਗਹਿਰਾ ਅਸਰ ਹੋਇਆ ਸੀ। ਉਸ਼ ਦਾ ਭੋਲਾ ਭਾਲਾ ਤੇ ਸਾਊ ਚਿਹਰਾ ਉਸਦੀਆਂ ਅੱਖਾਂ ਮੂਹਰੇ ਫਿਰਦਾ ਰਹਿੰਦਾ ਸੀ। ਜਿਸ ਦਿਨ ਮੇਜਰ ਨੇ ਸੀਤੋ ਨੂੰ ਭੋਲੇ ਹੋਰਾਂ ਦੇ ਸ਼ਹੀਦ ਹੋਣ ਦੀ ਕਹਾਣੀ ਦੱਸੀ ਸੀ। ਉਸ ਦਿਨ ਓਹ ਹੱਦੋਂ ਵੱਧ ਰੋਈ ਸੀ। ਸੀਤੋ ਦੇ ਮੁੰਡੇ ਬੂਟੇ ਦੇ ਹੰਝੂ ਵੀ ਨਹੀਂ ਰੁਕਦੇ ਸਨ। ਉਨ੍ਹਾਂ ਦੇ ਘਰ ਕਿਸੇ ਨੇ ਵੀ ਰੋਟੀ ਨਹੀਂ ਸੀ ਖਾਧੀ।

"ਮਾਮਾ ਆ ਗਿਆ! ਮਾਮਾ ਆ ਗਿਆ!" ਸਤ ਅੱਠ ਸਾਲ ਦਾ ਬੂਟਾ ਬਾਹਰੋਂ ਆ ਕੇ ਨਵਦੀਪ ਦੀ ਬੁਕਲ ਵਿਚ ਜ਼ਾ ਵੜਿਆ। ਨਵਦੀਪ ਉਸਦੇ ਰੋਡੇ ਸਿਰ ਉਤੋਂ ਦੀ ਸੁਭਾਵਿਕ ਹੱਥ ਫੇਰਨ ਲੱਗਿਆ।

"ਨਾ ਪੁੱਤ, ਬਾਈ ਦੇ ਲੀੜੇ ਖਰਾਬ ਹੁੰਦੇ ਐ।" ਸਿਰ ਉਤਲੀ ਪੁਰਾਣੀ ਚੁੰਨੀ ਨਾਲ ਅੱਖਾਂ ਵਿਚਲੇ ਅਥਰੂ ਪੂੰਝਦੀ ਸੀਤੋ ਨੇ ਬੂਟੇ ਦੀ ਬਾਂਹ ਫੜੀ।

"ਕੁਸ਼ ਨੀ ਹੁੰਦਾ ਭੈਣੇ ਕਪੜਿਆਂ ਨੂੰ।" ਨਵਦੀਪ ਨੇ ਉਸ ਦੇ ਰੋਡੇ ਸਿਰ ਵਿਚ ਪੋਲਾ ਜ਼ਿਹਾ ਠੋਲਾ ਮਾਰਿਆ, ਬੂਟੇ ਤੋਂ ਪੁਛਿਆ "ਕਿਉਂ ਬਈ ਬੂਟਾ ਸਿਆਂ ਕਾਮਰੇਡਾ, ਭੋਲੇ ਮਾਮੇ ਦਾ ਬਦਲਾ ਲਵੇਂਗਾ ?"

"ਭੋਲਾ ਮਾਮਾ...!" ਬੂਟਾ ਉਸਦੇ ਪੱਟਾਂ 'ਤੇ ਸਿਰ ਘਸਾਉਂਦਾ ਬੋਲਣ ਲੱਗਾ, "ਜੀਹਨੇ ਭੋਲੇ ਮਾਮੇ ਨੂੰ ਮਾਰਿਐ, ਮੈਂ ਉਸਦਾ ਸਿਰ ਪਾੜੂੰਗਾ ਰੋੜਾ ਮਾਰਕੇ, ਜਦੋਂ ਵੱਡਾ ਹੋ ਗਿਆ।"

"ਉਹਂ ਤਾਂ ਵੀਰਾ, ਸਾਡੇ ਕਿਸੇ ਜੀਅ ਨੂੰ ਨੀ ਭੁਲਦਾ ਬੱਤੀ ਸਲੱਖਣਾ ਵਿਚਾਰਾ।" ਸੀਤੋ ਹਉਕਾ ਲੈ ਕੇ ਬੋਲੀ "ਪਰ ਬੂਟਾ ਤਾਂ ਊਈਂ ਨੀ ਭੁਲਦਾ ਉਹਨੂੰ"" ਸੀਤੋ ਨੇ ਬੂਟੇ ਦੀ ਬਾਂਹ ਛੱਡੀ।

"ਭੇਣੇ ਲੋਕਾਂ ਲਈ ਮਰਨ ਵਾਲੇ ਲੋਕਾਂ ਦੇ ਅੰਦਰ ਜਿਉਂਦੇ ਹੁੰਦੇ ਐ"

"ਸੱਚੀ ਗੱਲ ਐ ਵੀਰਾ"

ਬਾਹਰੋਂ ਮੇਜਰ ਆਇਆ। ਦੋਵੇ ਜੱਫੀਆਂ ਪਾ ਕੇ ਮਿਲੇ। ਫੇਰ ਰੋਟੀ ਖਾਧੀ ਵਿਹੜੇ ਦੇ ਇਕ ਪਾਸੇ ਦੋ ਮੰਜੇ ਡਾਹੇ। ਵਿਹੜੇ ਵਿਚੋਂ ਰੁਲੀਆ, ਫ਼ਾਕੇ ਵੱਢ ਅਤੇ ਕਰਮ ਹੋਰੀਂ ਆ ਗਏ। ਉਹ ਨਵਦੀਪ ਨਾਲ ਹੱਥ ਮਿਲਾਕੇ ਮੰਜੇ ਉਤੇ ਬੈਠ ਗਏ ਮੇਜਰ ਨੇ ਮਿੱਟੀ ਦੇ ਤੇਲ ਵਾਲਾ ਦੀਵਾ ਲਿਆਕੇ ਕੰਧ ਅੰਦਰਲੇ ਆਲੇ ਵਿਚ ਧਰਿਆਂ ਉਹ ਨਵਦੀਪ ਵਾਲੇ ਮੰਜੇ ਉਤੇ ਬੈਠ ਗਿਆ।

ਸਤ ਅੱਠ ਮਿੰਟ ਉਹ ਇਧਰ-ਉਧਰਦੀਆਂ ਗੱਲਾਂ ਕਰਦੇ ਰਹੇ। ਫੇਰ ਦਰ ਦੀ ਮਿਆਨੇ ਕੱਦ ਪਤਲੇ ਸਰੀਰ ਅਤੇ ਲਿੱਜੇ ਜਿਹੇ ਮੂੰਹ ਵਾਲੇ ਰੁਲੀਏ ਨੇ ਆਪਣੇ ਪਜਾਮੇ ਗੋਡੇ ਉਪਰਲੀ ਟਾਕੀ ਉਪਰ ਸੁਭਾਵਕ ਹੱਥ ਰਖਦਿਆਂ ਕਿਹਾ-"ਸਾਥੀਆ, ਅੱਜ ਤੂੰ ਸਾਨੂੰ ਰਾਜ ਬਾਰੇ ਗਲ ਸੁਣਾ।" ਰੁਲੀਆ ਪੰਜ ਜਮਾਤਾਂ ਪਾਸ ਸੀ। ਹੁਣ ਉਹ ਚਿਟ ਕਪੜੀਏ ਦੇ ਘਰ ਪਾਲੀ ਲਗਿਆ ਹੋਇਆ ਸੀ। ਪਾਰਟੀ ਦਾ ਹਮਦਰਦ ਸੀ। ਸਿਖਣ ਦੀ ਭਾਵਨਾ ਉਸ ਅੰਦਰ ਤਿਖੀ ਸੀ। ਭੋਲੇ ਅਤੇ ਦੂਸਰੇ ਕਾਮਰੇਡਾਂ ਦੇ ਕਈ ਸਕੂਲ ਸੁਣਨ ਕਾਰਨ ਵਾਹਵਾ ਸੂਝ ਰਖਦਾ ਸੀ।

"ਸਾਥੀ ਰੁਲੀਏ ਨੇ ਸਾਥੀਓ, ਬਹੁਤ ਵਧੀਆ ਸਵਾਲ ਉਠਾਇਐ।ਅੱਜ ਆਪਾਂ ਇਸੇ ਸਵਾਲ ਬਾਰੇ ਵਿਚਾਰ ਕਰਾਂਗੇ।"

"ਰੁਲੀਆ ਬਾਈ, ਵੇਖਣ ਨੂੰ ਸਿਲਤ ਜੀ ਲਗਦੈ ਪਰ ਅਸਤਰ ਦਾ ਬੱਚਾ ਐ ਨਿਰਾ।" ਠੰਡੀ ਉਤਲੀ ਦਾੜ੍ਹੀ ਵਾਲੇ ਫਾਕੇ-ਵੱਢ ਨੇ ਮੰਡਲ ਵਿਚੋਂ ਬੀੜੀ ਕੱਢ ਕੇ ਸੁਲਗਾਈ।

"ਤੂੰ ਕੀ ਐਂ।" ਰੁਲੀਏ ਨੇ ਫਾਕੇ-ਵੱਢ ਉਤੇ ਜਵਾਬੀ ਹਮਲਾ ਕੀਤਾ

"ਢੋਡਰ ਕਾਂ।"

"ਨਹੀਂ ਰੀਸ਼ਾਂ ਓਏ ਮਾਂ ਦਿਆ ਸ਼ੇਰਾ।" ਮਧਰੇ ਕੱਦ, ਗਠੀਲੇ ਸਰੀਰ ਅਤੇ ਉਲਝੀ ਦਾੜ੍ਹੀ ਵਾਲੇ ਕਰਮ ਨੇ ਰੁਲੀਏ ਨੂੰ ਥਾਪੀ ਦਿਤੀ "ਕਰਤੀ ਖਿੱਪ ਅੱਜ ਤਾਂ ਤੂੰ, ਇਹ ਵੀ ਆਪਣੇ ਆਪ ਨੂੰ ਵੱਡੀ ਟਿੱਬੇ ਵਾਲੇ ਨਕਲੀਆਂ ਦਾ ਚੇਲਾ ਅਖਵਾਂਉਦੇ।" ਫਾਕੇ-ਵੱਢ ਮਖੌਲੀਏ ਵਜੋਂ ਪਿੰਡ ਵਿਚ ਮਸ਼ਹੂਰ ਸੀ।

"ਆਪਾਂ ਨੂੰ ਯਾਰ, ਐਵੇ ਜਾਭਾਂ ਦੇ ਭੇੜ' ਚ ਸਮਾਂ ਨਹੀਂ ਗੁਆਉਣਾ ਚਾਹੀਦਾ। "ਮੇਜਰ ਨੂੰ ਉਨ੍ਹਾਂ ਦੀਆਂ ਗੱਲਾ ਚੰਗੀਆਂ ਨਹੀਂ ਸੀ ਲਗ ਰਹੀਆਂ "ਕਾਮਰੇਡ ਤੋਂ ਕੋਈ ਕੰਮ ਦੀ ਗਲ ਸਿਖੀਏ।"

ਉਹ ਗਲ ਸੁਣਨ ਲਈ ਠੀਕ ਹੋ ਕੇ ਬੈਠੇ। ਸੀਤੋ ਨੇ ਵੀ ਉਨ੍ਹਾਂ ਕੋਲ ਆਪਣੀ ਮੰਜੀ ਖਿੱਚੀ। ਬੂਟਾ ਸੌਂ ਚੁੱਕਾ ਸੀ।

"ਸਾਥੀਓ, ਰਾਜ ਬਾਰੇ ਗਲ ਕਰਨ ਤੋਂ ਪਹਿਲਾਂ ਆਪਾਂ ਜਮਾਤਾਂ ਬਾਰੇ ਗਲ ਕਰਦੇਆਂ।" ਨਵਦੀਪ ਨੇ ਗਲ ਸ਼ੁਰੂ ਕੀਤੀ-"ਮੋਟੇ ਰੂਪ ਵਿਚ ਅੱਜ ਆਪਣੇ ਸਮਾਜ ਵਿਚ ਦੋ ਜਮਾਤਾ ਨੇ। ਇਕ ਕੰਮ ਕਰਨ ਵਾਲਿਆਂ ਦੀ ਅਤੇ ਦੂਸਰੀ ਕੰਮ ਕਰਨ ਵਾਲਿਆਂ ਨੂੰ ਲੁਟਣ ਵਾਲਿਆਂ ਦੀ। ਲੁਟੀ ਜਾਣ ਵਾਲੀ ਜਮਾਤ ਵਿਚ ਸਾਥੀਓ, ਬੇਜਮੀਨੇ ਕਿਸਾਨ, ਖੇਤ ਮਜਦੂਰ, ਕਾਰਖਾਨਿਆਂ ਵਿਚ ਕੰਮ ਕਰਨ ਵਾਲੇ ਮਜਦੂਰ ਗਰੀਬ ਅਤੇ ਦਰਮਿਆਨੇ ਕਿਸਾਨ ਅਤੇ ਛੋਟੇ ਮੁਲਾਜਮ ਆਉਂਦੇ ਨੇ।"

"ਊਂ ਤਾਂ ਬਾਈ, ਤੇਰੀ ਗਲ ਹਾਲੇ ਵਿਚਾਲੇ ਐ।" ਕਰਮ ਗਲ ਕਰਦਾ ਬੋਲਿਆ-"ਪਰ ਜੱਟਾਂ ਦੀ ਕਾਹਦੀ ਲੁੱਟ ਹੁੰਦੀ ਐ, ਜਮੀਨ ਉਨ੍ਹਾਂ ਕੋਲ ਐ?"

"ਜਮੀਨ ਤਾਂ ਆਪਣੇ ਪਿੰਡ ਵਾਲੇ ਘੁੱਦੂ ਕੋਲ ਵੀ ਐ।" ਕਰਮ ਦੀ ਗਲ ਦਾ ਜਵਾਬ ਦੇਣ ਲਈ ਮੇਜਰ, ਨਵਦੀਪ ਤੋਂ ਪਹਿਲਾਂ ਬੋਲਿਆ, "ਠੂਠੇ ਨਾਲ ਕੁਨਾਲਾ ਵਿਚਾਰੇ ਘੁੱਦੂ ਦਾ ਵਜਦੇ।"

"ਸਹੀ ਗੱਲ ਐ ਕਰਮ।" ਸੀਤੋ ਮੇਜਰ ਦੇ ਵਿਚਾਰ ਦੀ ਹਮਾਇਤ ਵਿਚ ਬੋਲੀ "ਵਿਚ ਵਿਚ ਕਈ ਜੱਟਾਂ ਦਾ ਆਪਣੇ ਗਰੀਬਾਂ ਤੋਂ ਵੀ ਮੰਦਾ ਹਾਲ ਐ।"

"ਵੱਡੀ ਮੱਛੀ ਛੋਟੀ ਮੱਛੀ ਨੂੰ ਖਾਈ ਜਾਂਦੀ ਐ।" ਰੁਲੀਏ ਨੇ ਦਲੀਲ ਦਿੱਤੀ।

ਉਨ੍ਹਾਂ ਸਾਰਿਆਂ ਦੀਆਂ ਗੱਲਾਂ ਧਿਆਨ ਨਾਲ ਸੁਣਦੇ ਨਵਦੀਪ ਨੇ ਬੋਲਣਾ ਸ਼ੁਰੂ ਕੀਤਾ "ਅਸਲ ਵਿਚ ਸਾਥੀਓ, ਸਾਥੀ ਕਰਮ ਦੇ ਸਮਝਣ ਦਾ ਕਸੂਰ ਨਹੀਂ, ਕਸੂਰ ਸੱਜੂਆਂ - ਖੱਬੂਆਂ ਦਾ ਹੈ। ਜਿਹੜੇ ਹੁਣ ਤੱਕ ਮਾਰਕਸਵਾਦ - ਲੈਨਿਨਵਾਦ ਨੂੰ ਗਰੰਥ ਵਾਂਗੂੰ ਮੱਥਾ ਟੇਕਦੇ ਰਹੇ ਨੇ। ਲੁਟੇਰੀਆਂ ਜਮਾਤਾਂ ਦੇ ਅਖਬਾਰ, ਰਸਾਲੇ, ਰੇਡੀਓ, ਸਿਨੇਮੇ ਅਤੇ ਪ੍ਰਚਾਰ ਦੇ ਹੋਰ ਸਾਧਨ ਮਿਹਨਤਕਸ਼ ਲੋਕਾਂ ਨੂੰ ਪਾੜਨ ਲਈ ਜ਼ਹਿਰ ਫੈਲਾਉਂਦੇ ਰਹੇ। ਜੇ ਲੁੱਟੇ ਜਾਂਦੇ ਲੋਕਾਂ ਦੀ ਪਾਰਟੀ ਕਹਾਉਣ ਵਾਲੇ ਸੱਜੂ ਖੱਬੂ ਇਮਾਨਦਾਰ ਹੁੰਦੇ ਤਾਂ ਉਹ ਕੰਮ ਕਰਨ ਵਾਲੇ ਲੋਕਾਂ ਵਿਚ ਏਕਤਾ ਕਾਇਮ ਕਰਕੇ ਲੋਕਾਂ ਦਾ ਲਹੂ ਪੀਣ ਵਾਲੇ ਲੁਟੇਰਿਆਂ ਖਿਲਾਫ ਲੋਕਾਂ ਨੂੰ ਲੜਾਈ ਵਿਚ ਪਾਉਂਦੇ।"

"ਸੱਜੂਆਂ - ਖੱਬੂਆਂ ਨੇ ਤਾਂ ਬਾਈ, ਪਿੱਛੇ ਜਿਹੇ ਉਈਂ ਕਾਈਆ ਕਰਾਤਾ ਸੀ ਪਿੰਡ ਦਾ, ਸਾਡੇ ਵਿਹੜੇ ਵਾਲਿਆਂ ਨੂੰ ਉਂਗਲ ਲਾ ਕੇ।" ਫਾਕੇ ਵੱਢ ਨੇ ਦੋ ਮਿੰਟਾਂ ਵਿਚ ਦਿਹਾੜੀ ਦੇ ਰੌਲੇ ਵਾਲੀ ਗੱਲ ਦੱਸੀ !

"ਹੁਣ ਤੁਸੀਂ ਵੇਖ ਲਓ ਸਾਥੀਓ, ਸੱਜੂਆਂ ਖੱਬੂਆਂ ਨੇ ਵੀ ਉਹੀ ਸਿਆਸਤ ਵਰਤੀ ਜਿਹੜੀ ਸਿਆਸਤ ਥੋੜੇ ਪਿੰਡ ਦੇ ਜਗੀਰਦਾਰ ਚਿਟਕਪੜੀਏ ਤੇ ਧਨੀ ਕਿਸਾਨ ਲੱਖੇ ਸਰਪੰਚ ਨੇ ਵਰਤੀ ਸੀ ਲੋਕਾਂ ਨੂੰ ਪਾੜਨ ਦੀ।"

"ਗੱਲ ਠੀਕ ਐ ਬਾਈ ਤੇਰੀ।" ਕਰਮ ਨੇ ਸਹਿਮਤੀ ਵਿਚ ਸਿਰ ਹਿਲਾਇਆ।

"ਹੁਣ ਰਹੀ ਗੱਲ ਲੁੱਟਣ ਵਾਲਿਆਂ ਦੀ...।" ਨਵਦੀਪ ਪਹਿਲੀ ਗੱਲ ਵੱਲ ਫੇਰ ਮੁੜਿਆ, "ਲੁੱਟਣ ਵਾਲਿਆਂ ਵਿਚ ਪਿੰਡ ਦੇ ਵਿਆਜ ਖੋਰ, ਧਨੀ ਕਿਸਾਨ ਜਗੀਰਦਾਰ; ਸਰਮਾਏਦਾਰ, ਵੱਡੇ ਵੱਡੇ ਅਫਸਰ ਅਤੇ ਸੋਵੀਅਤ ਸਮਾਜਕ ਸਾਮਰਾਜ ਅਤੇ ਅਮਰੀਕਾ ਸਾਮਰਾਜ ਆਉਂਦੇ।"

"ਸਾਮਰਾਜ ਕੀ ਹੁੰਦੇ ਭਲਾਂ ਵੀਰਾ ?" ਸੀਤੋ ਨੇ ਸਵਾਲ ਕੀਤਾ।

"ਸਾਮਰਾਜ ਭੈਣੇ, ਉਹ ਵੱਡਾ ਦੇਸ਼ ਹੁੰਦੈ ਜਿਹੜਾ ਗਰੀਬ ਦੇਸਾਂ ਦੀ ਲੁੱਟ ਕਰਦਾ ਹੋਵੇ, ਜਿਵੇਂ ਵਿਆਜ ਤੇ ਪੈਸੇ ਦੇਣ ਵਾਲਾ ਸੂਦਖੋਰ ਵਿਆਜ ਲਾਕੇ ਪੈਸੇ ਲੈਣ ਵਾਲੇ ਦੀ ਲੁੱਟ ਕਰਦਾ ਹੁੰਦੈ।" ਨਵਦੀਪ ਨੇ ਆਪਣੀ ਸਮਝ ਮੁਤਾਬਕ ਸਾਮਰਾਜ ਬਾਰੇ ਸੌਖਾ ਕਰਕੇ ਦੱਸਿਆ।

"ਜਿਵੇਂ ਆਪਣੇ ਪਿੰਡ ਵਾਲਾ ਲੱਖਾ ਸਰਪੰਚ ਲੋਕਾਂ ਦੀ ਛਿਲ ਲਾਹੁੰਦੈ ਪੰਜ

ਸੈਂਕੜੇ ਮਗਰ ਠੋਕ ਕੇ" ਫਾਕੇ ਵੱਢ ਨੇ ਠੋਡੀ ਉਤਲੀ ਦਾੜ੍ਹੀ ਖੁਰਕੀ।

"ਬਾਈ,ਆਪਣੀ ਰਾਜ ਵਾਲੀ ਗਲ ਵਿਚਾਲੇ ਨਾ ਰਹਿ ਜੇ" ਰੁਲੀਆ ਮੁਸਕਰਾਇਆ,

"ਹੁਣ ਆਪਾਂ ਰਾਜ ਵਲ ਈ ਆਉਨੇ ਐਂ ਸਾਥੀ" ਨਵਦੀਪ ਨੇ ਗੋਰੇ ਚਿਹਰੇ ਉਤਲੀ ਲੂਈ ਵਰਗੀ ਦਾੜ੍ਹੀ ਨੂੰ ਖੁਰਕਦਿਆਂ ਰਾਜ ਬਾਰੇ ਦੱਸਣਾ ਸ਼ੁਰੂ ਕੀਤਾ "ਰਾਜ ਉਹ ਡੰਡਾ ਹੁੰਦੈ ਜਾਂ ਉਹ ਸੰਦ ਹੁੰਦੈ ਜਿਸ ਨੂੰ ਉਹ ਜਮਾਤ ਦੂਸਰੀ ਜਮਾਤ ਨੂੰ ਦਬਾਉਣ ਵਾਸਤੇ ਵਰਤਦੀਐ ਜਿਸਦੇ ਹੱਥ ਰਾਜ ਦਾ ਡੰਡਾ ਜਾਂ ਸੰਦ ਹੋਵੇ।

'ਜਿਵੇਂ ਹਾਲੀ ਦੇ ਹੱਥ ਵਿਚਲਾ ਰਾਜ ਬਲ੍ਹਦਾਂ ਉਤੇ ਚਲਦਾ ਹੁੰਦੈ" ਫਾਕੇ ਵੱਢਦੀ ਮਖੌਲ ਵਿਚ ਕੀਤੀ ਗਲ,ਚ ਵਜਨ ਸੀ।

"ਗਲ ਫਾਕੇ-ਵੱਢ ਦੀ ਬਿਲਕੁਲ ਠੀਕ ਐ ਸਾਥੀਓ, ਸੱਚੀਂ ਰਾਜ ਹਾਲੀ ਦੇ ਹੱਥ ਵਿਚਲੀ ਪਰਾਣੀ ਵਰਗਾ ਹੁੰਦੈ ਰੁਕਕੇ ਨਵਦੀਪ ਫੇਰ ਬੋਲਣ ਲੱਗਿਆ"ਹੁਣ ਆਪਾਂ ਸਮਝਣਾ ਹੈ ਕਿ ਉਸ ਪਾਰਟੀ ਦਾ ਡੰਡਾ ਜਾਂ ਹਥਿਆਰ ਕੀ ਹੈ? ਉਹ ਹੈ ਪਿੰਡਾਂ ਵਿਚਲੇ ਪੁਲਸ ਟਾਊਟ, ਪੁਲਸ, ਫੌਜ, ਜੇਲ੍ਹਾਂ, ਗੋਲੀ ਸਿੱਕਾ ਅਤੇ ਅਦਾਲਤਾਂ ਆਦਿ ਜਿਸ ਜਮਾਤ ਦੇ ਹੱਥ ਵਿਚ ਇਹ ਰਾਜ ਦਾ ਡੰਡਾ ਹੋਵੇਗਾ ਉਸੇ ਜਮਾਤ ਦਾ ਜਮੀਨਾਂ, ਕਾਰਖਾਨਿਆਂ ਅਤੇ ਆਮਦਨ ਦੇ ਹੋਰ ਸਾਰੇ ਸਾਧਨਾਂ ਉਤੇ ਕਬਜਾ ਹੋਵੇਗਾ। ਅੱਜ ਆਪਾਂ ਵੇਖਦੇ ਐਂ ਕਿ ਰਾਜ ਸੂਦਖੋਰਾਂ, ਜਗੀਰਦਾਰਾਂ,ਸਰਮਾਏਦਾਰਾਂ ਤੇ ਸਾਮਰਾਜੀਆਂ ਦੇ ਹੱਥ ਵਿਚੇ। ਇਸ ਰਾਜ ਦੇ ਡੰਡੇ ਜਾਂ ਸੰਦ ਦੀ ਤਾਕਤ ਨਾਲ ਉਹ ਮਿਹਨਤ ਕਸ਼ ਲੋਕਾਂ ਦੇ ਲਹੂ-ਪਸੀਨੇ ਦੀ ਕਮਾਈ ਨਾਲ ਐਸ਼ ਕਰਦੇ ਨੇਂ।

"ਗਲ ਸੱਚੀ ਐ ਵੀਰ ! ਤੇਰੀ, ਜਿਵੇਂ ਸਿਆਣੇ ਕਹਿੰਦੇ ਨੇ ਤਕੜੇ ਦਾ ਸੱਤੀ ਵੀਹੀਂ ਸੌ ਹੁੰਦੈ"ਸੀਤੋ ਨੇ ਉਸਲੱਵਟੇ ਲੈਂਦੇਬੂਟੇ ਨੂੰ ਹੱਥ ਨਾਲ ਪੋਲਾ ਪੋਲਾ ਥਾਪੜਿਆਂ

"ਇਸ ਲਈ ਸਾਥੀਓ ! ਜੇ ਆਪਾਂ ਕੰਮ ਕਰਨ ਵਾਲੇ ਲੋਕਾਂ ਨੇ ਲੁਟੇਰਿਆਂ ਤੋਂ ਮੁਕਤੀ ਪ੍ਰਾਪਤ ਕਰਨੀ ਐਂ ਤਾਂ ਆਯਾ ਨੂੰ ਵੀ ਆਪਣਾਂ ਰਾਜ ਬਨਾਉਣਾ ਪਊ। ਡੰਡੇ ਨਾਲ ਡੰਡਾ ਖੜਕੂ ਜਿਉਂਕ ਖਾਧੇ ਡੰਡੇ ਨੂੰ ਆਪਣਾ ਡੰਡਾ ਟੋਟੇ ਟੋਟੇ ਕਰ ਦੇਊ" ਨਵਦੀਪ ਘੰਟਾ ਪੌਣਾ ਘੰਟਾ ਹੋਰ ਉਨ੍ਹਾਂ ਨੂੰ ਰਾਜ ਬਾਰੇ ਸੌਖੇ ਢੰਗ ਨਾਲ ਉਦਾਹਰਣਾ ਦੇ ਦੇ ਕੇ ਸਮਝਾਉਂਦਾ ਰਿਹਾ।

ਉਨ੍ਹਾਂ ਦੇ ਦਿਮਾਗ ਵਿਚ ਉਸ ਦੀਆਂ ਗੱਲਾਂ ਬੈਠਣ ਲੱਗੀਆਂ।

"ਖੱਬੇ - ਸੱਜੇ ਤਾਂ ਬਾਈ, ਵੋਟਾਂ ਵਾਲੇ ਡੱਬਿਆਂ ਚੋਂ ਰਾਜ ਭਾਲਦੇ ਐ।"

ਕਰਮ ਨੇ ਸਵਾਲ ਕੀਤਾ।

"ਤਾਂ ਹੀ ਫੇਰ ਇਨਕਲਾਬ ਲਿਆਤਾ ਹੋਊ, ਐਨਾ ਚਿਰ ਹੋ ਗਿਆ ਚੋਣਾਂ ਲੜਦਿਆਂ ਨੂੰ।" ਰੁਲੀਏ ਨੇ ਦਲੀਲ ਦਿਤੀ।

"ਵੱਟ ਦੇ ਰੌਲੇ ਪਿੱਛੇ ਤਾਂ ਸਿਰ ਪਾਟ ਜਾਂਦੇ ਐ, ਪਰਚੀਆ ਨਾਲ ਅਮੀਰ ਕਿਥੋਂ ਦੇਈ ਬੈਠੇ ਨੇ ਮੁਰੱਬੇ।" ਮੇਜਰ ਨੇ ਆਪਣੇ ਪੱਕੇ ਰੰਗ ਵਾਲਾ ਮੱਥਾ ਖੁਰਕਿਆ "ਮਰੇ ਮਾਰੇ ਬਿਨਾਂ ਕੁਛ ਨੀ ਰੱਖਿਆ ਪਿਆ।"

"ਗੱਲ ਸਹੀ ਐ, ਬੂਟੇ ਦੇ ਬਾਪੂ ਦੀ...।" ਸੀਤੋ ਨੇ ਸਿਰ ਤੋਂ ਲਹੀ ਚੁੰਨੀ ਸਿਰ ਉੱਤੇ ਲਈ, "ਦਿਹਾੜੀ ਪਿਛੇ ਤਾਂ ਪਿੰਡ ਵਿਚ ਖੂਨ ਹੋਣ ਨੂੰ ਤਿਆਰ ਹੋ ਗਏ ਸੀ, ਜਮੀਨ ਦੀ ਗੱਲ ਤਾਂ ਕਿਤੇ ਰਹੀ।"

ਨਵਦੀਪ ਉਹਨਾਂ ਨੂੰ ਵੱਡੀ ਰਾਤ ਤੱਕ ਸਮਝਾਉਂਦਾ ਰਿਹਾ ਕਿ ਲੁੱਟੀ ਜਾਣ ਵਾਲੀ ਜਮਾਤ ਲੁੱਟਣ ਵਾਲਿਆਂ ਤੋਂ ਰਾਜ ਕਿਵੇਂ ਖੋਹੂਗੀ ? ਉਹ ਸਾਹੇ ਬਿਆਨ ਨਾਲ ਸੁਣਦੇ ਰਹੇ। ਫਾਕੇ ਵੱਢ ਵਿਚ ਦੀ ਆਪਣੀਆਂ ਛੁਰਲੀਆਂ ਛੱਡ ਕੇ ਬੀੜੀ ਪੀਂਦਾ ਰਿਹਾ। ਰੁਲੀਆ ਅਤੇ ਦੂਸਰੇ ਵਿਚਦੀ ਕਿਤੇ ਨਾ ਕਿਤੇ ਸਵਾਲ ਕਰਦੇ ਰਹੇ।

★★★

## ੪

ਕਮਾਦ ਕੋਲ ਸਰਕੜੇ ਦੀ ਬਣੀ ਸਬਾਤ ਵਰਗੀ ਝੁੰਬੀ ਅੰਦਰ ਵਿਛੇ ਹਰੀ ਕੰਨੀ ਵਾਲੇ ਦੋੜਿਆ, ਉਤੋਂ ਦੀ ਬਿਸਤਰੇ ਵਿਛੇ ਸਨ। ਪੀਪੀ ਉਪਰ ਪਿਆ ਲੈਂਪ ਜਗ ਰਿਹਾ ਸੀ। ਲੈਂਪ ਦੇ ਕੋਲ ਬੈਠਾ ਲੰਮੇ ਕੱਦ, ਭਰਵੇਂ ਸਰੀਰ, ਗੋਰੇ ਰੰਗ ਅਤੇ ਸ਼ੇਵ ਕੀਤੇ ਮੂੰਹ ਵਾਲਾ ਅਠਾਈ ਉਨੱਤੀ ਸਾਲ ਦਾ ਦੇਵ ਅੰਗਰੇਜੀ ਦਾ ਪਰਚਾ ਲਿਬਰੇਸ਼ਨ ਪੜ੍ਹਨ ਵਿਚ ਮਗਨ ਸੀ। ਸਿਰ ਉਤਲੇ ਪਟਿਆਂ, ਪਹਿਨੀ ਖਾਕੀ ਜ਼ੀਨ ਦੀ ਪੈਂਟ, ਖਾਕੀ ਪਾਪਲੀਨ ਦੀ ਬੁਰਸ਼ਟ ਅਤੇ ਸ਼ੇਵ ਕੀਤੇ ਮੂੰਹ ਨਾਲ ਬੱਸਾ ਦਾ ਚੈਕੱਰ ਜਿਹਾ ਨਜਰ ਆ ਰਿਹਾ ਸੀ। ਇਕ ਪਾਸੇ ਬੈਠਾ ਦਿਆਲ ਆਪਣੇ ਹੱਥ ਵਿਚਲੇ ਬਾਰਾਂ ਬੋਰ ਪਸਤੌਲ ਨੂੰ ਰੇਗਮਾਰ ਨਾਲ ਲਿਸ਼ਕਾ ਰਿਹਾ ਸੀ। ਕਮੀਜ

ਚਾਦਰਾ ਪਹਿਨ ਕੇ ਬੈਠਾ ਬੰਤ ਆਪਣੇ ਦੁਆਲੇ ਬੈਠੇ ਬੱਘੇ, ਸੰਤ ਅਤੇ ਕਰਨ ਹੋਰਾਂ ਨੂੰ ਆਪਣੇ ਹੱਥ ਵਿਚਲੇ ਛੇ ਗੋਲੀ ਦੇ ਰੀਵਾਲਵਰ ਦੀ ਸਿਸਤ ਬੰਨ ਕੇ ਸਿਸਤ ਬੰਨਣ ਦਾ ਢੰਗ ਸਮਝਾ ਰਿਹਾ ਸੀ। ਬਾਹਰ ਨਰਮੇ ਕਪਾਹਾਂ ਅਤੇ ਹੋਰ ਫਸਲਾਂ ਦੇ ਪੱਤੇ ਪੂਰਬ ਵਲੋਂ ਵਗਦੀ ਹਵਾ ਨਾਲ ਖੇਡ ਰਹੇ ਸਨ ਆਕਾਸ਼ ਵਿਚਲੇ ਚੰਨ -ਤਾਰੇ ਦੁੱਧ ਰੰਗੀ ਚਾਨਣੀ ਡੋਲ੍ਹ ਰਹੇ ਸਨ।

ਬਾਹਰ ਹੁੰਦੀ ਪੈੜ-ਚਾਲ ਸੁਣ ਕੇ ਉਨ੍ਹਾਂ ਸਾਰਿਆਂ ਨੇ ਕੰਨ ਖੜੇ ਕੀਤੇ।

ਬੱਘਾ ਪਤਾ ਕਰਨ ਲਈ ਝੁੰਬੀ ਤੋਂ ਬਾਹਰ ਆਇਆ, ਸਤ ਅੱਠ ਕਰਮਾਂ ਦੀ ਵਿਥ ਉਤੇ ਫਿੱਕੇ ਸੁਰਮਈ ਰੰਗ ਦੀ ਪੈਂਟ ਨਾਲ ਦੀ ਕਮੀਜ ਅਤੇ ਕਾਲੀ ਪੱਗ ਵਾਲਾ ਨਵਦੀਪ ਨਜ਼ਰ ਪਿਆ। ਕੋਲ ਪਹੁੰਚ ਕੇ ਨਵਦੀਪ ਤੋਂ ਉਸਨੇ ਦੁੱਧ ਵਾਲਾ ਡੋਲੂ ਫੜਿਆ।

"ਸਾਥੀ ਦੇਵ, ਲੈਂਪ ਆਪਾਂ ਨੂੰ ਕਿਤੇ ਇਹੋ ਜਿਹੀ ਥਾਂ ਰੱਖਣਾ ਚਾਹੀਦੈ ਜਿਥੋਂ ਚਾਨਣ ਝੁੰਬੀ ਤੋਂ ਬਾਹਰ ਨਾ ਜਾਵੇ।" ਨਵਦੀਪ ਨੇ ਉਹਨਾਂ ਨੂੰ ਮੇਜਰ ਦੀ ਬਾਹਰ ਜਾਂਦੇ ਚਾਨਣ ਬਾਰੇ ਦੱਸੀ ਦਲੀਲ ਤੋਂ ਸਾਰੇ ਪ੍ਰਭਾਵਿਤ ਹੋਏ।

"ਚੇਅਰਮੈਨ ਝੂਠ ਤਾਂ ਨੀ ਕਹਿੰਦਾ, ਬਈ ਲੋਕਾਂ ਤੋਂ ਸਿੱਖੋ।" ਦਿਆਲ ਨੇ ਮੁਸਕਰਾਉਂਦਿਆਂ ਪਸਤੌਲ ਅਤੇ ਰੇਗਮਾਰ ਗਦੈਲੇ ਦੇ ਲੜ ਹੇਠ ਦੇ ਦਿੱਤਾ। ਉਹਨਾਂ ਨੇ ਬਿਸਤਰਿਆਂ ਉਪਰ ਦੋ ਅਖਬਾਰ ਇਕਹਰੇ ਕਰਕੇ ਵਿਛਾਏ। ਅਖਬਾਰਾਂ ਉਪਰ ਰੋਟੀਆਂ ਅਤੇ ਦਾਲ ਵਾਲੀਆਂ ਬਾਟੀਆਂ ਧਰ ਕੇ ਦਸ ਬਾਰਾਂ ਮਿੰਟਾ ਵਿਚ ਰੋਟੀਆਂ ਦਾ ਕੰਮ ਮੁਕਾ ਦਿੱਤਾ।

ਉਹ ਸਾਰੇ ਝੁੰਬੀ ਅੰਦਰ ਇਕ ਖੂੰਜੇ ਧਰੀ ਲੈਂਪ ਵਾਲੀ ਪੀਪੀ ਤੋਂ ਥੋੜੀ ਜਿਹੀ ਵਿਥ ਨਾਲ ਮੀਟਿੰਗ ਆਰੰਭ ਕਰਨ ਦੀ ਤਿਆਰੀ ਵਿਚ ਬੈਠ ਗਏ ਸਨ। ਸਾਰਿਆਂ ਦੇ ਸਿਰਾਂ ਉਪਰੋਂ ਪੱਗਾਂ ਲਾਹੀਆਂ ਹੋਈਆਂ ਸਨ। ਨਵਦੀਪ, ਬੱਘੇ ਤੇ ਬੰਤ ਦੇ ਸਿਰ ਉਤਲੇ ਛੋਟੇ ਛੋਟੇ ਵਾਲ ਪਿੱਛੇ ਨੂੰ ਵਾਹੇ ਹੋਏ ਸਨ। ਸੰਤ, ਦਿਆਲ ਅਤੇ ਕਰਨ ਹੋਰਾਂ ਦੇ ਰੁੱਖੇ ਰੁੱਖੇ ਵਾਲ ਉਪਰ ਖੜੇ ਸਨ। ਦੇਵ ਦੇ ਵਾਲ ਛੱਲਿਆਂ ਵਾਲੇ ਸਨ।

"ਸਾਥੀਓ!" ਦੇਵ ਨੇ ਦਰਦ ਅਤੇ ਰੋਹ ਭਰੀ ਅਵਾਜ ਨਾਲ ਮੀਟਿੰਗ ਦਾ ਆਰੰਭ ਕੀਤਾ, "ਯੁੱਗਾਂ ਤੋਂ ਲਤਾੜੀ ਜਾ ਰਹੀ ਭਾਰਤ ਦੀ ਮਹਾਨ ਜਨਤਾ ਆਪਣੇ ਗਲੋਂ ਜਗੀਰੂ ਅਤੇ ਵਿਦੇਸ਼ੀ ਸਾਮਰਾਜੀਆਂ ਦੀ ਗੁਲਾਮੀ ਭਰੀ ਪੰਜਾਲੀ ਤੋਂ ਛੁਟ-ਕਾਰਾ ਪਾਉਣ ਲਈ ਜਿੰਦਗੀ-ਮੌਤ ਦੀ ਲੜਾਈ ਦੇ ਮੈਦਾਨ ਵਿਚ ਉਤਰੀ ਹੋਈ

ਏ। ਇਹ ਲੜਾਈ ਪ੍ਰੀਤੀ ਭੋਜਨ ਜਾਂ ਕਸ਼ੀਦਾ ਕਾਰੀ ਨਹੀਂ ਹੁੰਦੀ। ਇਹ ਉਹ ਲੜਾਈ ਹੁੰਦੀ ਏ ਜਿਸ ਰਾਹੀਂ ਮਿਹਨਤਕਸ਼ ਲੋਕ ਆਪਣਾ ਲਹੂ ਡੋਲ੍ਹਦੇ ਅਤੇ ਫ਼ਾਸਿਸਟ ਜਮਾਤਾਂ ਨੂੰ ਗੱਦੀਆਂ ਤੋਂ ਹੇਠਾਂ ਘੜੀਸ ਕੇ ਮੌਤ ਦੀ ਕਬਰ ਵਿਚ ਦਫਨਾਉਂਦੇ ਹਨ। ਇਸ ਲੜਾਈ ਵਿਚ ਸਾਡੇ ਹਰਮਨ ਪਿਆਰੇ ਸਾਥੀਆਂ ਦਾ ਖ਼ੂਨ ਡੁਲ੍ਹ ਰਿਹਾ ਏ! ਸ਼ਹੀਦਾਂ ਦੀ ਕਤਾਰ ਲੰਮੀ ਹੁੰਦੀ ਜਾ ਰਹੀ ਹੈ। ਤੁਹਾਡੇ ਜਿਲੇ ਦੇ ਦੋ ਹੋਰ ਸਿਰੜੀ,ਨਿਡਰ ਤੇ ਦਲੇਰ ਗੁਰੀਲੇ ਲੁੱਟੀ ਪੁੱਟੀ ਜਾ ਰਹੀ ਮਹਾਨ ਜੰਤਾ ਦੇ ਹੀਰੇ, ਸ਼ਹੀਦਾਂ ਦੀ ਕਤਾਰ ਵਿਚ ਜਾ ਸ਼ਾਮਲ ਹੋਏ ਨੇ। ਸਾਥੀ ਭੋਲਾ ਸਿੰਘ ਤੇ ਸਾਥੀ ਦਰਸ਼ਨ ਸਿੰਘ ਨੇ ਦੁਸ਼ਮਣਾਂ ਦੇ ਵਹਿਸ਼ੀਆਨਾ ਜਬਰ, ਤਸੀਹਿਆਂ ਅਤੇ ਜ਼ੁਲਮਾਂ ਦਾ ਮੂੰਹ ਚਿੜਾਉਂਦਿਆਂ, ਦੁਸ਼ਮਣ ਜਮਾਤ ਦੇ ਟੁਕੜਿਆਂ ਤੇ ਪਲਣ ਵਾਲਿਆਂ ਕੁੱਤਿਆ ਨੂੰ ਦੱਸ ਦਿਤਾ ਏ ਕਿ ਲੋਕ-ਯੁੱਧ ਲੜ ਰਹੇ ਗੁਰੀਲੇ ਕੀ ਹੁੰਦੇ ਨੇ।" ਦੇਵ ਦੀ ਆਵਾਜ਼ ਹੋਰ ਜ਼ੋਸ਼ੀਲੀ ਹੁੰਦੀ ਜਾ ਰਹੀ ਸੀ, "ਸਾਥੀਓ, ਲੋਕਾਂ ਦੀ ਖਾਤਰ ਡੁਲ੍ਹਿਆ ਲਹੂ ਪਾਣੀ ਨਹੀਂ ਹੁੰਦਾ। ਬੇਅਰਥ ਨਹੀਂ ਜਾਂਦਾ। ਡੁਲ੍ਹੇ ਲਹੂ ਵਿਚੋਂ ਲਾਲ ਝੱਖੜ ਉਠਦਾ ਏ। ਜਿਹੜਾ ਹਰ ਕਿਸਮ ਦੀ ਸਮਾਜੀ ਬੁਰਾਈ ਨੂੰ ਕਬਰਾਂ ਵਿਚ ਦਫਨਾ ਦਿੰਦਾ ਏ। ਆਪਾਂ ਆਪਣੀ ਅੱਜ ਦੀ ਮੀਟਿੰਗ ਦਾ ਆਰੰਭ ਸ਼ਹੀਦ ਸਾਥੀ ਭੋਲਾ ਸਿੰਘ ਅਤੇ ਸ਼ਹੀਦ ਸਾਥੀ ਦਰਸ਼ਨ ਸਿੰਘ ਨੂੰ ਸ਼ਰਧਾਂਜਲੀ ਅਰਪਣ ਕਰਕੇ ਸ਼ੁਰੂ ਕਰਦੇ ਆਂ। ਸ਼ਰਧਾਂਜਲੀ ਭੇਂਟ ਕਰਨ ਦਾ ਮਤਲਬ ਏ ਕਿ ਪਾਰਟੀ ਲਾਈਨ ਉਪਰ ਹੋਰ ਦ੍ਰਿੜ ਹੁੰਦੇ ਹੋਏ ਲੋਕ-ਯੁੱਧ ਦੀਆਂ ਲਾਟਾਂ ਨੂੰ ਪਿੰਡ-ਪਿੰਡ ਪਹੁੰਚਾ ਦੇਈਏ। ਸਰਧਾਂਜਲੀ ਭੇਂਟ ਕਰਨ ਦਾ ਮਤਲਬ ਏ ਕਿ ਆਪਾਂ ਆਪਣੀ ਜਨਤਾ ਦੀ ਸਿਆਸੀ ਚੇਤਨਾ ਨੂੰ ਹੋਰ ਉਪਰ ਚੁੱਕੀਏ।" ਦੇਵ ਪੰਜ ਸੱਤ ਮਿੰਟ ਹੋਰ ਬੋਲਦਾ ਰਿਹਾ। ਸੁਣ ਸੁਣ ਉਹਨਾਂ ਦੇ ਲਹੂ ਨੂੰ ਉਬਾਲਾ ਆ ਰਿਹਾ ਸੀ। ਰੋਹ ਦੀ ਅੱਗ ਭਾਂਬੜ ਬਣ ਰਹੀ ਸੀ।

ਬਾਅਦ ਵਿਚ ਨਵਦੀਪ ਨੇ ਹੌਲੀ ਹੌਲੀ ਪੀੜ, ਦਰਦ ਅਤੇ ਰੋਹ ਭਰੀ ਅਵਾਜ਼ ਵਿਚ ਬੰਗਾਲ ਦੇ ਕਮਿਊਨਿਸਟ ਇਨਕਲਾਬੀ ਕਵੀ ਪਾਨੀ ਗ੍ਰਾਹੀ ਦੀ ਕਵਿਤਾ ਗਾ ਉਂਦਿਆਂ ਨੇ ਸ਼ਹੀਦਾਂ ਨੂੰ ਸਰਧਾਂਜਲੀ ਅਰਪਣ ਕਰਨੀ ਸ਼ੁਰੂ ਕੀਤੀ।

ਜੋ ਖ਼ੂਨ ਗਿਰਾ ਹੈ ਧਰਤੀ ਪਰ, ਇਨਸਾਫ ਤਲਬ ਦੀਵਾਨੋਂ ਕਾ,
ਬੇ-ਖ਼ੌਫ ਖਤਰ ਪਰਵਾਨੋਂ ਕਾ।
ਯੇ ਖ਼ੂਨ ਹਮਾਰਾ ਅਪਣਾ ਥਾ, ਉਸ ਖ਼ੂਨ ਕਾ ਬਦਲਾ ਹਮ ਲੇਂਗੇ,
ਵੋ ਖ਼ੂਨ ਹਮਾਰਾ ਸਭ ਕਾ ਥਾ।

ਕਵਿਤਾ ਦੀਆਂ ਲਾਈਨਾਂ ਗੂੰਜਦੀਆਂ ਰਹੀਆਂ। ਕਵਿਤਾ ਸਾਰਿਆਂ ਦੀ ਗੈਰਤ ਨੂੰ ਬਿਜਲੀ ਦੇ ਕਰੰਟ ਵਾਂਗ ਝੰਜੋੜ ਗਈ।

ਦੇਵ ਨੇ ਬੀੜੀ ਸੁਲਗਾ ਕੇ ਲੰਮਾ ਕਸ਼ ਲਾਇਆ ਅਤੇ ਧੂੰਆਂ ਛੱਡਦਿਆਂ ਬੋਲਣਾ ਸ਼ੁਰੂ ਕੀਤਾ, 'ਹੁਣ ਆਪਾਂ ਆਉਂਦੇ ਹਾਂ ਮੀਟਿੰਗ ਵਾਲੇ ਏਜੰਡੇ ਵੱਲ। ਏਜੰਡਾ ਏ ਚਿਟਕਪੜੀਏ ਦਾ ਐਕਸ਼ਨ ਕਰਨ ਦੀ ਸਕੀਮ। ਆਪਣੀ ਸਮੁੱਚੀ ਪੜਤਾਲ ਤੋਂ ਇਹ ਸਿੱਧ ਹੋਇਆ ਏ ਕਿ ਚਿਟਕਪੜੀਆ ਦੋ ਢਾਈ ਸੌ ਕਿਲੇ ਜ਼ਮੀਨ ਦਾ ਮਾਲਕ ਏ। ਪਿੰਡ ਵਿਚ ਈ ਨਹੀਂ ਸਾਰੇ ਇਲਾਕੇ ਵਿਚਲੇ ਲੋਕ ਵੀ ਉਸਦੀ ਅਤੇ ਉਸਦੇ ਗੁੰਡਿਆਂ ਦੀ ਸਤਹ ਤੋਂ ਤੰਗ ਨੇ। ਉਹ ਇਲਾਕੇ ਭਰ ਦੇ ਗੁੰਡਿਆਂ, ਬਲੈਕੀਆਂ, ਪੁਲਸ ਟਾਊਟਾਂ ਨੂੰ ਥਾਣਿਆਂ ਵਿਚੋਂ ਛੁਡਾਉਣ ਕਾਰਨ ਅਤੇ ਭਲੇ ਮਾਣਸ ਬੰਦਿਆਂ ਨੂੰ ਥਾਣਿਆਂ ਵਿਚ ਫੜਾਉਣ ਕਾਰਨ ਬਹੁਤ ਬਦਨਾਮ ਏ। ਇਲਾਕੇ ਦੇ ਬੇਜ਼ਮੀਨੇ ਕਿਸਾਨਾਂ ਅਤੇ ਖੇਤ ਮਜ਼ਦੂਰਾਂ ਉਪਰ ਉਸ ਵਲੋਂ ਅਤੇ ਉਸਦੇ ਜੋਟੀਦਾਰਾਂ ਵਲੋਂ ਢਾਹਿਆ ਜਾ ਰਿਹਾ ਜਗੀਰੂ ਜਬਰ ਬਹੁਤ ਵਹਿਸ਼ੀ ਏ।' ਬੁਝਦੀ ਜਾ ਰਹੀ ਬੀੜੀ ਨੂੰ ਲੰਮਾ ਸੂਟਾ ਮਾਰ ਕੇ ਸੁਲਗਾਉਣ ਤੋਂ ਮਗਰੋਂ ਦੇਵ ਫੇ ਬੋਲਣ ਲੱਗਾ, "ਬਾਕੀ ਮਸਲਾ ਹੁਣ ਐਕਸ਼ਨ ਦੀ ਸਕੀਮ ਦਾ ਏ।"

"ਕਾਮਰੇਡਾ, ਪਸਤੌਲ ਸਾਡੇ ਕੋਲ ਦੋ ਈ ਐ ?" ਬੰਤ ਨੇ ਦੇਵ ਦੇ ਮੂੰ ਵੱਲ ਤੱਕਿਆ। ਦੇਵ ਦੇ ਬੋਲਣ ਤੋਂ ਪਹਿਲਾਂ ਈ ਦਿਆਲ, ਮਾਤਾ ਦੇ ਦਾ ਵਾਲੇ ਚਿਹਰੇ ਉਤਲੀਆਂ ਛੋਟੀਆਂ ਮੁੱਛਾਂ ਨੂੰ ਵੱਟ ਦਿੰਦਾ ਬੋਲਿਆ, "ਸਾਥੀ ਆਪਾਂ ਨੂੰ ਰਵਾਇਤੀ ਸੰਦਾਂ 'ਤੇ ਟੇਕ ਰੱਖਣੀ ਚਾਹੀਦੀ ਐ।"

"ਉਇ ਤੇਰੇ ਬਾਰਾਂ ਬੋਰ ਨੇ ਕੁਝ ਨੀ ਖੋਹਣਾ ਉਹਨਾਂ ਦੇ ਵਲਾਇਤੀ ਸਾਹਮਣੇ।" ਬੋਘਾ ਹੱਸਿਆ।

"ਬਾਈ! ਬਾਰਾਂ ਬੋਰ ਦੇ ਕਾਰੇ ਵੇਖੀਂ, ਜਦੋਂ ਚਿਟਕਪੜੀਏ ਨੂੰ ਲੰ ਕੀਤਾ।"

"ਜਾਣਦੇ ਆਂ ਤੈਨੂੰ ਵੱਡੇ ਨਿਸ਼ਾਨਚੀ ਨੂੰ।" ਸੰਤੇ ਨੇ ਦਿਆਲ ਦੇ ਉਪਰ ਹੱਥ ਧਰਿਆ।

"ਮੇਰਾ ਨਿਸ਼ਾਨਾ ਸੰਤ! ਮੈਂ ਤਾਂ ਉਡੇ ਜਾਂਦੇ ਪੰਛੀ ਦਾੜ ਦੇਣੇ ਹੇਠਾਂ ਸਕਦੇਂ।

ਦੇਵ ਨੇ ਉਹਨਾਂ ਦੀਆਂ ਮਖੌਲੀਆ ਅੰਦਾਜ਼ ਵਿਚ ਚਲਦੀਆਂ ਗੱਲਾਂ

ਕਰਾਈਆਂ। ਗਾਤਰੇ ਪਾਉਣ ਵਾਲੇ ਬੈਗ ਵਿਚੋਂ ਦੋ ਬਾਰਾਂ ਬੋਰ ਦੇ ਪਸਤੌਲ, ਦੋ ਢਾਈ ਸੌ ਕਾਰਤੂਸ ਅਤੇ ਇਕ ਹੈਂਡ ਗਰਨੇਡ ਕੱਢਿਆ।

"ਸਾਥੀਓ! ਹੈਂਡ ਗਰਨੇਡ ਅਤੇ ਛੇ ਗੋਲੀ ਦਾ ਰਿਵਾਲਵਰ ਸੁਕੇਡ ਦੇ ਕਮਾਂਡਰ ਕੋਲ ਹੋਵੇਗਾ। ਸੁਕੇਡ ਦੇ ਸਾਰੇ ਸਾਥੀਆਂ ਨੂੰ ਅਤੇ ਖਾਸ ਕਰ ਕਮਾਂਡਰ ਨੂੰ ਪੂਰੀ ਸਾਵਧਾਨੀ ਤੋਂ ਕੰਮ ਲੈਣਾ ਚਾਹੀਦਾ ਏ। ਐਕਸ਼ਨ ਸਮੇਂ ਲੋਕਾਂ ਵਿਚੋਂ ਕਿਸੇ ਵੀ ਆਦਮੀ ਨੂੰ ਕੋਈ ਨੁਕਸਾਨ ਨਾ ਹੋਵੇ। ਹੈਂਡ ਗਰਨੇਡ ਦੀ ਵਰਤੋਂ ਕਰਨ ਸਮੇਂ ਤਾਂ ਖਾਸ ਖਿਆਲ ਰੱਖਣਾ ਚਾਹੀਦੈ। ਬਾਕੀ ਨਾਅਰੇ ਲਾਉਣੇ ਤੇ ਪੋਸਟਰ ਸਿਟਣੇ ਭੁਲਣੇ ਨਹੀਂ ਚਾਹੀਦੇ।" ਦੇਵ ਕੋਲੋਂ ਬੰਤ ਨੇ ਦੋਵੇਂ ਪਸਤੌਲ, ਕਾਰਤੂਸ ਅਤੇ ਹੈਂਡ ਗਰਨੇਡ ਫੜਕੇ ਆਪਣੇ ਝੋਲੇ ਵਿਚ ਪਾਏ। ਦੇਵ ਵਲੋਂ ਦਿੱਤੇ ਗਏ ਸਮਾਨ ਨੇ ਸਾਰਿਆਂ ਦੇ ਹੌਸਲੇ ਬੁਲੰਦ ਕਰ ਦਿੱਤੇ ਸਨ।

ਉਹ ਸਾਰੇ ਘੰਟਾ ਡੇਢ ਘੰਟਾ ਐਕਸ਼ਨ ਦੀ ਸਕੀਮ ਬਣਾਉਂਦੇ ਰਹੇ। ਗੁਰੀਲਾ ਸੁਕੇਡ, ਪੰਜ ਗੁਰੀਲਿਆਂ ਨਾਲ ਬਨਾਉਣ ਦਾ ਫੈਸਲਾ ਕੀਤਾ ਗਿਆ। ਬੰਤ ਨੂੰ ਸੁਕੇਡ ਦਾ ਕਮਾਂਡਰ ਬਣਾਇਆ ਗਿਆ। ਬੰਤ, ਦਿਆਲ ਅਤੇ ਨਵਦੀਪ ਹੋਰਾਂ ਦੀ ਡਿਊਟੀ ਐਕਸ਼ਨ ਕਰਨ ਲਈ ਲਾਈ ਗਈ। ਬਾਹਰੋਂ ਕਿਸੇ ਦੁਸ਼ਮਣ ਵਲੋਂ ਹਮਲਾ ਕੀਤੇ ਜਾਣ ਦੀ ਸੰਭਾਵਨਾ ਨੂੰ ਨਜ਼ਰ ਵਿਚ ਰਖਦਿਆਂ ਫੈਸਲਾ ਕੀਤਾ ਗਿਆ ਕਿ ਬੋਘਾ ਸੱਜੇ ਪਾਸੇ ਅਤੇ ਦਿਆਲ ਖੱਬੇ ਪਾਸੇ ਪਹਿਰਾ ਦੇਵੇਗਾ। ਉਨ੍ਹਾਂ ਦੋਹਾਂ ਕੋਲ ਪਸਤੌਲ ਹੋਣਗੇ। ਬੰਤ ਪਹਿਲਾਂ ਛੇ ਗੋਲੀ ਦੇ ਰਿਵਾਲਵਰ ਨਾਲ ਹਮਲਾ ਕਰੇਗਾ। ਨਵਦੀਪ ਬਾਅਦ ਵਿਚ ਕ੍ਰਿਪਾਨ ਨਾਲ ਵਾਰ ਕਰੇਗਾ। ਦਿਆਲ ਲੋੜ ਪੈਣ ਤੇ ਬਾਰਾਂ ਬੋਰ ਦੀ ਵਰਤੋਂ ਕਰੇਗਾ। ਦਿਆਲ ਦੀ ਇਹ ਵੀ ਡਿਊਟੀ ਲਾਈ ਗਈ ਕਿ ਉਹ ਨਾਲ ਦੀ ਨਾਲ ਪੋਸਟਰ ਵੀ ਸੁੱਟੇਗਾ।

ਐਕਸ਼ਨ ਦੀ ਸਕੀਮ ਤਹਿ ਕਰਨ ਮਗਰੋਂ ਉਨ੍ਹਾਂ ਸਾਹਮਣੇ ਸੂਹੀਏ ਦੀ ਸਮੱਸਿਆ ਰਹਿ ਗਈ ਸੀ।

"ਸਾਥੀਓ! ਇਸ ਐਕਸ਼ਨ ਦੀ ਸਫ਼ਲਤਾ ਲਈ ਆਪਾਂ ਨੂੰ ਇਹੋ ਜਿਹੇ ਸੂਹੀਏ ਦੀ ਜ਼ਰੂਰਤ ਏ ਜਿਹੜਾ ਪਾਰਟੀ ਦਾ ਪਰਖਿਆ ਪੜਤਾਲਿਆ ਹਮਦਰਦ ਹੋਵੇ। ਦੂਸਰੀ ਗੱਲ ਉਹ ਸਾਧਾਰਨ ਲੋਕਾਂ ਵਿਚ ਨੰਗਾ ਵੀ ਨਾ ਹੋਵੇ। ਤੀਸਰਾ ਚਿਟਕਪੜੀਏ ਪ੍ਰਤੀ ਉਸਦੇ ਮਨ ਵਿਚਲੀ ਨਫ਼ਰਤ ਪਰਚੰਡ ਹੋਵੇ। ਚੌਥੀ ਗੱਲ ਉਸਨੂੰ ਚਿਟਕਪੜੀਏ ਦੀ ਸੂਹ ਕਮਾਂਡਰ ਨੂੰ ਦੇਣ ਵਿਚ ਦਿੱਕਤ ਨਾ ਹੋਵੇ। ਪੰਜਵਾਂ

ਉਹ ਬੰਦਾ ਵੀ ਪੂਰਾ ਤਿੱਖਾ ਹੋਵੇ।"

"ਮੇਰੇ ਵਿਚਾਰ ਅਨੁਸਾਰ ਸਾਥੀ ਰੁਲੀਆ ਇਹ ਕੰਮ ਬਹੁਤ ਵਧੀਆ ਢੰਗ ਨਾਲ ਨਿਭਾ ਸਕਦੈ" ਨਵਦੀਪ ਨੇ ਆਪਣਾ ਵਿਚਾਰ ਪ੍ਰਗਟ ਕੀਤਾ।

"ਰੁਲੀਆ ਬੰਦਾ ਵੀ ਪੂਰਾ ਤਿੱਖਾ ਐ। ਨਾਲੇ ਚਿਟਕਪੜੀਏ ਦਾ ਪਾਲ਼ੀ ਹੋਣ ਕਰਕੇ ਸੂਹ ਵੀ ਪੂਰੀ ਦੇ ਸਕਦੈ।"ਬੋਘੇ ਨੂੰ ਵੀ ਰੁਲੀਆ ਜਚਿਆ।

"ਊਂ ਵੀ ਰੁਲੀਆ ਚਿਟਕਪੜੀਏ ਤੇ ਦੰਦੀਆਂ ਵੱਢਦਾ ਰਹਿੰਦੈ।" ਕਰਨ ਨੇ ਸਾਰਿਆਂ ਨੂੰ ਰੁਲੀਏ ਦੀ ਉਹ ਗੱਲ ਸੁਣਾਈ ਜਿਹੜੀ ਇਕ ਰਾਤ ਰੁਲੀਏ ਨੇ ਆਪਣੇ ਕੋਠੇ ਦੀ ਛੱਤ ਉੱਤੇ ਡਹੇ ਮੰਜੇ ਉਪਰ ਬੈਠੇ ਕਰਨ ਨੂੰ ਸੁਣਾਈ ਸੀ। ਗੱਲ ਕੀ ਸੀ ? ਗੱਲ ਸੀ ਚਿਟਕਪੜੀਏ ਵਲੋਂ ਇਕ ਰਾਤ ਨੌਹਰੇ ਵਿਚਲੀ ਬੈਠਕ ਅੰਦਰ ਪਿੰਡ ਦੇ ਸੁਨਿਆਰਾਂ ਦੀ ਕੁਆਰੀ ਕੁੜੀ ਦੀ ਕਤਲ ਕੀਤੀ ਗਈ ਇਜਤ ਬਾਰੇ।

ਸਾਰਿਆਂ ਨੇ ਸੂਹੀਏ ਦਾ ਕੰਮ ਕਰਨ ਵਾਸਤੇ ਰੁਲੀਏ ਨੂੰ ਚੁਣਨਾ ਠੀਕ ਸਮਝਿਆ।

ਨਵਦੀਪ ਅਤੇ ਬੋਘਾ ਚਾਹ ਦਾ ਸਾਮਾਨ ਲੈ ਕੇ ਝੁੰਬੀ ਤੋਂ ਬਾਹਰ ਖਾਲ ਦੀ ਵੱਟ ਨਾਲ ਇੱਟਾਂ ਖੜੀਆਂ ਕਰਕੇ ਬਣਾਏ ਚੁਲ੍ਹੇ ਉਪਰ ਚਾਹ ਕਰਨ ਲਗ ਪਏ। ਆਕਾਸ਼ ਵਿਚਲੇ ਤਾਰਿਆਂ ਦੀ ਖਿੱਤੀ ਪੂਰਬ ਵਲੋਂ ਖਿਸਕਦੀ-ਖਿਸਕਦੀ ਪੱਛਮ ਵੱਲ ਕਾਫੀ ਦੂਰ ਜਾ ਚੁੱਕੀ ਸੀ। ਨਰਮੇ, ਕਪਾਹਾਂ, ਕਮਾਦਾਂ ਅਤੇ ਘਾਹ ਫੂਸ ਅੰਦਰ ਬੋਲਦੇ ਜੀਵ-ਜੰਤੂਆਂ ਦੀਆਂ ਭਿੰਨ-ਭਿੰਨ ਆਵਾਜ਼ਾਂ ਸੁਣਾਈ ਦੇ ਰਹੀਆਂ ਸਨ। ਚਾਹ ਬਣੀ, ਸਾਰਿਆਂ ਨੇ ਪੀਤੀ। ਦੇਵ ਨੇ ਉਨ੍ਹਾਂ ਨੂੰ ਚਾਰ ਵਜੇ ਤਕ ਲਿਬਰੇਸ਼ਨ ਪਰਚੇ ਵਿਚੋਂ ਕਾਮਰੇਡ ਚਾਰੂਮਜੂਮਦਾਰ ਦਾ "ਪਿੰਡਾਂ ਵਿਚ ਕੰਮ ਕਰ ਰਹੇ ਸਾਥੀਆਂ ਦੇ ਨਾਂ "ਲੇਖ ਵਿਸਥਾਰ ਨਾਲ ਸਮਝਾਇਆ। ਸਮਝਾਉਣ ਤੋਂ ਮਗਰੋਂ ਉਨ੍ਹਾਂ ਨੂੰ ਜਮਾਤੀ ਦੁਸ਼ਮਣ ਦੇ ਸਫਾਏ ਸਬੰਧੀ ਛਪੇ ਪੋਸਟਰਾਂ ਦਾ ਬੰਡਲ ਦਿੱਤਾ।

ਸੂਰਜ ਚੜ੍ਹਨ ਤੋਂ ਪਹਿਲਾਂ ਦੇਵ ਅਤੇ ਬੋਘਾ ਆਪੋ ਆਪਣਾ ਸਾਮਾਨ ਸਾਂਭਦੇ ਚਲੇ ਗਏ। ਉਨ੍ਹਾਂ ਦੇ ਜਾਣ ਤੋਂ ਪੰਦਰਾਂ ਵੀਹ ਮਿੰਟ ਮਗਰੋਂ ਦਿਆਲ ਅਤੇ ਕਰਨ ਹੋਰੀਂ ਵੀ ਚਲੇ ਗਏ। ਪੂਰਬ ਦੀ ਕੁੱਖ ਵਿਚੋਂ ਉਭਰ ਰਹੇ ਸੂਰਜ ਦੇ ਉਭਾਰ ਵਲ ਤੱਕਦੇ ਬੰਤ ਅਤੇ ਸੰਤ ਹੋਰਾਂ ਨੇ ਵੀ ਆਪਣਾ ਰਾਹ ਫੜਿਆ।

ਬਚਨ ਤੇ ਮੇਜਰ ਹੋਰੀਂ ਆ ਗਏ ਸਨ। ਨਵਦੀਪ ਅੱਠ ਦਸ ਮਿੰਟ ਉਨ੍ਹਾਂ ਨਾਲ

ਗੱਲਾਂ ਕਰਦਾ ਰਿਹਾ। ਫਿਰ ਉਨ੍ਹਾਂ ਨਾਲ ਹੱਥ ਮਿਲਾ ਕੇ ਉਹ ਰੁਲੀਏ ਦੇ ਘਰ ਨੂੰ ਤੁਰ ਗਿਆ। ਲਾਲ ਸੂਰਜ ਦੀ ਟਿੱਕੀ ਉਸਦਾ ਸਵਾਗਤ ਕਰ ਰਹੀ ਸੀ।

★★★

## ੫

ਬਸ ਸਟੈਂਡ ਦੇ ਪਿਛਲੇ ਪਾਸੇ ਦੀ ਲੰਘ ਰਹੀ ਕੱਸੀ ਨੇੜਲੀ ਟਾਹਲੀ ਹੇਠ ਬੈਠੇ ਉਹ ਤਿੰਨੇਂ ਚੋਪੜੇ ਪਟਿਆਂ ਵਾਲੇ ਨੌਜਵਾਨ ਪਟੜੀ-ਪਟੜੀ ਪਿੰਡ ਨੂੰ ਜਾਂ ਰਹੀ ਸੁਰਜੀਤ ਦੀ ਸਿਆਣ ਵਿਚ ਨਾ ਆਏ। ਸੁਰਜੀਤ ਖੇਤੋਂ ਬਚਨ ਹੋਰਾਂ ਦੀ ਰੋਟੀ ਫੜਾਕੇ ਵਾਪਸ ਆ ਰਹੀ ਸੀ। ਸਿਰ ਉਤਲੀ ਟੋਕਰੀ ਸਾਂਭਦੀ ਸੁਰਜੀਤ ਜਦੋਂ ਉਨ੍ਹਾਂ ਤੋਂ ਵਾਹਵਾ ਦੂਰ ਅਗਾਹਾਂ ਲੰਘ ਗਈ ਤਾਂ ਉਨ੍ਹਾਂ ਤਿੰਨਾਂ ਦਾ ਖੁਲ੍ਹਕੇ ਹਾਸਾ ਨਿਕਲਿਆ। ਮਾਤਾ ਦੇ ਦਾਗਾ ਵਾਲਾ ਦਿਆਲ ਘਸੇ ਗੋਡਿਆਂ ਵਾਲੀ ਪੈਂਟ, ਮੋਢਿਆਂ ਤੋਂ ਫਿੱਸੀ ਹੋਈ ਖ਼ਾਖੀ ਕਮੀਜ ਅਤੇ ਸਿਰ ਦੀ ਬੇ ਢਬੀ ਹਜਾਮਤ ਨਾਲ ਚਪੜਾਸੀ ਨਜ਼ਰ ਆ ਰਿਹਾ ਸੀ। ਸੰਤ ਚਿੱਟੀ ਕਮੀਜ਼,ਚਿੱਟੀ ਜ਼ੀਨ ਦੀ ਦੁੱਧ ਵਰਗੀ ਪੈਂਟ ਅਤੇ ਪਿੱਛੇ ਨੂੰ ਵਾਹੇ ਪਟਿਆਂ ਕਾਰਨ ਬੈਂਕ ਦਾ ਬਾਬੂ ਜਾਪ ਰਿਹਾ ਸੀ। ਚਮਕੀਲੀਆਂ ਅੱਖਾਂ ਵਾਲਾ ਨਵਦੀਪ ਸਾਧਾਰਨ ਕੁੜਤੇ ਪਜਾਮੇ ਅਤੇ ਉਪਰ ਨੂੰ ਖੜੇ ਵਾਲਾਂ ਨਾਲ ਲਾਲਿਆਂ ਦਾ ਮੁੰਡਾ ਜਾਪ ਰਿਹਾ ਸੀ।

ਉਹ ਤਿੰਨੇ ਦਸ-ਪੰਦਰਾਂ ਮਿੰਟ ਸੁਰਜੀਤ ਦੇ ਨਾ ਸਿਅਨਾਣ ਸਬੰਧੀ ਮੁਸ਼ਕ-ਰਾਉਂਦੇ ਗੱਲਾਂ ਕਰਦੇ ਰਹੇ। ਫੇਰ ਉਨ੍ਹਾਂ ਵਿਚਕਾਰ ਰੁਲੀਏ ਦੇ ਲੇਟ ਹੋ ਜਾਣ ਵਾਰੇ ਗੱਲਾਂ ਚੱਲੀਆਂ।

"ਪਤੰਦਰ ਹਾਲੇ ਤੀਕ ਵਹੁੜਿਆ ਈ ਨਹੀ?" ਮਾਤਾ ਦੇ ਦਾਗਾਂ ਵਾਲੇ ਦਿਆਲ ਨੇ ਬਸ-ਸਟੈਂਡ ਵਲ ਨਜ਼ਰ ਮਾਰੀ। ਰੁਲੀਆ ਨਜ਼ਰ ਨਹੀਂ ਸੀ ਆ ਰਿਹਾ

"ਵਿਚਾਰਾ ਰੁਲੀਆ ਉਦੋਂ ਆਊ ਜਦੋਂ ਸ਼ਿਕਾਰ ਹਵੇਲੀਉਂ ਨਿਕਲਿਆ" ਨਵਦੀਪ ਨੇ ਕੋਲ ਪਈ ਕ੍ਰਿਪਾਨ ਦੇ ਮੁੱਠੇ ਨੂੰ ਸੁਭਾਵਕ ਹੱਥ ਪਾਇਆ,

"ਅੱਜ ਦਾ ਦਿਨ ਫੇਰ ਨਾ ਕਿਤੇ ਖੇਹ 'ਚ ਪੈਜੇ" ਬੰਤ ਦੇ ਸ਼ੇਵ ਕੀਤੇ ਚਿਹਰੇ ਉੱਪਰ ਅਕੇਵੇਂ ਦੇ ਚਿੰਨ ਸਨ। ਉਨ੍ਹਾਂ ਨੂੰ ਪੂਰੇ ਤਿੰਨ ਦਿਨ ਅਤੇ ਤਿੰਨ ਰਾਤਾਂ ਗੁਜਰ ਚੁੱਕੀਆਂ ਸਨ ਉਡੀਕ ਕਰਦਿਆਂ ਪਰ ਸ਼ਿਕਾਰ ਠੀਕ ਨਹੀਂ ਸੀ ਆਇਆ ਬੰਤ, ਦਿਆਲ ਅਤੇ ਨਵਦੀਪ ਬਚਨ ਕੀ ਝੁੰਬੀ ਵਿਚ ਠਹਿਰੇ ਹੋਏ ਸਨ। ਬੋਘਾ ਅਤੇ ਸੰਤ ਮੇਜਰ ਕੀ ਸਬਾਤ ਵਿਚ ਉਹ ਬਾਹਰ ਸਿਰਫ ਦਿਨ ਛਿਪੇ ਤੋਂ ਮਗਰੋਂ ਈ ਨਿਕਲਦੇ। ਰੁਲੀਆ ਆਥਣ-ਉਗਣ ਉਨ੍ਹਾਂ ਨੂੰ ਦੋਵੀਂ ਥਾਂਈ ਮਿਲਦਾ ਪਰ ਹਰਇਕ ਵਾਰੀ ਢਿੱਲਾ ਜਿਹਾ ਮੂੰਹ ਕਰਕੇ ਕਹਿਦਾ-"ਸਾਥੀਓ ਸ਼ਿਕਾਰ ਠੀਕ ਈ ਨਹੀਂ ਆਉਂਦਾ" ਰੁਲੀਏ ਦਾ ਇਹ ਜਵਾਬ ਉਨ੍ਹਾਂ ਦੇ ਮਨਾਂਵਿਚ ਵਧਣ ਲਗਾ। ਰੋਟੀ ਵੇਲੇ ਰੁਲੀਆ ਆਇਆ। ਉਸ ਦੇ ਚਿਹਰੇ ਉਪੱਰ ਖੁਸ਼ੀ ਦੇ ਚਿੰਨ ਸਨ।

"ਸਾਥੀਓ ਅੱਜ ਚਿਟਕਪੜੀਆ ਅਤੇ ਬੁਸ਼ਲੇ ਪਿੰਡ ਵਾਲਾ ਸੋਧਾ ਬਲੈਕੀਆ ਸ਼ਹਿਰ ਡੀ. ਐਸ. ਪੀ. ਕੋਲ ਜਾਣਗੇ ਇਕ ਖੁਸ਼ੀ ਦੀ ਗੱਲ ਹੋਰ ਹੈ ਉਹ ਅੱਡੇ ਤੋਂ ਬੱਸ ਚੜ੍ਹਨਗੇ। ਕਾਰ ਖਰਾਬ ਹੈ ਤੁਸੀਂ ਕਾਇਮ ਰਹਿਣਾ ਜਦੋਂ ਉਹ ਹਵੇਲੀਓਂ ਤੁਰ ਪਏ ਮੈਂ ਥੋੜੇ ਕੋਲ ਮਿੰਟਾਂ ਵਿਚ ਪਹੁੰਚ ਜਾਊ"

"ਅਸੀਂ ਕੱਸੀ ਵਾਲੀ ਟਾਹਲੀ ਹੇਠ ਹੋਵਾਂਗੇ" ਬੰਤ ਦਾ ਜਵਾਬ ਸੁਣਕੇ ਰੁਲੀਆ ਉਨੀਂ ਪੈਰੀਂ ਮੇਜਰ ਦੇ ਘਰ ਵਲ ਤੁਰਿਆ।

ਬੰਤ ਨੇ ਆਪਣਾ ਕਾਲਾ ਬੈਗ ਚੁੱਕਿਆ।

ਦਿਆਲ ਨੇ ਕਪੜੇ ਦਾ ਥੈਲਾ ਹੱਥ ਲਿਆ।

ਨਵਦੀਪ ਨੇ ਪੁਰਾਣਾ ਸੂਤ ਦਾ ਝੋਲਾ ਮੋਢੇ ਪਾਕੇ ਕ੍ਰਿਪਾਨ ਹੱਥ ਲਈ।

ਤਿੰਨੇ ਜਣੇ ਟਾਹਲੀ ਦੀ ਛਾਂ ਵਿਚ ਆ ਬੈਠੇ।

ਰੁਲੀਆ ਵਾਪਸ ਹਾਲੇ ਤੀਕ ਨਹੀਂ ਸੀ ਆਇਆ ਉਡੀਕ-ਉਡੀਕ ਉਨ੍ਹਾਂ ਦੀਆਂ ਅੱਖਾਂ ਦੁੱਖਣ ਲੱਗ ਪਈਆਂ ਸਨ ਬੰਤ ਨੇ ਗੁਟ ਉਤਲੀ ਘੜੀ ਵਲ ਤੱਕਿਆ ਘੜੀ ਗਿਆਰਾਂ ਵਜਾ ਰਹੀ ਸੀ। ਇਨੇ ਨੂੰ ਰੁਲੀਆ ਪਿੰਡ ਵਲੋਂ ਆਉਂਦਾ ਉਨ੍ਹਾਂ ਦੀ ਨਜ਼ਰ ਪਿਆ ਤਿੰਨਾਂ ਦੇ ਚਿਹਰੇ ਖਿੜ ਗਏ।

"ਸਾਥੀਓ, ਸ਼ਿਕਾਰ ਬੱਸਾਂ ਦੇ ਅੱਡੇ 'ਤੇ ਪਹੁੰਚ ਚੁੱਕਾ ਹੈ, ਸਾਥੀ ਬੋਘੇ ਹੋਰੀਂ ਵੀ ਉਥੇ ਪਹੁੰਚ ਗਏ ਨੇ, ਤੁਸੀਂ ਕਾਹਲੀ ਕਰੋ।" ਪੈਰ ਮਸ਼ਲ ਮਸ਼ਲ ਰੁਲੀਆ ਅਗਾਂਹ ਸਿੱਧਾ ਲੰਘ ਗਿਆ।

ਬੰਤ ਅਤੇ ਦਿਆਲ ਆਪੋ ਆਪਣਾ ਸਮਾਨ ਚੁੱਕ ਕੇ ਉਠੇ। ਉਹਨਾਂ

ਆਪਣੀਆਂ ਡੱਬਾਂ ਟੋਹੀਆਂ। ਬੱਸ ਸਟੇਂਡ ਵੱਲ ਤੁਰੇ। ਉਹਨਾਂ ਦੇ ਤੁਰਨ ਤੋਂ ਪੰਜ ਚਾਰ ਮਿੰਟ ਮਗਰੋਂ ਨਵਦੀਪ ਆਪਣੀ ਕਿਰਪਾਨ ਅਤੇ ਥੈਲਾ ਚੁੱਕ ਕੇ ਸੁੱਕੀ ਕੱਸੀ ਵਿਚਦੀ ਲੰਘਦਾ ਦੂਸਰੀ ਪਟੜੀ ਹੋਇਆ।

ਉਹ ਜਲਦੀ ਅੱਡ ਅੱਡ ਬੱਸ ਸਟੇਂਡ ਉੱਤੇ ਪਹੁੰਚ ਗਏ।

ਬੰਤ ਨੇ ਬੱਸ ਸਟੇਂਡ ਉਪਰ ਚੁਫੇਰੇ ਨਜ਼ਰ ਘੁਮਾਈ। ਖੱਬੇ ਹੱਥ ਥੋਘਾ ਸਾਧਾਰਨ ਕੁੜਤਾ ਚਾਦਰਾ ਪਹਿਨੀ ਬੱਸ ਉਡੀਕਣ ਵਾਲਿਆਂ ਵਾਂਗ ਘੁੰਮ ਰਿਹਾ ਸੀ। ਸੱਜੇ ਹੱਥ ਸੰਤ ਥੋਘੇ ਵਾਲੇ ਪਹਿਰਾਵੇ ਵਿਚ ਥੜੇ ਉੱਤੇ ਬੈਠਾ ਸੀ।

ਕੁਝ ਸਵਾਰੀਆਂ ਸੜਕ ਦੇ ਸੱਜੇ ਅਤੇ ਕੁਝ ਖੱਬੇ ਛੋਟੀਆਂ ਛੋਟੀਆਂ ਟਾਹਲੀਆਂ ਦੀ ਛਾਵੇਂ ਬੈਠੀਆਂ ਬੱਸਾਂ ਦੀ ਉਡੀਕ ਕਰ ਰਹੀਆਂ ਸਨ। ਤਿੱਖੀ ਧੁੱਪ ਹੋਣ ਕਾਰਨ ਬੱਸ ਸਟੇਂਡ ਉਪਰ ਖਾਸ ਰੌਣਕ ਨਹੀਂ ਸੀ।

ਚਿਟਕਪੜੀਆ ਆਪਣੀ ਬਾਹਰ ਨੂੰ ਢਿਲਕਦੀ ਗੋਗੜ ਉਪਰ ਖੱਬਾ ਹੱਥ ਧਰੀ ਸੱਜੇ ਹੱਥ ਨਾਲ ਗੰਜੇ ਸਿਰ ਵਾਲੇ ਕਰੋੜੀ ਸ਼ਾਹ ਨੂੰ ਕੁਝ ਸਮਝਾਉਣ ਵਿਚ ਮਗਨ ਸੀ। ਸੋਧਾ ਬਲੈਕੀਆ ਉਹਨਾਂ ਵਿਚਕਾਰ ਚਲ ਰਹੀ ਗੱਲ ਨੂੰ ਸੁਨਣ ਵਿਚ ਮਸਤ ਸੀ। ਬੰਤ ਅਤੇ ਦਿਆਲ ਸਾਧਾਰਨ ਢੰਗ ਨਾਲ ਹੌਲੀ ਹੌਲੀ ਉਹਨਾਂ ਦੇ ਪਿਛਲੇ ਪਾਸੇ ਜਾ ਖੜੇ। ਦੂਸਰੇ ਪਾਸਿਓਂ ਆਇਆ ਨਵਦੀਪ ਉਹਨਾਂ ਤੋਂ ਥੋੜੀ ਦੂਰ ਪਰ੍ਹਾਂ ਨੂੰ ਮੂੰਹ ਕਰਕੇ ਖੜਦਾ ਹੱਥਲੀ ਕਿਰਪਾਨ ਦੇ ਹੇਠਲੇ ਪਾਸੇ ਨਾਲ ਧਰਤੀ ਤੇ ਲਕੀਰਾਂ ਜਿਹੀਆਂ ਵਾਹੁਣ ਲੱਗ ਪਿਆ।

ਬੰਤ ਨੇ ਚੁਫੇਰੇ ਤੱਕਿਆ। ਸਾਰੇ ਆਪੋ ਆਪਣੇ ਕੰਮਾਂ ਵਿਚ ਮਸਤ ਸਨ। ਕਿਸੇ ਦਾ ਧਿਆਨ ਉਹਨਾਂ ਵੱਲ ਨਹੀਂ ਸੀ! ਚਿਟਕਪੜੀਏ ਹੋਰੀਂ ਆਲੇ ਦੁਆਲੇ ਤੋਂ ਬਿਲਕੁਲ ਅਵੇਸਲੇ ਸਨ। ਬੰਤ ਨੇ ਪੂਰੀ ਚੌਕਸੀ ਨਾਲ ਡੱਬ ਵਿਚੋਂ ਛੇ ਗੋਲੀ ਦਾ ਰਿਵਾਲਵਰ ਕੱਢ ਕੇ ਚਿਟਕਪੜੀਏ ਦੀ ਬੱਖੀ ਕੋਲ ਕਰਦਿਆਂ ਘੋੜਾ ਨੱਪਿਆ।

"ਟਿੱਚ" ਕਾਰਤੂਸ ਮਿੱਸ ਸੀ।

ਟਿੱਚ ਦਾ ਖੜਕਾ ਚਿਟਕਪੜੀਏ ਨੂੰ ਸੁਚੇਤ ਕਰ ਗਿਆ। ਉਸਨੇ ਪਿਛਾਂਹ ਭਾਉਂਕੇ ਤੱਕਿਆ। ਰੀਵਾਲਵਰ ਵੇਖ ਕੇ ਉਸ ਦੇ ਸਾਹ ਸੁੱਕ ਗਏ। ਬੰਤ ਨੇ ਦੂਸਰੀ ਵਾਰ ਘੋੜਾ ਨੱਪਿਆ। ਦੁਕਾਨ ਵਿਚ ਭੱਜਕੇ ਵੜਦੇ ਚਿਟਕਪੜੀਏ ਦੀਆਂ ਲੱਤਾਂ ਵਿਚਦੀ ਲੰਘਦਾ ਫਾਇਰ ਬਜਾਜੀ ਦੀ ਦੁਕਾਨ ਦੇ ਤਖਤਿਆਂ ਨੂੰ ਕੰਬਾ

ਗਿਆ। ਸੱਧੇ ਬਲੈਕੀਏ ਨੇ ਦਿਆਲ ਦੇ ਘੋੜਾ ਨੱਪਣ ਤੋਂ ਪਹਿਲਾਂ ਹੀ ਦਿਆਲ ਦਾ ਬਾਰਾਂ ਬੋਰ ਆਪਣਾ ਹੱਥ ਮਾਰਕੇ ਹੇਠਾਂ ਡਿਗਾ ਦਿੱਤਾ। ਕਰੋੜੀ ਸ਼ਾਹ ਤੇ ਚਿਟ-ਕਪੜੀਏ ਦੇ ਦੁਕਾਨ ਵਿਚ ਦਾਖਲ ਹੋਣ ਮਗਰੋਂ ਦੁਕਾਨ ਅੰਦਰ ਭੱਜਕੇ ਦਾਖਲ ਹੁੰਦੇ ਸੱਧੇ ਬਲੈਕੀਏ ਦੇ ਮੋਢਿਆਂ ਉਪਰ ਮਿਆਨ ਸਣੇ ਈ ਨਵਦੀਪ ਨੇ ਕਿਰਪਾਨ ਮਾਰੀ। ਉਸ ਨੂੰ ਕਿਰਪਾਨ ਮਿਆਨੋਂ ਧੂਣ ਦਾ ਸਮਾਂ ਈ ਨਹੀਂ ਸੀ ਮਿਲਿਆ। ਸਾਰਾ ਕੁਝ ਮਿੰਟਾਂ ਵਿਚ ਵਾਪਰ ਚੁੱਕਾ ਸੀ। ਚਿਟਕਪੜੀਏ ਹੋਰਾਂ ਨੇ ਤੁਰੰਤ ਦੁਕਾਨ ਅੰਦਰੋਂ ਬੰਦ ਕਰ ਲਈ ਸੀ। ਬੰਤ ਹੋਰੀਂ 'ਨਕਸਲਬਾੜੀ - ਜ਼ਿੰਦਾਬਾਦ' ਦੇ ਨਾਹਰੇ ਮਾਰਦੇ ਤਖਤੇ ਭੰਨਣ ਲਈ ਖੌਝ ਰਹੇ ਸਨ। ਐਸ. ਡੀ. ਓ ਦੇ ਦਫਤਰ ਵਲੋਂ ਐਸ. ਡੀ. ਓ. ਤੇ ਲੱਖਾ ਸਰਪੰਚ ਕਰੋੜੀ ਸ਼ਾਹ ਦੀ ਦੁਕਾਨ ਵੱਲ ਤੁਰਨ ਲੱਗੇ। ਉਹਨਾਂ ਨੇ ਹਾਲੇ ਮਸਾਂ ਦੋ ਕਦਮ ਈ ਪੁੱਟੇ ਹੋਣਗੇ ਕਿ 'ਕਾ...ਅ ੜ' ਕਰਦਾ ਫਾਇਰ ਉਹਨਾਂ ਦੇ ਉਪਰ ਦੀ ਗੁਜ਼ਰ ਗਿਆ।

"ਖਬਰਦਾਰ ਜੇ ਕੋਈ ਉਸ ਪਾਸੇ ਵੱਲ ਵਧਿਆ, ਗੋਲੀ ਨਾਲ ਉਡਾ ਦਿਤਾ ਜਾਵੇਗਾ।" ਖੱਬਿਉਂ ਸੱਜਿਓਂ ਬੋਘੇ ਅਤੇ ਸੰਤ ਨੇ ਲਲਕਾਰਾ ਮਾਰਿਆ।

ਥਰ ਥਰ ਕੰਬਦਾ ਐਸ. ਡੀ. ਓ. ਅਤੇ ਲੱਖਾ ਸਰਪੰਚ ਪੁੱਠਪੈਰੇ ਮੁੜ ਦਫਤਰ ਵਿਚ ਜਾ ਬੈਠੇ।

ਬੰਤ ਹੋਰੀਂ ਪੂਰੇ ਦਸ ਮਿੰਟ ਬੂਹਾ ਖੋਲ੍ਹਣ ਦੇ ਯਤਨ ਕਰਦੇ ਰਹੇ। ਪਰ ਤਖਤੇ ਨਾ ਖੁਲ੍ਹੇ।

"ਭਾਰਤ ਦੀ ਲੁੱਟੀ ਪੁੱਟੀ ਜਾ ਰਹੀ ਜਨਤਾ ਦੇ ਦੁਸ਼ਮਣ ਜਾਗੀਰਦਾਰੋ, ਥੋਡੀ ਮੌਤ ਦੀ ਘੰਟੀ ਨਕਸਲਬਾੜੀ ਨੇ ਖੜਕਾ ਦਿੱਤੀ ਹੈ, ਤੁਸੀਂ ਹੁਣ ਨਹੀਂ ਬਚ ਸਕਦੇ, ਲੋਕ ਹੁਣ ਤੁਹਾਡੇ ਕੋਲੋਂ ਗਿਣ ਗਿਣ ਹਿਸਾਬ ਕਿਤਾਬ ਲੈਣਗੇ।" ਬੰਤ ਪੂਰੇ ਜੋਸ਼ ਨਾਲ ਦੋ ਮਿੰਟ ਬੋਲਦਾ ਰਿਹਾ।

" ਨਕਸਲਬਾੜੀ-ਜ਼ਿੰਦਾਬਾਦ " " ਜਗੀਰਦਾਰੀ-ਮੁਰਦਾਬਾਦ "

ਨਾਹਰਿਆ ਤੋਂ ਮਗਰੋਂ ਉਹਨਾਂ ਨੇ ਲਗਾਤਾਰ ਦੋ ਮਿੰਟ ਹਵਾਈ ਫਾਇਰ ਕੀਤੇ। ਫਾਇਰਾਂ ਨੇ ਚੁਫੇਰੇ ਪਸਰੇ ਸਨਾਟੇ ਨੂੰ ਹੋਰ ਗੰਭੀਰ ਬਣਾਇਆ। ਦੁਕਾਨਾਂ ਵਿਚ ਖੜ੍ਹੇ ਲੋਕ ਹੋਰ ਸੁੰਗੜਣ ਲੱਗੇ।

ਉਹ ਪੰਜੇ ਫਾਇਰ ਕਰਦੇ ਅਤੇ ਨਾਹਰੇ ਮਾਰਦੇ ਖੇਤਾਂ ਨੂੰ ਹੋ ਤੁਰੇ। ਬੱਸ ਸਟੈਂਡ ਤੋਂ ਪੰਦਰਾਂ - ਵੀਹ ਕਰਮਾਂ ਅਗਾਂਹ ਲੰਘ ਕੇ ਉਹਨਾਂ ਨਾਹਰੇ ਮਾਰਨੇ ਅਤੇ

ਫਾਇਰ ਕਰਨੇ ਬੰਦ ਕਰ ਦਿੱਤੇ। ਉਹਨਾਂ ਵਿਚਕਾਰ ਅਸਫਲ ਹੋਏ ਐਕਸ਼ਨ ਸਬੰਧੀ ਗੱਲਾਂ ਚੱਲ ਪਈਆਂ।

"ਲੋਕਾਂ ਦਾ ਲਹੂ ਪੀਣੇ ਦੀ ਉਮਰ ਹੋਰ ਕੁਝ ਦਿਨ ਲੰਮੀ ਹੋ ਗਈਐ।" ਬੰਤ ਨੂੰ ਚਿਟਕਪੜੀਏ ਦੇ ਬਚ ਜਾਣ ਦਾ ਭਾਰੀ ਅਫਸੋਸ ਹੋ ਰਿਹਾ ਸੀ।

"ਕੁੜੀ ਜੁਾਵੇ ਦਾ ਪਹਿਲਾ ਕਾਰਤੂਸ ਈ ਪੱਟੀ-ਮੇਸ ਕਰ ਗਿਆ।" ਦਿਆਲ ਮੱਥੇ ਤੋਂ ਮੁੜ੍ਹਕੇ ਦੇ ਤੁਪਕੇ ਪੂੰਝ ਰਿਹਾ ਸੀ "...ਪਿਛਲੇ ਕਾੜ੍ਹ ਕਾੜ੍ਹ ਚੱਲੇ।"

"ਤੇਰਾ ਵੀ ਉਡਦੇ ਜਨੌਰਾਂ ਨੂੰ ਡੇਗਣ ਵਾਲਾ ਆਪ ਈ ਹੇਠਾਂ ਡਿੱਗ ਪਿਆ?" ਦਿਆਲ ਹੱਥੋਂ ਸੋਧੇ ਦੇ ਡਿਗਵਾਏ ਪਸਤੌਲ ਦੀ ਗੱਲ ਯਾਦ ਕਰਕੇ ਬੰਤ ਨੂੰ ਚੋਹ ਚੜ੍ਹੀ।

"ਇਹਨੇ ਤਾਂ ਸਾਥੀ, ਊਈਂ ਮੁਰਦੜੇ ਹੱਥਾਂ ਨਾਲ ਫੜਿਆ ਸੀ, ਬਸ ਸੋਧੇ ਦੇ ਮਾੜਾ ਜਾ ਹੱਥ ਮਾਰਨ ਨਾਲ ਬਾਰਾਂ ਬੋਰ ਹੇਠਾਂ ਜਾ ਡਿਗਿਆ।" ਨਵਦੀਪ ਨੂੰ ਵੀ ਉਸ ਤੇ ਗੁੱਸਾ ਆ ਰਿਹਾ ਸੀ।

"ਪਤਾ ਈ ਨਹੀਂ ਪਤੰਦਰ ਨੇ ਕਿਹੜੇ ਵੇਲੇ ਹੱਥ ਮਾਰਿਆ?" ਦਿਆਲ ਆਪਣੀ ਗਲਤੀ 'ਤੇ ਕੱਚਾ ਜਿਹਾ ਹੋਇਆ।

"ਠੀਕ ਐ ਸਾਥੀ, ਉਹਨੇ ਤੈਨੂੰ ਦੱਸਣਾ ਸੀ ਬਈ ਮੈਂ ਹੁਣ ਹੱਥ ਮਾਰਨੈਂ. ਤੂੰ ਗੁਰੀਲਿਆ ਤਿਆਰ ਹੋਜਾ।" ਮੁਸਕਰਾਉਂਦੇ ਬੋਘੇ ਨੇ ਦਿਆਲ ਨੂੰ ਵਿਅੰਗ ਮਾਰਿਆ।

"ਪਤੰਦਰਾ, ਐਕਸ਼ਨ ਦੇ ਮੈਦਾਨ 'ਚ ਸੀ ਜਾਂ ਦਾਈਆਂ ਦੁੱਕੜੇ ਖੇਡਦਾ ਸੀ?" ਸੰਤ ਨੇ ਵਾਰ ਕੀਤਾ।

ਸਾਰੇ ਇਕ ਤਰ੍ਹਾਂ ਦਿਆਲ ਦੇ ਗੱਲ ਪੈ ਗਏ ਸਨ।

ਨਵਦੀਪ ਨੇ ਆਪਣੀ ਗਲਤੀ ਮਹਿਸੂਸ ਕਰਦਿਆਂ ਨਾਲ ਦੀ ਨਾਲ ਇਹ ਵੀ ਮਹਿਸੂਸ ਕੀਤਾ ਕਿ ਦਿਆਲ ਨੂੰ ਸ਼ਰਮਿੰਦਾ ਨਾ ਕੀਤਾ ਜਾਵੇ।

"ਚਲੋ ਸਾਥੀਓ! ਛੱਡੋ ਦਿਆਲ ਦੀ ਗੱਲ ਨੂੰ, ਹੋਰ ਕੋਈ ਕੰਮ ਦੀ ਗੱਲ ਕਰੀਏ।" ਕੰਮ ਦੀ ਗੱਲ ਹੋਰ ਕੀ ਹੋ ਸਕਦੀ ਸੀ ਉਸ ਸਮੇਂ ਅਸਫਲ ਹੋਏ ਐਕਸ਼ਨ ਤੋਂ ਬਿਨਾਂ। ਉਹ ਦਿਆਲ ਦੀ ਗੱਲ ਛੱਡਕੇ ਅਸਫਲ ਹੋਏ ਐਕਸ਼ਨ ਬਾਰੇ ਵਿਚਾਰ

ਕਰਨ ਲੱਗ ਪਏ। ਉਨ੍ਹਾਂ ਦੇ ਪੈਰ ਆਪ ਮੁਹਾਰੇ, ਕਪਾਹਾਂ-ਨਰਮਿਆਂ, ਕਮਾਦਾਂ ਆਦਿ ਫਸਲਾਂ ਵਿਚਕਾਰ ਦੀ ਉਸ ਪਿੰਡ ਵਲ ਵਧ ਰਹੇ ਸਨ ਜਿਸ ਪਿੰਡ ਦੇ ਪਾਰਟੀ ਹਮਦਰਦ ਕੋਲ, ਐਕਸ਼ਨ ਕਰਨ ਮਗਰੋਂ, ਠਹਿਰਨ ਦੀ ਸਕੀਮ ਉਨ੍ਹਾਂ ਨੇ ਪਹਿਲਾਂ ਈ ਬਣਾਈ ਹੋਈ ਸੀ।

"ਸਾਥੀਓ, ਔਹ ਸਾਹਮਣੇ ਇਕੱਠ ਜਿਹਾ ਕੀ ਆ ਰਿਹਾ ਐ?" ਨਵਦੀਪ ਨੇ ਦੋ,ਢਾਈ ਸੌ ਕਰਮ ਦੀ ਦੂਰੀ 'ਤੇ ਬੁਸ਼ਲੇ ਪਿੰਡ ਵਲੋਂ ਆ ਰਹੀ ਭੀੜ ਵੱਲ ਤੱਕਿਆ।

"ਉਨ੍ਹਾਂ ਕੋਲ ਤਾਂ ਰਾਇਫਲਾਂ ਵੀ ਨੇ" ਜਿਆਲ ਨੇ ਆਖਿਆ।

"ਮੂਹਰੇ ਘੁੱਕਰ ਅਤੇ ਸੋਧੇ ਹੋਰੀਂ ਜਾਪ ਰਹੇ ਨੇ"

"ਕਾੜ, ਕਾੜ" ਕਰਦੇ ਦੋ ਫਾਇਰ ਪਿੱਛੋਂ ਦੀ ਆਕੇ ਉਨ੍ਹਾਂ ਤੋਂ ਪੰਜ ਸਤ ਫੁੱਟ ਪਾਸੇ ਦੀ ਗੁਜਰ ਗਏ। ਪੰਜਾਂ ਨੇ ਇਕ ਦਮ ਪਿੱਛਾਂਹ ਭਉਂ ਕੇ ਤੱਕਿਆ। ਸਵਾ-ਡੇਢ ਸੌ ਕਰਮ ਦੀ ਵਿੱਥ ਉੱਤੇ ਸ਼ਮਸ਼ੀਰਗੜ੍ਹ ਵਲੋਂ ਲਾਇਸੰਸੀਆਂ ਤੇ ਪੁਲਸੀਆਂ ਦਾ ਭਾਰੀ ਇਕੱਠ ਆ ਰਿਹਾ ਸੀ। ਉਨ੍ਹਾਂ ਵਿਚਕਾਰ ਚਿਟਕਪੜੀਆ, ਐਸ. ਡੀ. ਓ. ਅਤੇ ਲੱਖਾ ਸਰਪੰਚ ਵੀ ਸੀ।

"ਸਾਥੀਓ, ਆਪਾਂ ਦੁਸ਼ਮਣਾਂ ਦੇ ਘੇਰੇ ਵਿਚ ਆ ਗਏ ਹਾਂ" ਪਲਾਂ ਵਿਚ ਬੰਤ ਦੋਵੀਂ ਪਾਸੀਂ ਤੱਕਦਾ ਸਾਰੀ ਗੱਲ ਸਮਝ ਗਿਆ "ਆਪਾਂ ਨੂੰ ਹੇਠਾਂ ਲੇਟਕੇ ਔਹ ਸਾਹਮਣੇ ਖਾਲ਼ ਵਿਚ ਪੁਜ਼ੀਸ਼ਨਾਂ ਲੈ ਲੈਣੀਆਂ ਚਾਹੀਦੀਆਂ ਨੇ" ਬੰਤ ਹੁਕਮ ਦੇਣ ਤੋਂ ਫੌਰਨ ਮਗਰੋਂ ਹੇਠਾਂ ਲੇਟਿਆ। ਉਹ ਚਾਰੇ ਵੀ ਲੇਟੇ। ਪੰਜੇ ਗੋਡਿਆਂ ਭਾਰ ਰਿੜਦੇ ਰਿੜ੍ਹਦੇ ਧੋਰੀ ਖਾਲ਼ ਵੱਲ ਵਧਣ ਲੱਗੇ। ਦੋਵਾਂ ਪਾਸਿਆਂ ਤੋਂ ਹੁੰਦੇ ਫਾਇਰ ਉਨ੍ਹਾਂ ਦੇ ਆਸੇ ਪਾਸੇ ਦੀ ਗੁਜਰਨ ਲੱਗੇ।

ਉਨ੍ਹਾਂ ਪੰਜਾਂ ਨੇ ਲੱਕ ਲੱਕ ਡੂੰਘੇ ਖਾਲ਼ ਵਿਚ ਪੁਜ਼ੀਸ਼ਨਾਂ ਲੈ ਲਈਆਂ।

"ਸਾਥੀ ਸੰਤ, ਤੂੰ ਬੁਸ਼ਲੇ ਪਿੰਡ ਵਲ ਫਾਇਰ ਕਰ, ਮੈਂ ਸਮਸ਼ੀਰ ਗੜ੍ਹ ਵਲ ਫਾਇਰ ਕਰਦਾ ਹਾਂ" ਕਾਰਤੂਸਾਂ ਵਾਲੇ ਬੈਗ ਦੀ ਜ਼ੰਜ਼ੀਰ ਖੋਲ੍ਹਕੇ ਹੈਂਡ ਗਰਨੇਡ ਆਪਣੇ ਕੋਲ ਧਰਦੇ ਬੰਤ ਨੇ ਦਿਆਲ, ਬੋਘੇ ਅਤੇ ਨਵਦੀਪ ਵਲ ਤੱਕਿਆ "ਤੁਸੀਂ ਸਾਥੀਓ, ਖਾਲੋ ਖਾਲ ਰਿੜ੍ਹਦੇ ਰਿੜ੍ਹਦੇ ਬਚਕੇ ਨਿਕਲਣ ਦੀ ਕੋਸ਼ਿਸ ਕਰੋ ਆਪਣਾ ਸਾਰਿਆਂ ਦਾ ਬਚਕੇ ਨਿਕਲਣਾ ਮੁਸ਼ਕਲ ਹੈ।"

ਬੰਤ ਦਾ ਹੁਕਮ ਸੁਣਦਿਆਂ ਸਾਰ ਸੰਤ ਬੁਸ਼ਲੇ ਵੱਲ ਫਾਇਰ ਕਰਨ ਲੱਗਾ।

ਦਿਆਲ ਆਪਣਾ ਬਾਰਾਂ ਬੋਰ ਸਾਂਭਦਾ ਖਾਲੋ ਖਾਲ ਸੱਜੇ ਪਾਸੇ ਨੂੰ ਰਿੜ੍ਹਨ ਲੱਗਾ।

ਨਵਦੀਪ ਅਤੇ ਬੋਘਾ, ਬੰਤ ਅਤੇ ਸੰਤ ਦੀਆਂ ਅੱਖਾਂ ਵਿਚ ਤੱਕਣ ਲਗੇ।

ਸਾਥੀਓ,! ਅਸੀਂ ਤੁਹਾਨੂੰ ਛੱਡਕੇ ਨਹੀਂ ਜਾ ਸਕਦੇ" ਨਵਦੀਪ ਨੇ ਕਿਹਾ।

"ਅਸੀਂ ਤੁਹਾਡੇ ਨਾਲ ਈ ਜੀਵਾਂਗੇ ਅਤੇ ਨਾਲ ਈ ਮਰਾਂਗੇ" ਬੋਘਾ ਜ਼ਜਬਾਤ ਵਿਚ ਆਇਆ "ਸਾਥੀਆਂ ਨੂੰ ਛੱਡਕੇ ਮੈਦਾਨੋਂ ਨਿਕਲਣਾ ਸਾਨੂੰ ਕਬੂਲ ਨਹੀਂ।"

"ਲਾਲ ਕਿਤਾਬ ਦੇ ਕਿਹੜੇ ਪੰਨੇਂ ਤੇ ਲਿਖੀਐ ਸਾਥੀਆ ਤੇਰੀ ਇਹ ਗੱਲ ? ਸੰਤ ਨੇ ਰਿਵਾਲਵਰ ਲੋਡ ਕਰਦਿਆਂ ਬੋਘੇ ਵਲ ਤੱਕਿਆ।

"ਮੈਨੂੰ ਜਾਪ ਰਿਹੈ ਸਾਥੀਓ ਤੁਸੀਂ ਪਾਗਲ ਹੋ ਗਏ ਹੋ" ਸਮਸ਼ੀਰ ਗੜ੍ਹ ਵਲ ਫਾਇਰ ਕਰਦਾ ਬੰਤ ਚੀਕਿਆ "ਦੁਸ਼ਮਣ ਦੋਵਾਂ ਪਾਸਿਆਂ ਤੋਂ ਵਧ ਰਿਹਾ ਹੈ ਤੇ ਤੁਸੀਂ ਬਹਿਸ ਛੇੜ ਬੈਠੇ ਹੋ। ਕੋਈ ਸਿਧਾਂਤ ਨਹੀਂ ਕਹਿੰਦਾ ਬੇਅਰਥ ਪਾਰਟੀ ਦਾ ਨੁਕਸਾਨ ਕਰੋ। ਮਾਓ ਵਿਚਾਰਧਾਰਾ ਕਹਿੰਦੀਐ ਬੇਲੋੜੀਆਂ ਕੁਰਬਾਨੀਆਂ ਤੋਂ ਬਚੋ।"

"ਸਾਥੀਓ।" ਨਵਦੀਪ ਅਤੇ ਬੋਘਾ ਅਗੱੜ ਪਿੱਛੜ ਚ੍ਹਿਚਲਾਏ "ਅਸੀਂ ਤੁਹਾਨੂੰ ਛੱਡਕੇ ਕਿਵੇਂ ਜਾਈਏ ਸਾਡਾ ਚਿੱਤ ਨਹੀਂ ਮੰਨਦਾ ਸਾਡਾ ਦਿਲ ਨਹੀਂ ਕਰਦਾ ?"

"ਤੁਸੀਂ ਚਿੱਤ ਦੇ ਆਖੇ ਲੱਗਣਾਂ ਹੈ ? ਦਿਲ ਦੇ ਆਖੇ ਲੱਗਣਾਂ ਹੈ ? ਜਾਂ ਕਮਾਂਡਰ ਦਾ ਹੁਕਮ ਮੰਨਣਾ ਹੈ ?" ਬੰਤ ਲਾਲ ਸੁਰਖ ਅੱਖਾਂ ਨਾਲ ਉਨ੍ਹਾਂ ਨੂੰ ਤੱਕਣ ਲੱਗਾ। ਉਨ੍ਹਾਂ ਦੀ ਮੋਹ ਭਰੀ ਹਾਲਤ ਤੋਂ ਪਰਭਾਵਤ ਹੋਕੇ ਉਹ ਰੋਣ ਹੱਕੀ ਆਵਾਜ਼ ਵਿਚ ਬੋਲਣ ਲੱਗਾ "ਸਾਥੀਓ, ਤੁਹਾਨੂੰ ਸਾਡੀ ਕਸਮ, ਪਾਰਟੀ ਦੀ ਕਸਮ ਸ਼ਹੀਦਾਂ ਦੀ ਕਸਮ, ਤੁਸੀਂ ਚਲੇ ਜਾਓ-ਚਲੇ ਜਾਓ"

ਬੰਤ ਦੀ ਹਾਲਤ ਸਮਝਦਿਆਂ ਉਹ ਨਾ ਚਾਹੁੰਦੇ ਵੀ ਜਾਣ ਲਈ ਤਿਆਰ ਹੋਏ।

"ਚੰਗਾ ਸਾਥੀਓ, ਸਾਡਾ ਲਾਲ ਸਲਾਮ, ਅਸੀਂ ਤੁਹਾਡੇ ਨਾਲ ਵਾਇਦਾ ਕਰਦੇ ਹਾਂ।

ਆਖਰੀ ਦਮ ਤੱਕ ਤੁਹਾਡੇ ਰਾਹਾਂ ਤੇ ਚੱਲਦੇ ਰਹਾਂਗੇ ਤੁਹਾਡੇ ਅਤੇ ਦੂਸਰੇ ਸ਼ਹੀਦਾਂ ਦੇ ਖ਼ੂਨ ਨੂੰ ਪਾਣੀ ਨਹੀਂ ਬਣਨ ਦਿਆਂਗੇ "

ਬੱਘੇ ਅਤੇ ਨਵਦੀਪ ਨੇਂ ਨਜ਼ਰ ਭਰਕੇ ਸੰਤ ਅਤੇ ਬੰਤ ਵੱਲ ਪਿਆਰ ਨਾਲ ਤੱਕਿਆ।

"ਬਸ ਸਾਥੀਓ, ਸਾਡੀ ਇਹੋ ਆਖਰੀ ਖਾਹਸ਼ ਹੈ" ਬੰਤ ਮੁਸ਼ਕਰਾਇਆ।

ਸੰਤ ਨੇ ਮੁੱਕਾ ਵੱਟਕੇ ਉਨਾਂ ਨੂੰ ਅਲਵਿਦਾ ਆਖੀ।

ਨਵਦੀਪ ਤੇ ਬੱਘਾ ਖਾਲੇ-ਖਾਲ ਖੱਬੇ ਪਾਸੇ ਨੂੰ ਰਿੜ੍ਹਨ ਲੱਗੇ। ਬੰਤ ਅਤੇ ਸੰਤ ਨੇੜੇ ਆ ਰਹੇ ਦੁਸ਼ਮਣਾਂ ਨੂੰ ਠੱਲ੍ਹਣ ਲਈ ਕਾੜ-ਕਾੜ ਗੋਲੀਆਂ ਚਲਾ ਰਹੇ ਸਨ। ਦੋਵਾਂ ਪਾਸਿਆਂ ਦੇ ਦੁਸ਼ਮਣ ਰੁਕ ਗਏ ਸਨ। ਉਹ ਵੀ ਧਰਤੀ 'ਤੇ ਲੇਟਕੇ ਗੋਲੀਆਂ ਚਲਾਉਣ ਲੱਗ ਪਏ ਸਨ।

ਕਾੜ-ਕਾੜ ਚਲਦੀਆਂ ਗੋਲੀਆਂ ਅੱਗ ਵ੍ਹਰਾ ਰਹੀਆਂ ਸਨ।

ਬੁਸ਼ਲੇ ਦੇ ਖੇਤ ਲੜਾਈ ਦਾ ਮੈਦਾਨ ਬਣ ਗਏ ਜਾਪਦੇ ਸਨ।

ਪੰਛੀ ਰੁੱਖਾਂ ਤੋਂ ਆਲ੍ਹਣੇਂ ਛੱਡਕੇ ਭੱਜ ਨਿਕਲੇ ਸਨ।

ਖੇਤਾਂ ਵਿਚ ਕੰਮ ਕਰਦੇ ਕਿਸਾਨ ਸਭ ਕੁਝ ਵੇਖਕੇ ਹੈਰਾਨ ਹੋ ਰਹੇ ਸਨ।

ਸ਼ਮਸ਼ੀਰ ਗੜ੍ਹ ਵੱਲੋਂ ਆਈ ਗੋਲੀ ਸੰਤ ਦੇ ਖਾਲ੍ਹ ਦੀ ਵੱਟ ਤੋਂ ਉੱਚੇ ਹੋਏ ਸਿਰ ਵਿਚ ਆ ਵੱਜੀ। ਉਸ ਦੇ ਹੱਥ ਵਿਚੋਂ ਪਸਤੌਲ ਡਿੱਗ ਪਿਆ। ਬੰਤ ਜਜ਼ਬਾਤ ਵਿਚ ਆਕੇ ਸੰਤ ਦਾ ਲਹੂ-ਲੁਹਾਣ ਸਿਰ ਆਪਣੀ ਬੁੱਕਲ ਵਿਚ ਲੈਂਦਾ ਉੱਚੀਂ-ਉੱਚੀਂ ਚੀਕਣ ਲੱਗਾ "ਸਾਥੀਆ ! ਲੋਕਾਂ ਦੀ ਖਾਤਰ ਡੁਲ੍ਹਿਆ ਲਹੂ ਪਾਣੀ ਨਹੀਂ ਬਣਦਾ ਹੁੰਦਾ "ਜਜ਼ਬਾਤ ਵਿਚ ਬੋਲ ਰਿਹਾ ਬੰਤ ਨਾਲ ਦੀ ਨਾਲ ਫਾਇਰ ਕਰ ਰਿਹਾ ਸੀ। ਕਦੇ ਉਹ ਸੱਜੇ ਪਾਸੇ ਹੱਥ ਘੁਮਾਉਂਦਾ ਕਦੇ ਖੱਬੇ ਪਾਸੇ। ਇਉਂ ਫਾਇਰ ਕਰ ਰਹੇ ਬੰਤ ਦਾ ਹੱਥ ਇਕ ਵਾਰ ਖਾਲ ਤੋਂ ਉੱਚਾ ਉਠ ਖੜਾ। ਬੁਸ਼ਲੇ ਵੱਲੋਂ ਆਇਆ ਫਾਇਰ ਉਸ ਦੇ ਗੁੱਟ ਉੱਪਰ ਆ ਵੱਜਾ। ਰਿਵਲਵਰ ਹੱਥ 'ਚੋਂ ਉੱਛਲਕੇ ਦੋ ਤਿੰਨ ਕਰਮਾਂ ਪਰਾਂ ਜਾ ਡਿੱਗਾ। ਰਿਵਾਲਵਰ ਚੁੱਕਦੇ ਬੰਤ ਦੀ ਨਜ਼ਰ ਵੀਹ-ਪੱਚੀ ਕਰਮਾਂ ਪਰ੍ਹਾਂ ਖਾਲ੍ਹ ਦੀ ਵੱਟ ਉਪਰ ਲਹੂ-ਲੁਹਾਣ ਹੋਏ ਬੱਘੇ ਵੱਲ ਗਈ। ਖਾਲ ਦੀ ਵੱਟ ਟੱਪਕੇ ਕਮਾਦ ਵਿਚ ਦਾਖਲ ਹੁੰਦੇ ਬੱਘੇ ਨੂੰ ਦੁਸ਼ਮਣਾਂ ਦੀਆਂ ਗੋਲੀਆਂ ਨੇ ਭੁੰਨ ਦਿੱਤਾ ਸੀ।

ਉਸ ਨੇ ਦੁਸ਼ਮਣ ਦੀਆਂ ਹੋਰ ਗੋਲੀਆਂ ਨਾਲ ਸ਼ਹੀਦ ਹੋਣ ਵਾਰੇ ਮਨ ਬਣਾ ਲਿਆ ਸੀ। ਕਿਉਂਕਿ ਬਾਜੀ ਹੱਥੋਂ ਨਿੱਕਲ ਰਹੀ ਸੀ।

ਕਾੜ, ਕਾੜ ਕਰਦੀਆਂ ਗੋਲੀਆਂ ਨੇ ਖੜ੍ਹੇ ਬੰਤ ਨੂੰ ਢੇਰੀ ਕਰ ਦਿੱਤਾ ਲਹੂ ਦੇ ਘਾਣ ਵਿਚ ਡਿੱਗਦੇ ਬੰਤ ਦੇ ਸੰਘ ਵਿਚੋਂ ਨਿੱਕਲਦੀ ਅਵਾਜ਼ ਸੰਘ ਵਿਚ ਈ ਰਹਿ ਗਈ "ਸ਼ਹੀਦਾਂ ਦਾ ਲਹੂ ਪਾਣੀ ਨਹੀਂ ..."

★★★

## ੬

ਉਸ ਦਿਨ ਨਵਦੀਪ ਅਤੇ ਦਿਆਲ ਦਿਟਕਪੜੀਏ ਦੇ ਗੁੰਡਿਆਂ, ਪੁਲਸੀਆ, ਲਾਇਸੈਂਸੀਆਂ ਅਤੇ ਸਧਾਰਨ ਲੋਕਾਂ ਦੇ ਘੇਰੇ ਵਿਚੋਂ ਬਚਦੇ ਬਚਾਉਂਦੇ ਸਹੀ ਸਲਾਮਤ ਨਿਕਲੇ। ਬੰਤ, ਬੱਘਾ ਅਤੇ ਸੰਤ ਸ਼ਹੀਦ ਹੋ ਗਏ। ਚਿਟਕਪੜੀਏ ਅਤੇ ਉਸਦੇ ਗੁੰਡਿਆਂ ਵੱਲੋਂ ਬੰਤ ਹੋਰਾਂ ਨੂੰ ਘੇਰਨ ਵਾਸਤੇ ਲੋਕਾਂ ਨਾਲ ਉਦੋਂ ਕੀਤੀ ਗਈ ਚਾਰ ਸੌ ਵੀਹ ਹੁਣ ਲੋਕਾਂ ਅਦਰ ਨੰਗੀ ਹੋਣ ਲਗ ਪਈ ਸੀ। ਲੋਕ ਹੁਣ ਉਨ੍ਹਾਂ ਨੂੰ ਕਰੋੜੀ ਸ਼ਾਹ ਦੀ ਦੁਕਾਨ ਲੁੱਟਣ ਲਈ ਆਏ ਡਾਕੂ ਸਮਝਣੋਂ ਹਟ ਗਏ ਸਨ। ਪਿੰਡਾਂ ਤੇ ਸ਼ਹਿਰਾਂ ਦੀਆਂ ਕੰਧਾਂ ਉੱਪਰ ਚਿਪਕੇ ਪੋਸਟਰਾਂ, ਲਿਖੇ ਨਾਹਰਿਆਂ, ਪਾਰਟੀ - ਹਮਦਰਦਾਂ ਅਤੇ ਕਈ ਹੋਰ ਸਾਧਨਾਂ ਰਾਹੀਂ ਲੋਕਾਂ ਨੂੰ ਅਸਲੀਅਤ ਦਾ ਪਤਾ ਲੱਗ ਗਿਆ ਸੀ। ਉਨ੍ਹਾਂ ਦੇ ਮਨਾ ਅੰਦਰ ਚਿਟਕਪੜੀਏ, ਉਸਦੇ ਗੁੰਡਿਆਂ ਅਤੇ ਪੁਲਸੀਆਂ ਖਿਲਾਫ ਸੁਲਗਦੀ ਨਫ਼ਰਤ ਮਗ੍ਹੀ। ਆਪਣੇ ਖੇਤਾਂ ਵਿਚ ਡੁਲ੍ਹੇ ਬੰਤ ਹੋਰਾਂ ਦੇ ਲਹੂ ਤੋਂ ਲੋਕ ਪ੍ਰਭਾਵਤ ਹੋਏ। ਆਪਣੀ ਸਮਝ ਦੇ ਆਧਾਰ ਤੇ ਲੋਕਾਂ ਨੇ ਆਪਣੇ ਖੇਤਾਂ ਵਿਚ ਹੋਏ ਘੋਰ ਪਾਪ ਨੂੰ ਉਤਾਰਨ ਲਈ ਅਤੇ ਬੰਤ ਹੋਰਾਂ ਦੀ ਰੂਹ ਨੂੰ ਸ਼ਾਂਤੀ ਪਹੁੰਚਾਉਣ ਲਈ ਪਿੰਡਾਂ ਦੇ ਗੁਰਦੁਆਰਿਆਂ ਵਿਚ ਅਖੰਡ-ਪਾਠ ਖੁਲ੍ਹਵਾਏ ਅਤੇ ਜੱਗ ਕੀਤੇ। ਪਾਰਟੀ - ਹਮਦਰਦ ਉਸ ਘੜੀ ਨੂੰ ਬੇ ਸਬਰੀ ਨਾਲ ਉਡੀਕਣ ਲਗ ਪਏ, ਜਿਸ ਘੜੀ ਉਨ੍ਹਾਂ ਦੇ ਕੰਨੀ ਚਿਟਕਪੜੀਏ ਦੇ ਐਕਸ਼ਨ ਦੀ ਖਬਰ ਪੈਣੀ ਸੀ। ਕਈ ਪਾਰਟੀ ਹਮਦਰਦਾਂ ਨੇ ਪਾਰਟੀ ਦੀ ਸੇਵਾ ਲਈ ਆਪਣੇ ਆਪ ਨੂੰ ਪਾਰਟੀ ਦੇ ਹਵਾਲੇ ਕੀਤਾ। ਦੇਵ ਆਇਆ, ਮੀਟਿੰਗ ਹੋਈ

ਲਛਮਣ ਜੇਲਾ, ਅਜਮੇਰ ਅਤੇ ਕਈ ਹੋਰ ਨੌਜਵਾਨ ਪਾਰਟੀ ਦੇ ਹੋਲ-ਟਾਈਮਰ
ਲਏ ਗਏ। ਸੁਰਤੇਜ ਨਾਂ ਦੇ ਕਾਲਜੀਏਟ ਨੇ ਨਵਦੀਪ ਹੋਰਾਂ ਨੂੰ ਅਣਜਾਣੀ ਥਾਂ
ਤੋਂ ਚਾਰ ਗਰਨੇਡ ਲਿਆ ਕੇ ਦੇ ਦਿਤੇ। ਚਿਟਕਪੜੀਏ ਨੂੰ ਬਿਲੇ ਲਾਉਣ ਦਾ ਫੈਸਲਾ
ਕੀਤਾ ਗਿਆ। ਰੁਲੀਏ ਦੀ ਦਿੱਤੀ ਸੂਹ ਮੁਤਾਬਕ ਰਾਤ ਦੇ ਦੋ ਵਜੇ ਨਵਦੀਪ,
ਲਛਮਣ ਅਤੇ ਦਿਆਲ ਤਿਆਰ ਬਰ ਤਿਆਰ ਹੋ ਕੇ ਤੁਰੇ। ਨੌਹਰੇ ਕੋਲੋਂ ਦੀ
ਬੈਠਕ ਕੋਲ ਪਹੁੰਚੇ। ਨਵਦੀਪ ਅਤੇ ਲਛਮਣ ਹੈਂਡ ਗਰਨੇਡ ਲੈ ਕੇ ਬੈਠਕ ਦੇ
ਦੋਵੇਂ ਪਾਸੇ ਖੜ੍ਹ ਗਏ। ਦਿਆਲ ਖਿੜਕੀ ਉਤੋਂ ਦੀ ਬੱਚ-ਬੱਚ ਰੋਸ਼ਨਦਾਨ ਕੋਲ
ਪਹੁੰਚਿਆ। ਉਸ ਨੇ ਰੋਸ਼ਨਦਾਨ ਵਿਚਲੇ ਮੋਘਰੇ ਵਿਚੋਂ ਦੀ ਅੰਦਰ ਤੱਕਿਆ।
ਅੰਦਰੋਂ ਸ਼ਰਾਬ ਦੀ ਬੂ ਆ ਰਹੀ ਸੀ। ਦੋ ਜਣੇ ਇਕ ਮੰਜੇ ਉੱਤੇ, ਦੋ ਦੂਸਰੇ ਮੰਜੇ
ਉਤੇ ਅਤੇ ਇਕ ਚਿੱਟੇ ਕਪੜਿਆਂ ਵਾਲਾ ਤੀਸਰੇ ਮੰਜੇ ਉਤੇ ਪਿਆ ਸੀ, ਸਾਰੇ ਸੁੱਤੇ
ਸਨ। ਚਾਰਾਂ ਦੀਆਂ ਰਾਈਫਲਾਂ ਸਰਾਹਣਿਆਂ ਦੇ ਪਾਵਿਆਂ ਨਾਲ ਲਾਕੇ ਰੱਖੀਆਂ
ਹੋਈਆਂ ਸਨ। ਚਿੱਟਕਪੜਿਏ ਵਾਲੇ ਦੇ ਸਰ੍ਹਾਣੇ ਪਏ ਮੇਜ ਉਪਰ ਛੇ ਗੋਲੀ ਦਾ
ਰਿਵਾਲਵਰ ਪਿਆ ਸੀ।

ਪਲਾਂ ਵ੍ਹਿਚ ਦਿਆਲ ਨੇ ਅੰਦਰਲੀ ਸਾਰੀ ਹਾਲਤ ਸਮਝੀ।

ਵਾਧਰੇ ਨੂੰ ਪਾਇਆ ਹੱਥ ਠੀਕ ਕੀਤਾ। ਦੂਸਰੇ ਹੱਥ ਵਿਚਲੇ ਹੈਂਡ ਗਰਨੇਡ
ਦਾ ਪਿੰਨ ਮੂੰਹ ਨਾਲ ਖਿੱਚਿਆ ਅਤੇ ਮੋਘਰੇ ਰਾਹੀਂ ਅੰਦਰ ਸੁੱਟਿਆ। ਥੋੜ੍ਹਾ ਜਿਹਾ
ਖੜਕਾ ਹੋਇਆ, ਗਰਨੇਡ ਚੱਲਿਆ ਨਹੀਂ ਸੀ।

ਚਿਟਕਪੜੀਏ ਨੇ ਉਸਲ ਵੱਟਾ ਲਿਆ ਅਤੇ ਚੁਫਰੇ ਤੱਕਿਆ। ਪਰ ਦਿਸਿਆ
ਕੁਝ ਨਾ। ਸਿਰ ਮਾਰਦੇ ਦਿਆਲ ਨੇ ਦੂਸਰਾ ਗਰਨੇਡ ਸੁੱਟਿਆ ਉਹ ਵੀ ਮਿੱਸ ਸੀ।

"ਘੁੱਕਰਾ, ਆਹ ਰੋੜੇ ਜੇ ਕੀ ਡਿਗਦੇ ਐ?" ਚਿਟਕਪੜੀਆ ਤ੍ਰਬਕ ਦਿਆਂ
ਉਠ ਕੇ ਬੈਠਾ। ਦਿਆਲ ਕਦੋਂ ਦਾ ਉਤਾਂਹ ਤੋਂ ਉਤਰ ਚੁੱਕਾ ਸੀ! ਪਲਾਂ ਵਿਚ
ਉਹ ਮੇਜਰ ਦੀ ਸਬ੍ਹਾਤ ਵਿਚ ਜਾ ਚੁੱਕੇ ਸਨ।

"ਆਪਣੇ ਨਾਲ ਠੱਗੀ ਹੋ ਗਈ ਬਾਈ" ਲਛਮਣ ਨੇ ਨਵਦੀਪ ਦੇ ਕੰਨ
ਕੋਲ ਕਿਹਾ।

"ਹਾਂ ਆਪਾਂ ਨੂੰ ਸੁਰਤੇਜ ਤੇ ਅੱਖ ਰਖਣੀ ਚਾਹੀਦੀ ਐ ਦੂਸਰੇ ਗਰਨੇਡ ਵੀ
ਚੈਕ ਕਰਨੇ ਚਾਹੀਦੇ ਨੇ" ਨਵਦੀਪ ਨੇ ਜਵਾਬ ਦਿਤਾ।

ਫੇਰ ਉਨ੍ਹਾਂ ਦੋਵਾਂ ਦੀਆਂ ਗੱਲਾਂ ਦੀ ਲੜੀ ਦਿਆਲ, ਮੇਜਰ ਅਤੇ ਸੀਤੋ

ਨੇ ਤੋੜ ਦਿੱਤੀ। ਮੇਜਰ ਹੋਰਾਂ ਨੂੰ ਪਤਾ ਨਹੀਂ ਸੀ ਕਿ ਨਵਦੀਪ ਹੋਰਾਂ ਦੇ ਚਿਹਰੇ ਉਦਾਸ ਕਿਉਂ ਹਨ। ਉਹ ਕਿੰਨ੍ਹਾਂ ਸਮਾਂ ਗੱਲਾਂ ਕਰਦੇ ਰਹੇ। ਫੇਰ ਸਭ ਆਪੋ-ਆਪਣੇ ਮੰਜਿਆਂ ਉਤੇ ਸੌਂ ਗਏ। ਪਰ ਨਵਦੀਪ ਨੂੰ ਨੀਂਦ ਨਹੀਂ ਆ ਰਹੀ ਸੀ। ਉਸ ਦੀਆਂ ਸੋਚਾਂ ਵਿਚ ਸੁਰਤੇਜ ਘੁੰਮ ਰਿਹਾ ਸੀ। ਦੂਸਰੀ ਰਾਤ ਉਨ੍ਹਾਂ ਨੇ ਬਾਕੀ ਰਹਿੰਦੇ ਦੋਵੇਂ ਗਰਨੇਡ ਰੋਹੀ ਵਿਚਲੀ ਸੁੱਕੀ ਖੂਹੀ ਵਿਚ ਵਾਰੀ - ਵਾਰੀ ਸੁੱਟ ਕੇ ਚੈਕ ਕੀਤੇ। ਉਹ ਵੀ ਦੋਵੇਂ ਮਿਸ ਸਨ। ਦਿਆਲ, ਸੁਰਤੇਜ ਦਾ ਘੋਗਾ ਚਿੱਤ ਕਰਨ ਦੀ ਦਲੀਲ ਦੇਣ ਲੱਗਾ। ਪਰ ਲਛਮਣ ਹੋਰ ਪੜਤਾਲ ਕਰਕੇ ਘੋਗਾ ਚਿੱਤ ਕਰਨ ਦੇ ਹੱਕ ਵਿਚ ਸੀ। ਨਵਦੀਪ ਪੜਤਾਲ ਕਰਨ ਅਤੇ ਸੁਰਤੇਜ ਤੋਂ ਪਾਸਾ ਵੱਟਣ ਦੇ ਹੱਕ ਵਿਚ ਸੀ ਉਹ ਸੁਰਤੇਜ ਨੂੰ ਮਾਰਨਾ ਪਾਰਟੀ ਲਈ ਫਾਇਦੇਮੰਦ ਨਹੀਂ ਸੀ ਸਮਝਦਾ। ਪਾਰਟੀ ਹਮਦਰਦ ਜਸਪਾਲ ਦੇ ਚੁਬਾਰੇ ਵਿਚ ਮੀਟਿੰਗ ਰੱਖੀ ਗਈ। ਮੀਟਿੰਗ ਵਿਚ ਦੇਵ ਨਾਲ ਐਤਕੀ ਇਕ ਹੋਰ ਬਜ਼ੁਰਗ ਕਾਮਰੇਡ ਆਇਆ ਸੀ। ਉਸ ਮੀਟਿੰਗ ਵਿਚ ਇਹ ਫੈਸਲੇ ਲਾਏ ਗਏ। ਸੁਰਤੇਜ ਦੀ ਘੋਖ ਪੜਤਾਲ ਕੀਤੀ ਜਾਵੇ। ਉਸਨੂੰ ਕੋਈ ਅੰਡਰਗਰਾਊਂਡ ਕਾਮਰੇਡ ਨਾ ਮਿਲੇ। ਉਸਨੂੰ ਕਿਸੇ ਵੀ ਗੁਪਤ ਭੇਤ ਦਾ ਪਤਾ ਨਾ ਲਗੇ। ਚਿਟਕਪੜੀਏ ਦਾ ਐਕਸ਼ਨ ਉਦੋਂ ਤਕ ਨਾ ਕੀਤਾ ਜਾਵੇ ਜਦੋਂ ਤਕ ਯੋਗ ਸਮਾਂ ਹੱਥ ਨਹੀਂ ਲੱਗਦਾ ਕਿਉਂਕਿ ਚਿਟਕਪੜੀਆ ਆਪਣੇ ਨੋਹਰੇ ਅੰਦਰ ਤੀਹ-ਪੈਂਤੀ ਹਥਿਆਰ ਬੰਦ ਪੁਲਸੀਏ, ਹਰ ਵਕਤ ਬਿਠਾਈ ਰੱਖਦਾ। ਉਹ ਬਾਹਰ ਵੀ ਘੁੱਕਰ, ਸੋਧੇ, ਸੰਧੂਰੇ ਅਤੇ ਬਿੱਲੂ ਹੋਰਾਂ ਦੀਆਂ ਬੰਦੂਕਾਂ ਦੀ ਛਾਂ ਹੇਠ ਨਿੱਕਲਦਾ। ਇਨ੍ਹਾਂ ਹਾਲਤਾਂ ਵਿਚ ਉਸਦੇ ਐਕਸ਼ਨ ਕਰਨ ਨਾਲ ਪਾਰਟੀ ਨੂੰ ਗੰਭੀਰ ਨੁਕਸਾਨ ਪਹੁੰਚ ਸਕਦੈ। ਉਸ ਦੀ ਥਾਂ ਉਸ ਦੇ ਕਿਸੇ ਬੰਦੇ ਨੂੰ ਠੋਕਿਆ ਜਾਣਾ ਚਾਹੀਦੈ। ਕਾਫੀ ਵਿਚਾਰ ਵਟਾਂਦਰੇ ਤੋਂ ਮਗਰੋਂ ਚਿਟਕਪੜੀਏ ਦੀ ਮੁੱਛ ਦੇ ਵਾਲ ਐਸ. ਡੀ. ਓ. ਦਾ ਸਫਾਇਆ ਕਰਨ ਦੀ ਸਕੀਮ ਤਹਿ ਹੋ ਗਈ। ਉਸੇ ਐਸ. ਡੀ. ਓ. ਨੇ ਬੰਤ ਹੋਰਾਂ ਨੂੰ ਘੇਰਾ ਪਾਉਣ ਲਈ ਆਪਣਾ ਮੋਟਰ ਸਾਈ-ਕਲ ਦਿਤਾ ਸੀ। ਤਹਿ ਕੀਤੇ ਪ੍ਰੋਗਰਾਮ ਮੁਤਾਬਕ ਨਵਦੀਪ, ਦਿਆਲ, ਲਛਮਣ ਅਤੇ ਜੈਲਾ ਸੂਏ ਦੇ ਦੋਵੀਂ ਪਾਸੀਂ ਝਾੜਾਂ ਵਿਚ ਪੁਜੀਸ਼ਨਾ ਲੈ ਕੇ ਬੈਠੇ ਸਨ। ਮੋਟਰ ਸਾਇਕਲ ਆਇਆ, ਨਵਦੀਪ ਨੇ ਫਾਇਰ ਪਹੀਏ ਵਿਚ ਮਾਰਿਆ। ਐਸ. ਡੀ. ਓ. ਘਬਰਾ ਗਿਆ। ਪੈਂਚਰ ਹੋਇਆ ਮੋਟਰ ਸਾਇਕਲ ਉਸਦੇ ਕੰਬਦੇ ਹੱਥਾਂ ਵਿਚੋਂ ਪੰਜ-ਸੱਤ ਕਰਮਾਂ ਅਗਾਂਹ ਖਤਾਨਾਂ'ਚ ਜਾ ਡਿੱਗਾ। ਉਹ ਚਾਰੇ ਉਸ ਕੋਲ ਪਹੁੰਚ ਗਏ ਚਾਰਾਂ ਦੇ ਹੱਥਾਂ ਵਿਚ ਪਸਤੌਲ ਵੇਖਕੇ ਉਸਦਾ ਲਹੂ ਪਾਣੀ-ਪਾਣੀ ਹੋਣ ਲੱਗ ਪਿਆ।

"ਸਾਥੀਆ! ਤੂੰ ਵੀ ਸ਼ਹੀਦ ਹੋ ਗਿਆ "ਬੰਤ ਦਾ ਮਨ ਕੀਤਾ ਕਿ ਉਹ ਬੋਘੇ ਕੋਲ ਜਾਵੇ। ਉਸ ਦੀ ਲਾਸ਼ ਨੂੰ ਹਿੱਕ ਨਾਲ ਲਾਵੇ। ਪਰ ਦੋਵਾਂ ਪਾਸਿਆਂ ਤੋਂ ਨਜ਼ਦੀਕ ਆ ਰਹੇ ਦੁਸ਼ਮਣਾਂ ਵਾਰੇ ਸੋਚਦਾ ਬੋਘੇ ਕੋਲ ਨਾ ਗਿਆ। ਡਿੱਗੇ ਰਿਵਾਲਵਰ ਕੋਲ ਪਹੁੰਚਿਆ। ਉਸ ਦਾ ਸੱਜਾ ਹੱਥ ਲਹੂ-ਲੁਹਾਣ ਹੋਣ ਕਾਰਨ ਕੰਮ ਨਹੀਂ ਸੀ ਕਰਦਾ। ਉਸ ਨੇ ਖੱਬੇ ਹੱਥ ਨਾਲ ਰਿਵਾਲਵਰ ਚੁੱਕਿਆ। ਘੋੜਾ ਨੱਪਿਆ। ਟਿੱਚ ਹੋਈ। ਰਿਵਾਲਵਰ ਖੋਲ ਕੇ ਵੇਖਿਆ। ਉਸ ਵਿਚੋਂ ਕਾਰਤੂਸ ਮੁੱਕ ਚੁੱਕੇ ਸਨ। ਉਹ ਕਾਰਤੂਸਾਂ ਵਾਲੇ ਬੈਗ ਕੋਲ ਰੁੜ੍ਹਕੇ ਆਇਆ। ਉਸ ਦਾ ਮਨ ਕੀਤਾ ਕਿ ਉਹ ਆਪਣੇ ਆਪ ਗੋਲੀ ਮਾਰ ਲਵੇ।

"ਇਕ ਕਮਿਊਨਿਸਟ ਗੁਰੀਲਾ ਆਤਮਘਾਤ ਨਹੀਂ ਕਰਦਾ ਹੁੰਦਾ" ਇਹ ਵਿਚਾਰ ਉਸ ਦੇ ਮਨ ਵਿਚ ਭਾਰੂ ਹੋਇਆ। ਫੇਰ ਉਸ ਨੇ ਰਿਵਾਲਵਰ ਰੱਖ ਦਿੱਤਾ। ਹੈਂਡਗਰਨੇਡ ਹੱਥ ਵਿਚ ਲਿਆ ਅਤੇ ਪੁਜੀਸ਼ਨ ਲੈਕੇ ਬੈਠ ਗਿਆ। ਉਹ ਬੈਠਾ ਰਿਹਾ।

ਉਸ ਦਾ ਸਰੀਰ ਠੰਢਾ ਹੁੰਦਾ ਜਾ ਰਿਹਾ ਸੀ। ਦੁਸ਼ਮਣ ਹੋਰ ਨੇੜੇ ਆ ਰਹੇ ਸਨ।

"ਜੇ ਜਾਨ ਲੋੜੀਂਦੀ ਹੈ ਤਾਂ ਹੱਥ ਉਪਰ ਕਰਕੇ ਖੜੇ ਹੋ ਜਾਵੋ " ਵੀਹ ਪੱਚੀ ਕਰਮਾਂ ਦੀ ਵਿੱਥ ਉੱਤੇ ਖੜੇ ਦੁਸ਼ਮਣਾਂ ਵਿਚੋਂ ਆਈ ਡੀ ਐਸ. ਪੀ ਦੀ ਆਵਾਜ਼ ਬੰਤ ਦੇ ਸੁੰਨ ਹੋ ਰਹੇ ਸਰੀਰ ਦਾ ਲਹੂ ਫੇਰ ਗਰਮਾ ਗਈ। ਉਸ ਨੇ ਸੋਚਿਆ ਮਨਾਂ ਹੁਣ ਬਹੁਤਾ ਸਮਾਂ ਕਾਇਮ ਰਹਿਣਾਂ ਮੁਸ਼ਕਲ ਹੈ। ਕਿਉਂ ਨਾਂ ਹੈਂਡਗਰਨਡ ਨਾਲ ਦੁਸ਼ਮਣਾ ਤੇ ਹਮਲਾ ਕਰਕੇ ਵੇਖਾਂ। ਇਹ ਸੋਚਦੇ ਬੰਤ ਨੇ ਮੂੰਹ ਨਾਲ ਹੈਂਡਗਰਨੇਡ ਦਾ ਪਿੰਨ ਖਿੱਚਿਆ। ਖੱਬੇ ਹੱਥ ਨਾਲ ਗਰਨੇਡ ਸਮਸ਼ੀਰ ਗੜ੍ਹ ਵਲ ਵਗਾਹ ਮਾਰਿਆ। ਨੌਂ ਦਸ ਕਰਮਾਂ ਦੀ ਦੂਰੀ ਤੇ ਡਿੱਗਿਆ ਗਰਨੇਡ ਅੱਗ ਦਾ ਭਾਂਬੜ ਪੈਦਾ ਕਰ ਗਿਆ। ਦੋਵਾਂ ਪਾਸਿਆਂ ਦੇ ਦੁਸ਼ਮਣਾ ਵਿਚ ਭੱਜ-ਦੌੜ ਮੱਚ ਗਈ। ਨੁਕਸਾਨ ਕਿਸੇ ਨੂੰ ਨਾਂ ਪੁੰਹਚਿਆ। ਉਹ ਵੀਹ ਕਰਮਾਂ ਹੋਰ ਪਿੱਛੇ ਹਟ ਗਏ!

"ਨਕਸਲਵਾੜੀ ਜਿੰਦਾਬਾਦ " ਜਗੀਰਦਾਰੀ ਮੁਰਦਾਬਾਦ "

"ਸ਼ਹੀਦਾਂ ਦਾ ਲਹੂ ਪਾਣੀ ਨਹੀਂ ਹੁੰਦਾ" ਦੇ ਨਾਹਰੇ ਲਾਉਂਦਾ ਬੰਤ ਖੜਾ ਹੋ ਗਿਆ। ਉਸ ਦੇ ਹੱਥ ਖੜੇ ਨਹੀਂ ਸੀ। ਸਗੋਂ ਖੱਬੇ ਹੱਥ ਵਿਚ ਰਿਵਾਲਵਰ ਸੀ ਅਤੇ ਸੱਜਾ ਹੱਥ ਲਹੂ-ਲੁਹਾਣ ਸੀ।

"ਜਿੰਨੇ ਪੈਸੇ ਕਹੋਗੇ ਉਨੇ ਦੇ ਦੇਊਗਾਂ ਤੁਸੀ ਮੈਨੂੰ ਮਾਰੋ ਨਾਂ।" ਐਸ.ਡੀ.ਓ. ਦੇ ਦੋਵੇ ਹੱਥ ਜੁੜ ਗਏ ਸਨ।

"ਪੈਸਿਆਂ ਨੂੰ ਅਸੀਂ ਚੋਰ ਐ ਜਾਂ ਡਾਕੂ ਐ ?" ਜੈਲੇ ਨੇ ਉਸਦੇ ਸ਼ੇਵ ਕੀਤੇ ਮੂੰਹ ਉਤੇ ਕਾੜ ਕਰਦਾ ਥੱਪੜ ਮਾਰਿਆ।

"ਅਸੀ ਤੇਥੋਂ ਪੈਸੇ ਨਹੀ ਲੈਣੇ ਸ਼ਹੀਦਾਂ ਦੇ ਖੂਨ ਦਾ ਬਦਲਾ ਲੈਣੇ।" ਲਛਮਣ ਨੇ ਛੇ ਗੋਲੀ ਦਾ ਰੀਵਾਲਵਰ ਧੱਕ-ਧੱਕ ਕਰਦੀ ਹਿੱਕ ਉੱਤੇ ਰਖਿਆ।

"ਉਦੋਂ ਨਹੀ ਸੀ ਪਤਾ ਭਣੇਈਆਂ ਦਾ ਜਦੋਂ ਚਿਟਕਪੜੀਏ ਨੂੰ ਬੰਬੂਕਾਟ ਦਿਤਾ ਸੀ ?" ਦਿਆਲ ਨੇ ਉਸਦੇ ਚੋਪੜੇ ਪਟਿਆਂ ਦਾ ਰੁੱਗ ਭਰਿਆਂ।

"ਮੈਨੂੰ ਬਖ਼ਸ਼ ਮੈਥੋਂ ਭੁਲ ਹੋਗੀ ਅੱਗੇ ਤੋਂ ਮੈਂ ਥੋਡੀ ਕਾਲੀ ਗਊ ਆਂ" ਐਸ. ਡੀ. ਓ. ਦੀ ਕੋਟ ਨਾਲ ਦੀ ਕਾਲੀ ਪੈਂਟ ਪਿਸ਼ਾਬ ਨਾਲ ਸਾਰੀ ਭਿੱਜ ਗਈ ਸੀ।

"ਬਖਸ਼ਣਾ ਅਤੇ ਬਖਸਾਉਣਾ ਸਾਡਾ ਕੰਮ ਨਹੀਂ" ਨਵਦੀਪ ਗੰਭੀਰ ਹੋ ਕੇ ਬੋਲਣ ਲਗਾ "ਸਾਨੂੰ ਦੁੱਖ ਹੈ ਕਿ ਅਸੀਂ ਤੈਨੂੰ ਲੰਡੂ ਅਫਸਰ ਨੂੰ ਮਾਰ ਰਹੇ ਆਂ ਪਰ ਤੂੰ ਅਫਸਰ ਨਾਲੋਂ ਵੱਧ ਹੁਣ ਸਾਡੇ ਸ਼ਹੀਦਾਂ ਨੂੰ ਕਤਲ ਕਰਵਾਉਣ ਵਾਲਾ ਟਾਊਟ ਐਂ" ਚਿਟਕਪੜੀਏ ਦਾ ਜੋਟੀਦਾਰ ਐਂ ਤੇਰੇ ਵਰਗੇ ਕੁੱਤਿਆਂ ਨੂੰ ਬਖਸ਼ਣਾ ਭਾਰਤ ਦੇ ਲੁੱਟੇ-ਪੱਟੇ ਜਾ ਰਹੇ ਲੋਕਾਂ ਨਾਲ ਬੇ ਇਨਸਾਫ਼ੀ ਐਂ" ਅੰਤ ਨਵਦੀਪ ਨੇ ਲਛਮਣ ਤੇ ਦਿਆਲ ਨੂੰ ਪਰ੍ਹਾਂ ਕੀਤਾ। ਜੈਲੇ ਨੇ ਛੀਏ ਦੇ ਛੀਏ ਫਾਇਰ ਮਾਰਕੇ ਉਸ ਨੂੰ ਖਤਾਨ ਵਿਚ ਢੇਰੀ ਕਰ ਦਿੱਤਾ। ਉਸ਼ ਦੀ ਗੁੱਟ ਉਤਲੀ ਆਟੋ ਮੈਟਿਕ ਘੜੀ, ਚੀਚ੍ਹੀ ਵਿਚਲੀ ਸੋਨੇ ਦੀ ਮੁੰਦਰੀ ਜੇਬ੍ਹ ਵਿਚੋਂ ਨਿਕਲਕੇ ਡਿਗਿਆ ਬਟੂਆ ਵਗ ਰਹੇ ਲਹੂ ਨਾਲ ਗੱਚ ਹੋਣ ਲੱਗਾ। ਲਛਮਣ ਨੇ ਥੈਲੇ ਵਿਚੋਂ ਪਾਰਟੀ ਦੇ ਹੱਥ ਲਿਖਤ ਪੋਸਟਰ ਕੱਢ ਕੇ ਉਸ ਉਪਰ ਸੁੱਟੇ। ਫੇਰ ਉਹ ਚਾਰੇ ਜਣੇ ਚੌਕਸੀ ਨਾਲ ਉਥੋਂ ਨਿੱਕਲ ਗਏ।

★★★

੭

"ਐਮ. ਐਲੇ. ਸਾਹਿਬ! ਸਾਡੀ ਸੀ. ਆਈ. ਡੀ. ਨਾਲ ਤੁਹਾਡੇ ਬੰਦੇ ਹੱਥ ਵਟਾਉਣ ਤਾਂ ਹੀ ਆਪਾਂ ਰਲ-ਮਿਲ ਕੇ ਨਕਸਲ ਪੰਥੀਆਂ ਦਾ ਸਫਾਇਆ ਕਰ ਸਕਦੇ ਐਂ।"

"ਸਾਡੇ ਬੰਦੇ ਐਸ. ਐਸ. ਪੀ. ਸਾਹਿਬ! ਇਹ ਜਾਣੀ ਬੈਠੇ ਐ। ਜੇ ਨਕਸਲਾਈਟਾਂ ਦਾ ਖਾਤਮਾਂ ਨਾਂ ਕੀਤਾ ਤਾਂ ਐਸ. ਡੀ. ਓ. ਵਾਲਾ ਹਾਲ ਹੋਊਗਾ। ਉਹ ਤੁਹਾਡੀ ਹਰ ਕਿਸਮ ਦੀ ਸਹਾਇਤਾ ਕਰਨਗੇ।"

"ਜੇ ਆਪਾਂ ਨਵਦੀਪ ਨਾਂ ਦੇ ਨਕਸਲਵਾੜੀਏ ਨੂੰ ਖਤਮ ਕਰ ਲਈਏ ਤਾਂ ਜਿਲੇ ਵਿਚੋਂ ਲਹਿਰ ਖਤਮ ਕੀਤੀ ਜਾ ਸਕਦੀ ਐ।"

"ਉਹ ਹੀ ਸਾਰੇ ਮਸਲੇ ਦੀ ਜੜ੍ਹ ਐ ਅੰਸ. ਐਸ. ਪੀ. ਸਾਹਿਬ"

"ਲਾਲਚ ਨਾਲ ਨਹੀਂ ਠੀਕ ਆ ਸਕਦਾ ਉਹ ?"

"ਇਸ ਤਰ੍ਹਾਂ ਕਾਬੂ ਆਉਣ ਵਾਲਾ ਨਹੀਂ ਉਹ, ਐਸ. ਐਸ. ਪੀ. ਸਾਹਿਬ! ਉਸਦਾ ਤਾਂ ਧੰਦਾ ਈ ਭੁਗਤਾਉਣਾ ਪਊ।"

ਐਸ. ਐਸ. ਪੀ. ਦੇ ਦਫਤਰ ਅੰਦਰ ਡਹੇ ਮੇਜ ਦੇ ਦੋਵੀਂ ਪਾਸੀਂ ਡਹੀਆਂ ਆਲ੍ਹੀਸ਼ਾਨ ਕੁਰਸੀਆਂ ਤੇ ਬੈਠਾ ਚਿਟਕਪੜੀਆ ਅਤੇ ਐਸ. ਐਸ. ਪੀ., ਨਵਦੀਪ ਹੋਰਾਂ ਨੂੰ ਕਤਲ ਕਰਨ ਦੀਆਂ ਵਿਉਂਤਾ ਵਿਉਂਤ ਰਹੇ ਸਨ। ਮੇਜ ਉਤਲੇ ਮੇਜ਼ ਪੋਸ਼ ਉਪਰਲੇ ਕਾਗਜਾਂ ਉਤੇ ਪਏ ਕੱਚ ਵਿਚਲਾ ਰੰਗ ਰੌਸ਼ਨਦਾਨ ਵਿਚਲੀਆਂ ਸੁਨਹਿਰੀ ਕਿਰਨਾਂ ਰਾਹੀਂ ਚਮਕਦਾ ਉਨ੍ਹਾਂ ਦੀਆਂ ਅੱਖਾਂ ਨੂੰ ਚੁੰਧਿਆ ਰਿਹਾ ਸੀ। ਬੂਹੇ ਅੱਗੇ ਖੜਾ ਸੰਤਰੀ ਬੰਦੂਕ ਮੋਢੇ ਵਿਚ ਪਾਈ ਬਾਹਰਲੇ ਬੈਂਚ ਉਪਰ ਬੈਠੇ ਸੇਠ ਘੁੱਕਰ, ਸੰਧੂਰੇ ਅਤੇ ਬਿਲੂ ਹੋਰਾਂ ਨਾਲ ਜੱਕੜ ਮਾਰ ਰਿਹਾ ਸੀ। ਚਿਟਕਪੜੀਆ ਅਤੇ ਐਮ. ਐਲ. ਏ. ਉਨ੍ਹਾਂ ਦੀਆਂ ਗਲਾਂ ਵਲੋਂ ਬੇਧਿਆਨ ਸਨ।

"ਟਣ ... ਟਣ ... ਣ।"ਮੇਜ ਉਪਰ ਪਏ ਟੈਲੀਫੋਨ ਦੀ ਘੰਟੀ ਖੜਕੀ।

"ਕੌਣ ਬੋਲ ਰਿਹਾ ਏ ?" ਐਸ. ਐਸ. ਪੀ. ਨੇ ਰਸੀਵਰ ਚੁੱਕਦਿਆਂ ਪਟਿਆਲੇ ਸ਼ਾਹੀ ਖਾਕੀ ਪੱਗ ਕੰਨ ਤੋਂ ਉਤਾਂਹ ਚੁੱਕੀ।

"ਆਈ. ਜੀ: ਪੁਲੀਸ ਪੰਜਾਬ।"

"ਸਰ! ਮੈਂ ਐਸ: ਐਸ. ਪੀ. ਬਠਿੰਡਾ ਬੋਲ ਰਿਹੈਂ।"

"ਨਵਦੀਪ ਨਾਮ ਕਾ ਨਕਸਲਪੰਥੀ ਪਕੜਾ ਗਿਆ ਹੈ ?"

"ਵੋਹ ਅਭੀ ਤਕ ਨਹੀਂ ਪਕੜਾ ਗਿਆ ਸਰ।" ਐਸ. ਐਸ. ਪੀ. ਹਿੰਦੀ ਵਿਚ ਜਵਾਬ ਦੇਣ ਲਗ ਪਿਆ ਸੀ "ਟਰਾਈ ਜਾਰੀ ਹੈ।"

ਚਿੱਟਕਪੜੀਆ ਪੂਰੇ ਧਿਆਨ ਨਾਲ ਗਲ-ਬਾਤ ਸੁਣ ਰਿਹਾ ਸੀ।

"ਟਰਾਈ ਟਰਾਈ ਕਿਆ ਬਕਵਾਸ ਹੈ ਹਮ ਜੇਹ ਸੁਨਤੇ-ਸੁਨਤੇ ਉਕਤਾ ਗਏ ਹੈਂ।" ਆਈ. ਜੀ. ਦੀ ਆਵਾਜ਼ ਕੁਰੱਖਤ ਹੋਣ ਲੱਗੀ "ਤੁਮ ਪੁਲੀਸ ਆਫੀਸਰ ਹੋ ਜਾਂ ਪੋਸਟਮਾਸਟਰ ? ਕਿਤਨਾ ਸਮਾਂ ਗੁਜਰ ਚੁੱਕਾ ਹੈ ਤੁਮਹਾਰੀ ਟਰਾਈ ਨਹੀਂ ਹੂਈ? ...ਨਕਸਲਪੰਥੀਓਂ ਕੀਆਂ ਸਰਗਰਮੀਆਂ ਬੜ੍ਹ ਰਹੀ ਹੈ...ਤੁਮ ਦਫਤਰ ਮੇਂ ਮੱਖੀਆਂ ਮਾਰਤੇ ਰਹਿਤੇ ਹੋ ਸੈਂਟਰ ਹਮਾਰੀ ਜਾਨ ਖਾ ਰਹਾ ਹੈ ...।"ਪਤਾ ਨਹੀਂ ਆਈ. ਜੀ. ਹੋਰ ਕੀ ਕੁਝ ਬੋਲਦਾ ਜੇ ਐਸ. ਐਸ. ਪੀ. ਬੋਲਣਾ ਸ਼ੁਰੂ ਨਾ ਕਰਦਾ "ਸਰ ! ਸਰ ! ਹੁਕਮ ਹੁਕਮ ਸਰ।"

"ਨਕਸਲਪੰਥੀਓਂ ਕੋ ਖਤਮ ਕਰਨੇ ਕੇ ਲੀਏ ਜਿਲ੍ਹੇ ਕੋ ਖੂਬ ਰਗੜਾ ਲਾਉ ਉਨਕੇ ਘਰੋਂ ਕੋ ਢਾਹ ਦੋ...ਘਰ ਵਾਲੋਂ ਕੋ ਔਰ ਪਨਾਹ ਦੇਨੇ ਵਾਲੋਂ ਕੋ ਇੰਨਟੈਰੋਗੇਟ ਕਰਤੇ ਸਮੇਂ ਕੰਪੇਲ ਕਰੋ ਕਿ ਵੋਹ ਨਕਸਲਪੰਥੀਓ ਕੋ ਪਕੜਾਨੇ ਮੇਂ ਹਮਾਰੀ ਹੈਲਪ ਕਰੇਂ।"

"ਸਰ ! ਜੈਸ ਹਜ਼ੂਰ ਕਾ ਹੁਕਮ ਜੈਸ।"

"ਜਲਦੀ ਸੇ ਜਲਦੀ ਨਵਦੀਪ ਕੋ ਜਿੰਦਾ ਪਕੜਾ ਜਾਏ ਔਰ ਔਰ ਜਾਂ ਖਤਮ ਕੀਆ ਜਾਏ।"

ਐਸ. ਐਸ. ਪੀ. ਨੇ ਆਪਣੇ ਵਲੋਂ ਪੂਰਾ ਯਕੀਨ ਦਿਵਾਇਆ। ਚਿਟਕਪੜੀਆ ਬਾਗ-ਬਾਗ ਹੋਇਆ ਆਪਣੇ ਗੁੰਡਿਆਂ ਨਾਲ ਕਾਰ ਵਿਚ ਜਾਂ ਬੈਠਾ।

ਦੂਸਰੇ ਦਿਨ ਐਸ. ਐਸ. ਪੀ. ਨੇ ਡੀ. ਐਸ. ਪੀਆਂ ਅਤੇ ਥਾਣਦਾਰਾਂ ਦੀ ਮੀਟਿੰਗ ਬੁਲਾਈ। ਉਨ੍ਹਾਂ ਨੂੰ ਆਈ. ਜੀ. ਦੇ ਟੈਲੀਫੋਨ ਬਾਰੇ ਲੈਕਚਰ ਦਿਤਾ।

ਜਿਲੇ ਦੀ ਪੁਲੀਸ ਪਾਰਟੀ ਹਮਦਰਦਾਂ, ਕਾਮਰੇਡਾਂ ਦੇ ਘਰ ਵਾਲਿਆਂ ਅਤੇ ਉਨ੍ਹਾਂ ਦੇ ਰਿਸ਼ਤੇਦਾਰਾ ਉਤੇ ਭੁਖੇ ਬਘਿਆੜ ਵਾਂਗ ਟੁੱਟ ਪਈ। ਘਰ ਢਾਹੇ ਜਾਣ ਲਗੇ। ਫਸਲਾਂ ਉਜਾੜੀਆਂ ਗਈਆਂ। ਥਾਣਿਆਂ ਅਤੇ ਇਨਟੈਰੋਗੇਸ਼ਨ ਸੈਂਟਰ ਦੀਆਂ ਕੰਧਾਂ ਨਾਲ ਬੱਚਿਆਂ, ਬੁੱਢਿਆਂ ਗੱਭਰੂਆਂ ਅਤੇ ਇਸਤਰੀਆਂ ਦਾ ਚੀਕ ਚੰਘਿਆੜਾ ਟਕਰਾਉਣ ਲਗਾ। ਨਵਦੀਪ ਹੋਰਾਂ ਦੇ ਘਰ ਵਾਲਿਆਂ ਨੂੰ ਮਜਬੂਰ ਕੀਤਾ ਜਾਣ ਲਗਾ 'ਨਵਦੀਪ ਨੂੰ ਪੇਸ਼ ਕਰਨ ਲਈ'। ਉਸਦੇ ਘਰ ਵਾਲਿਆਂ ਦੀ ਬੇਵਸੀ ਵਲੋਂ ਅੱਖਾਂ ਮੀਟਦਿਆਂ ਐਸ. ਐਸ. ਪੀ. ਨੇ ਆਪਣੇ ਭਰੋਸੇ ਯੋਗ ਡੀ. ਐਸ. ਪੀ. ਨੂੰ ਹੁਕਮ ਦਿਤਾ "ਨਵਦੀਪ ਦੇ ਘਰ ਵਾਲਿਆਂ ਨੂੰ ਚੰਗੀ ਤਰਾਂ ਅੱਖਾਂ ਬੰਨ ਕੇ ਟਰੱਕ ਉਪਰ ਚੜਾ ਕੇ ਪਾਕਿਸਤਾਨ ਅਤੇ ਹਿੰਦੁਸਤਾਨ ਦੇ ਬਾਰਡਰ ਉਤੇ ਸਤਲੁਜ ਦਰਿਆ ਦੇ ਕੋਲ ਉਤਾਰਿਆ ਜਾਵੇ। ਆਪੇ ਦਰਿਆ ਵਿਚ ਡੁੱਬ ਕੇ ਮਰ ਜਾਣਗੇ ਜਾਂ ਬਾਰਡਰ ਸਕਿਉਰਟੀ ਫੋਰਸ ਗੋਲੀਆਂ ਨਾਲ ਭੁੰਨ ਦੇਵੇਗੀ।"

ਡੀ. ਐਸ. ਪੀ. ਨੇ ਇਉਂ ਹੀ ਕੀਤਾ।

ਜੇ ਇਕ ਰਹਿਮਦਿਲ ਫੌਜੀ ਰੋਂਦਿਆਂ ਕੁਰਲਾਉਂਦਿਆਂ ਦੀਆਂ ਅੱਖਾਂ ਨਾਂ ਖੋਲਦਾ ਸਾਰਾ ਪਰਵਾਰ ਮਾਰਿਆ ਜਾਂਦਾ। ਅਨੇਕਾਂ ਮੁਸੀਬਤਾਂ ਦਾ ਸਾਹਮਣਾ ਕਰਦਾ ਸਾਰਾ ਪਰੀਵਾਰ ਬਠਿੰਡਾ ਸ਼ਹਿਰ ਵਿਚ ਆ ਗਿਆ। ਪਿੰਡ ਜਾਣਾ ਉਨ੍ਹਾਂ ਨੇ ਠੀਕ ਨਾ ਸਮਝਿਆ ਕਿਉਂਕਿ ਘਰ ਤਬਾਹ ਕਰ ਦਿਤਾ ਗਿਆ ਸੀ। ਸਭ ਕੁਝ ਪੁਲਸ ਅੱਫਸਰ ਲੁੱਟ ਕੇ ਲੈ ਗਏ ਸਨ! ਫਸਲਾਂ ਉਜਾੜ ਦਿਤੀਆਂ ਗਈਆਂ ਸਨ। ਇਸ ਲਈ ਉਨ੍ਹਾਂ ਨੇ ਰਿਸ਼ਤੇਦਾਰੀਆਂ ਵਿਚ ਦਿਨ ਕਟੀ ਕਰਨੀ ਬੇਹਤਰ ਸਮਝੀ। ਪੁਲਸ ਦੇ ਡਰਾਏ ਕਈ ਰਿਸ਼ਤੇਦਾਰ ਵੀ ਮੂੰਹ ਫੇਰ ਗਏ।

ਨਵਦੀਪ ਨੂੰ ਸਾਰੀ ਗਲ ਬਾਤ ਦਾ ਪਤਾ ਉਸ ਡਾਕਟਰ ਕੋਲੋਂ ਲਗਦਾ ਰਹਿੰਦਾ, ਜਿਹੜਾ ਉਨ੍ਹਾਂ ਦੇ ਗੁਆਢੀ ਪਿੰਡ ਮੋੜ੍ਹਿਆਂ ਵਾਲੀ ਵਿਚ ਪ੍ਰਾਈਵੇਟ ਪ੍ਰੈਕਟਿਸ ਕਰਦਾ ਸੀ। ਆਰ. ਐਮ. ਪੀ. ਡਾਕਟਰ ਪਾਰਟੀ ਦਾ ਪਰਖਿਆ ਪੜਤਾਲਿਆ ਹਮਦਰਦ ਸੀ। ਉਸ ਕੋਲੋਂ ਘਰ ਤੇ ਘਰ ਵਾਲਿਆਂ ਬਾਰੇ ਮਿਲੀਆਂ ਖਬਰਾਂ ਨਵਦੀਪ ਦੀ ਸੋਚ ਬਣਦੀਆਂ। ਕਈ ਵਾਰ ਇਹ ਸੋਚ ਉਸ ਅੰਦਰ ਉਦਾਰਵਾਦ ਦੀ ਸੀਮਾ ਤੱਕ ਪਹੁੰਚ ਜਾਂਦੀ ਪਰ ਉਦਾਰਵਾਦ ਦਾ ਫਿ... ਫੇਹਣ ਲਈ ਉਸ ਦੇ ਕੰਨਾਂ ਵਿਚ ਬੰਤ ਹੋਰਾਂ ਦੇ ਬੋਲ ਗੂੰਜਣ ਲਗਦੇ। ਉਹ ਸੋਚਦਾ "ਇਨਕਲਾਬ ਪ੍ਰੀਤੀ ਭੋਜਨ ਨਹੀਂ। ਮੇਰੇ ਨਾਲ ਕੁਝ ਵਖਰਾ ਨਹੀ ਵਾਪਰ ਰਿਹਾ

ਲੋਕਾਂ ਦੀ ਮੁਕਤੀ ਲਈ ਜੂਝਣ ਵਾਲਿਆਂ ਨੂੰ ਆਪਣਾ ਸਭ ਕੁਝ ਤਬਾਹ ਕਰਵਾਉਣਾ ਈ ਪੈਂਦੈ। ਬਾਦਸ਼ਾਹ ਨੂੰ ਘੋੜੇ ਤੋਂ ਫੇਰ ਈ ਲਾਹਿਆ ਜਾ ਸਕਦੈ ਜੇ ਲੋਕਾਂ ਲਈ ਸਭ ਕੁਝ ਨੂੰ ਖਿੜੇ ਮੱਥੇ ਕੁਰਬਾਨ ਕਰਾਂਗੇ" ਉਦਾਰਵਾਦ ਖਤਮ ਹੋ ਜਾਂਦਾ ਦਲੇਰੀ ਦਾ ਅਨੋਖਾ ਨੂਰ ਉਸਦੀਆਂ ਚਮਕੀਲੀਆਂ ਅੱਖਾਂ ਅਤੇ ਦਾੜ੍ਹੀ ਮੁੱਛਾਂ ਨਾਲ ਭਰੇ ਗੋਰੇ ਚਿਹਰੇ ਦਾ ਸ਼ਿੰਗਾਰ ਬਣਦਾ।

★★★

## ੮

ਇੰਨਾਂ ਤੰਗ ਨਵਦੀਪ ਨੂੰ ਘਰ ਦੀ ਸੋਚ ਨਹੀਂ ਸੀ ਕਰਦੀ ਜਿੰਨਾਂ ਦਰਮਿਆਨੀ ਜਮਾਤ ਅਤੇ ਧਨੀ ਕਿਸਾਨਾਂ ਵਿਚਕਾਰ ਆਈ ਨਿਰਾਸਤਾ ਕਰਦੀ ਸੀ। ਇਹਨਾਂ ਜਮਾਤਾਂ ਵਿਚਲੇ ਕਈ ਪਾਰਟੀ - ਹਮਦਰਦ ਤਾਂ ਕਾਮਰੇਡਾਂ ਨੂੰ ਤੱਕਦਿਆਂ ਮੂੰਹ ਪਰ੍ਹਾਂ ਵੱਟਦੇ। ਕਈ ਉਹਨਾ ਤੋਂ ਖਹਿੜਾ ਛਡਾਉਣ ਲਈ ਲੂੰਬੜ ਚਾਲਾਂ ਚੱਲਦੇ। ਧਨੀ ਕਿਸਾਨੀ ਅੰਦਰਲੇ ਪਾਰਟੀ - ਹਮਦਰਦ ਪ੍ਰੀਤਮ ਵਿਚ ਆਈ ਤਬਦੀਲੀ ਨਵਦੀਪ ਨੂੰ ਸੋਚਾਂ ਵਿਚ ਪਾ ਗਈ। ਦਿਆਲ ਹੱਸਣੋਂ ਨਾਂ ਹਟੇ। ਗੱਲ ਇਉਂ ਹੋਈ, ਦਿਨ ਛਿਪੇ ਮਗਰੋਂ ਉਹ ਪ੍ਰੀਤਮ ਦੇ ਘਰ ਗਏ। ਉਹਨਾਂ ਨੂੰ ਤੱਕਦਿਆਂ ਘਰ ਵਾਲਿਆਂ ਨੇ ਮੱਥੇ ਵੱਟ ਪਾ ਲਏ। ਪ੍ਰੀਤਮ ਉਹਨਾਂ ਨੂੰ ਬਾਹਰਲੇ ਦਰਵਾਜ਼ੇ ਕੋਲ ਲੈ ਗਿਆ, "ਸਾਥੀਓ, ਤੁਸੀਂ ਛੇਤੀ ਛੇਤੀ ਚਲੇ ਜਾਓ, ਗੱਲ ਖਰਾਬ ਐ, ਛਾਪਾ ਪਿਆ ਕਿ ਪਿਆ, ਸੀ. ਆਈ. ਡੀ. ਦਾ ਸਪੈਸ਼ਲ ਬੰਦਾ ਲਾਇਆਂ ਵੇ ਮੇਰੇ ਉੱਤੇ।"

"ਬੰਦਾ ਲਾਉਣ ਵਾਲੀ ਗੱਲ ਤਾਂ ਨੀ ਲੱਗਦੀ?" ਨਵਦੀਪ ਨੇ ਉਸਦੇ ਬੱਗੇ-ਫੂਸ ਚਿਹਰੇ ਉੱਤੇ ਚਮਕੀਲੀਆਂ ਅੱਖਾਂ ਦੀ ਨਜ਼ਰ ਗੱਡੀ।

"ਸਹੁੰ ਗੁਰੂ ਦੀ, ਮੈਂ ਝੂਠ ਨੀ ਬੋਲਦਾ।" ਪ੍ਰੀਤਮ ਕੱਚਾ ਜਿਹਾ ਹੋਇਆ।

"ਕਿਉਂ ਐਵੇਂ ਕੁੜੀਆਂ ਨੂੰ ਗਿੱਧਾ ਸਿਖਾਉਨੈਂ ਮੇਰੇ ਆਰ।" ਦਿਆਲ ਬੁੱਲ੍ਹੀਂ ਮੁਸਕਰਾਇਆ।

"ਪੁਲਸ ਵਾਲੇ ਐਡੇ ਕਲੱਨ ਨਹੀਂ ਪ੍ਰੀਤਮਾ, ਜਿੰਨੇ ਤੂ ਸਮਝਦੈਂ, ਬੱਚੇ ਪਾਲਣੇ ਐ ਓਹਨਾਂ ਨੇ ਵੀ।"

"ਸਾਥੀਓ, ਚਲੇ ਜਾਓ ਤੁਸੀਂ, ਸਹੁ ਗੁਰੂ ਦੀ ਛਾਪਾ ਪੈਜੂ, ਮੈਂ ਗੱਪ ਨਹੀਂ ਮਾਰਦਾ।" ਬੇ ਦਲੀਲ ਹੁੰਦਾ ਪ੍ਰੀਤਮ ਉਹਨਾਂ ਨੂੰ ਗਲੋਂ ਲਾਹੁਣ ਤੇ ਆ ਖੜ੍ਹਾ।

ਉਹਨਾਂ ਨੇ ਵੀ ਗਲ ਪੈਣਾ ਠੀਕ ਨਾ ਸਮਝਿਆ। ਉਹ ਦੋਵੇਂ ਉਨ੍ਹੀਂ ਪੈਰੀਂ ਤੁਰ ਗਏ। ਖੇਤਾਂ ਵਿਚੋਂ ਦੀ ਤੁਰਿਆ ਜਾਂਦਾ ਨਵਦੀਪ ਗੰਭੀਰ ਸੀ। ਉਸਨੂੰ ਬੇ ਫਿਕਰ ਦਿਆਲ ਦਾ ਹਾਸਾ ਚੰਗਾ ਨਹੀਂ ਸੀ ਲਗਦਾ। ਉਹ ਬੇਰਾਂ ਵਾਲੀ ਪੁੱਜ ਗਏ।

ਕੱਚੇ ਘਰ ਦੇ ਪੁਰਾਣੇ ਤਖਤਿਆਂ ਉਪਰ ਨਵਦੀਪ ਨੇ ਠੋਲ੍ਹਾ ਮਾਰਿਆ। ਅੰਦਰ ਲੈਂਪ ਜਗਿਆ। ਪੱਚੀ ਛੱਬੀ ਸਾਲ ਦੇ ਦਰਮਿਆਨੇ ਕੱਦ, ਸਾਉਲੇ ਰੰਗ ਅਤੇ ਮੋਨੇ ਸਿਰ ਰੱਖੀ ਦਾੜ੍ਹੀ ਵਾਲ ਮੌਲਵੀ ਜਿਹੇ ਮਾਸਟਰ ਬੂਟੇ ਨੇ ਬੂਹਾ ਖੋਲਿਆ। ਉਸਨੇ ਉਹਨਾਂ ਨੂੰ ਵਾਰ ਵਾਰ ਜੱਫੀ ਪਾਈ। ਉਹ ਦੋਵੇਂ ਮਾਸਟਰ ਦੇ ਮੰਜੇ ਉੱਤੇ ਬੈਠ ਗਏ। ਉਸ ਨੇ ਉਹਨਾਂ ਨੂੰ ਫੋਰ ਸਕੇਅਰ ਦੀ ਡੱਬੀ ਅਤੇ ਮਾਚਸ ਦਿੱਤੀ। ਉਹ ਸਿਗਰਟ ਪੀਣ ਲੱਗ ਪਏ। ਮਾਸਟਰ ਸਟੋਵ ਉੱਤੇ ਚਾਹ ਕਰਨ ਲੱਗਾ। ਉਨ੍ਹਾਂ ਤਿੰਨਾਂ ਨੇ ਚਾਹ ਨਾਲ ਰੋਟੀ ਖਾਧੀ।

"ਮੰਜਾ ਬਿਸਤਰਾ ਗੁਆਂਢੀਆਂ ਦਿਉਂ ਆਵਾਜ਼ ਮਾਰ ਕੇ ਨਾ ਫੜ ਲੀਏ ?" ਮਾਸਟਰ ਨੇ ਨਵਦੀਪ ਦੀਆਂ ਚਮਕੀਲੀਆਂ ਅੱਖਾਂ ਵਿਚ ਤੱਕਿਆ।

"ਰਹਿਣ ਦੇ ਸਾਥੀ। ਆਪਾਂ ਸਾਰ ਲਾਂਗੇ।" ਨਵਦੀਪ ਨੇ ਉਸਨੂੰ ਮੋਢਾ ਫੜ ਕੇ ਬਿਠਾਇਆ।

"ਨਾਲੇ ਤਿੰਨਾਂ ਨੂੰ ਠੰਡ ਨੀ ਲੱਗੂ।" ਦਿਆਲ ਹੱਸਿਆ।
ਮਾਸਟਰ ਦੇ ਚਿਹਰੇ ਉਤੇ ਉਦਾਸੀ ਸੀ।

"ਕੀ ਗਲ ਸਾਥੀਆ ਉਦਾਸ ਜਾ ਕਿਵੇਂ ਲਗਦੈਂ ?" ਨਵਦੀਪ ਨੇ ਪੁਛਿਆਂ।

"ਸਾਥੀਓ ਮਾਸਟਰ ਰਣਜੀਤ ਨੂੰ ਵੀ ਸ਼ਾਇਦ ਪੁਲਸ ਨੇ ਮਾਰ ਦਿਤਾ ਹੋਵੇ।" ਮਾਸਟਰ ਦੀ ਅਵਾਜ ਵਿਚ ਦਰਦ ਅਤੇ ਪੀੜ ਸੀ।

ਉਨ੍ਹਾਂ ਤਿੰਨਾਂ ਦੀਆਂ ਸੋਚਾਂ ਵਿਚ ਲੰਮੇ ਕੱਦ, ਭਰਵੇਂ ਸਰੀਰ ਅਤੇ ਗੋਰੇ ਰੰਗ ਵਾਲੇ ਸਤਾਈ-ਅਠਾਈ ਸਾਲ ਦੇ ਰਣਜੀਤ ਦਾ ਆਕਾਰ ਉਭਰ ਆਇਆ। ਉਨ੍ਹਾਂ ਦੀਆਂ ਗੱਲਾਂ ਵੀ ਉਸ ਦੇ ਸੰਬਧ ਵਿਚ ਚੱਲ ਪਈਆਂ।

ਰਣਜੀਤ ਪਹਿਲਾਂ ਕੁਝ ਸਮਾਂ ਪਾਰਟੀ ਅੰਦਰ ਅੰਡਰ ਗਰਾਊਂਡ ਕੰਮ ਕਰਦਾ ਰਿਹਾ ਸੀ। ਉਹ ਅਤੇ ਇਕ ਹੋਰ ਉਸ ਦੌਰ ਵਿਚ ਫੜੇ ਗਏ ਸਨ, ਜਦੋਂ ਪੁਲਸ ਮੁਕਾਬਲੇ ਬਨਣੇ ਸ਼ੁਰੂ ਨਹੀ ਸਨ ਹੋਏ। ਰਣਜੀਤ ਬਾਅਦ ਵਿਚ ਘਰ ਬੈਠ ਕੇ ਹਮਦਰਦ ਵਜੋਂ ਕੰਮ ਕਰਨ ਲਗ ਪਿਆ। ਕਾਨੂੰਨ ਵਿਚ ਵਿਸ਼ਵਾਸ਼ ਰੱਖਦੇ ਰਣਜੀਤ ਨ,ਨਵਦੀਪ ਦਾ ਘਰ ਲੁੱਟਣ ਵਾਲੇ ਪੁਲੀਸ ਅਫਸਰਾਂ ਉਤੇ ਹਾਈਕੋਰਟ ਵਿਚ ਦਾਵਾ ਕਰ ਦਿਤਾ। ਹਾਈ ਕੋਰਟ ਵੱਲੋਂ ਕੋਈ ਕਾਰਵਾਈ ਹੋਣ ਤੋਂ ਪਹਿਲਾਂ ਪੁਲਸ ਅਫਸਰ ਕਾਰਵਾਈ ਕਰਨ ਲਈ ਕਾਹਲੇ ਹੋ ਗਏ। ਇਕ ਸ਼ਾਮ ਰਣਜੀਤ ਸ਼ਹਿਰੋਂ ਆਪਣੇ ਪਿੰਡ ਨੂੰ ਜਾ ਰਿਹਾ ਸੀ। ਗਿਣੀ-ਮਿਥੀ ਸਾਜਿਸ਼ ਅਨੁਸਾਰ ਉਨ੍ਹਾਂ ਨੇ ਰਣਜੀਤ ਨੂੰ ਚੁੱਕ ਲਿਆ। ਮੁੜ ਕੇ ਉਨ੍ਹਾਂ ਨੇ ਉਸ ਦੀ ਕੋਈ ਉੱਘ-ਸੁੱਘ ਨਾ ਕੱਢੀ। ਇਕ ਮਹੀਨੇ ਪਿਛੋਂ ਮਾਸਟਰ ਬੂਟੇ ਨੂੰ ਰਣਜੀਤ ਦੇ ਪੁਲਸ ਹੱਥੋਂ ਸ਼ਹੀਦ ਹੋਣ ਬਾਰੇ ਖਬਰ ਮਿਲੀ। ਇਕ ਹੋਰ ਰਾਤ ਆਏ ਨਵਦੀਪ ਨੂੰ ਮਾਸਟਰ ਨੇ ਰਣਜੀਤ ਦੇ ਸ਼ਹੀਦ ਕੀਤੇ ਜਾਣ ਦੀ ਸਾਰੀ ਕਹਾਣੀ ਦੱਸੀ।

***

## ੯

ਬਹੀਆਂ ਨੂੰ ਅੱਗ ਲਾਈ ਪਰਨੋਟਾਂ ਨੂੰ ਫੂਕਿਆ, ਸੂਦਖੋਰ ਲੱਖੀ-ਸ਼ਾਹ ਦਾ ਸਫਾਇਆ ਕੀਤਾ, ਕਿਸ ਲਈ? ਸਿਰਫ ਲੋਕਾਂ ਲਈ, ਲੋਕਾਂ ਦੀ ਮੁਕਤੀ ਲਈ, ਇਨ-ਕਲਾਬ ਲਈ ਪਰ ਲੋਕਾਂ ਦੇ ਸਾਹਮਣਿਓ ਲੋਕਾਂ ਦੇ ਦੁਸ਼ਮਨ, ਲੋਕਾਂ ਲਈ ਜੂਝਣ ਵਾਲੇ ਸਾਥੀ ਲਛਮਣ ਅਤੇ ਜੋਲੇ ਨੂੰ ਫੜਕੇ ਲੈ ਗਏ। ਲੋਕਾ ਦੇ ਲਹੂ ਨੇ ਉਬਾਲਾ ਕਿਉਂ ਨਾਂ ਖਾਧਾ ਉਦੋਂ ? ਲੋਕਾਂ ਨੇ ਉਨ੍ਹਾਂ ਦੋਵਾਂ ਸਾਥੀਆ ਨੂੰ ਦੁਸਮਣ ਕੋਲੋਂ ਕਿਉਂ ਨਾ ਛੁਡਵਾਇਆਂ ? ਲੋਕ ਪੱਥਰ ਦੇ ਬੁਤ ਵਾਂਗ ਕਿਉਂ ਖੜੇ ਰਹੇ ? ਇਹਨ੍ਹਾਂ ਸਵਾਲਾਂ ਨੂੰ ਸਮਝਣਾ ਈ ਪਵੇਗਾ। ਮਾਉ ਵਿਚਾਰ ਧਾਰਾ ਤਾਂ ਕਹਿੰਦੀ ਐ-ਲੋਕ ਈ ਇਤ-ਹਾਸ ਦੇ ਸਿਰਜਣ ਹਾਰ ਹੁੰਦੇ ਨੇ, ਪਰ ਓਦੋਂ ਇਤਹਾਸ ਦੇ ਸਿਰਜਣ ਹਾਰਿਆਂ ਨੇ ਦੜ ਕਿਉਂ ਵੱਟ ਲਈ ? ਉਨ੍ਹਾਂ ਨੇ ਆਪਣੇ ਲੜਾਕੂ ਯੋਧਿਆਂ ਨੂੰ ਦੁਸਮਣ ਦੇ

ਪੰਜਿਆਂ ਤੋਂ ਕਿਉ ਨਾਂ ਛੁਡਵਾਇਆ ? ਆਪਣੇ ਇਤਹਾਸਕ ਫ਼ਰਜ ਤੋ ਅੱਖਾਂ ਕਿਉਂ ਬੰਦ ਕਰ ਲਈਆਂ ?

ਨਵਦੀਪ ਜਸਪਾਲ ਦੇ ਚੁਬਾਰੇ ਵਿਚਲੇ ਮੰਜੇ ਉੱਤੇ ਵਿਛੇ ਬਿਸਤਰੇ ਵਿਚ ਬੈਠਾ ਸੀ। ਉਸ ਦੇ ਦਾੜ੍ਹੀ ਨਾਲ ਭਰੇ ਗੋਰੇ ਚਿਹਰੇ ਅਤੇ ਚਮਕੀਲੀਆਂ ਅੱਖਾਂ ਅੰਦਰ ਦੁੱਖ-ਸ਼ਿਕਵੇ ਅਤੇ ਰੋਹ ਦਾ ਸੁਮੇਲ ਤੈਰ ਰਿਹਾ ਸੀ। ਨਜ਼ਰਾਂ ਸਾਹਮਣੇ ਲੱਛਮਣ ਅਤੇ ਜੇਲੇ ਹੋਰਾਂ ਦੇ ਹੱਸੂ-ਹੱਸੂ ਕਰਦੇ ਅਕਾਰ ਉਭਰੇ ਹੋਏ ਸਨ। ਦਿਮਾਗ ਅੰਦਰ ਵਾਪਰੀ ਘਟਨਾ ਸਬੰਧੀ ਵਿਚਾਰ ਚੱਲ ਰਹੇ ਸਨ। ਇਸ ਕਿਸਮ ਦੇ ਵਿਚਾਰ ਉਸ ਦੇ ਦਿਮਾਗ ਅੰਦਰ ਘਟਨਾਂ ਵਾਪਰਨ ਤੋਂ ਪਿੱਛੋ ਤਕਰੀਬਨ ਚਲਦੇ ਈ ਰਹਿੰਦੇ ਸਨ। ਉਹ ਇਸ ਕਿਸਮ ਦੇ ਵਿਚਾਰਾਂ ਵਿਚ ਘਿਰ ਈ ਜਾਂਦਾ ਸੀ ?

ਘਟਨਾਂ ਕੀ ਸੀ ?

ਵਾਪਰੀ ਘਟਨਾਂ ਤੋਂ ਪਹਿਲਾਂ ਹੋਈ ਮੀਟਿੰਗ ਵਿਚ ਨਵਦੀਪ ਹੋਰਾਂ ਨੇ ਬੁਕਲੀਆ ਪਿੰਡ ਦੇ ਸੂਦਖੋਰ ਲੱਖੀ ਸ਼ਾਹ ਨੂੰ ਪਾਰ ਬੁਲਾਉਣ ਦਾ ਫੈਸਲਾ ਲੈ ਲਿਆ ਸੀ। ਫੈਸਲੇ ਨੂੰ ਲਾਗੂ ਕਰਨ ਲਈ ਲੱਛਮਣ, ਜੇਲਾ, ਦਿਆਲ ਅਤੇ ਅਜਮੇਰ ਆਪਣੇ ਸੁਕਾਇਡ ਕਮਾਂਡਰ ਨਵਦੀਪ ਦੀ ਅਗਵਾਈ ਹੇਠ ਲੱਖੀ ਸ਼ਾਹ ਦੇ ਘਰ ਜਾ ਵੜੇ ਸਨ।

ਦਿਆਲ ਅਤੇ ਅਜਮੇਰ ਆਪਣੀਆਂ ਪੱਕੀਆਂ ਬੰਦੂਕਾਂ ਸਾਂਭਕੇ ਬੀਹੀ ਵਾਲੇ ਬੂਹੇ ਦੇ ਦੋਵੀਂ ਪਾਸੀਂ ਡਟ ਗਏ ਸੀ। ਨਵਦੀਪ, ਲੱਛਮਣ ਅਤੇ ਜੇਲੇ ਨੇ ਬਰਾਂਡੇ ਵਿਚ ਡਹੇ ਤਖਤ ਪੋਸ਼ ਉੱਤੇ ਬੈਠੇ ਅਤੇ ਬਹੀਆਂ ਫਰੋਲ ਰਹੇ ਲੱਖੀ ਸ਼ਾਹ ਨੂੰ ਇਕ ਦਮ ਜਾ ਘੇਰਿਆ ਸੀ। ਨਵਦੀਪ ਦੀ ਪੱਕੀ ਰਾਇਫਲ ਲੱਖੀ ਸ਼ਾਹ ਦੇ ਮੱਥੇ ਵੱਲ ਤਣ ਗਈ ਸੀ। ਲੱਛਮਣ ਅਤੇ ਜੇਲੇ ਦੇ ਹੱਥਾਂ ਵਿਚਲੇ ਰਿਵਾਲਵਰਾਂ ਦੇ ਘੋੜਿਆਂ ਉੱਤੇ ਹੱਥਾਂ ਦੀਆਂ ਉਂਗਲਾਂ ਸਨ। ਚਾਣ-ਚੱਕ ਉੱਠੇ ਤੁਫਾਨ ਨੇ ਲੱਖੀ ਸ਼ਾਹ, ਉਸ ਦੀ ਪਤਨੀ, ਦੋਵਾਂ ਕੁੜੀਆਂ ਅਤੇ ਉਸ ਦੇ ਤਿੰਨਾਂ ਮੁੰਡਿਆਂ ਦੇ ਸਾਹ ਸੁਕਾ ਦਿੱਤੇ ਸਨ।

"ਖਬਰਦਾਰ, ਜੇ ਕੋਈ ਆਪਣੀ ਥਾਂ ਤੋਂ ਹਿੱਲਿਆ ਗੋਲੀ ਨਾਲ ਉਡਾ ਦਿੱਤਾ ਜਾਵੇਗਾ।" ਲੱਛਮਣ ਦੀ ਕੜਕਵੀਂ ਆਵਾਜ ਸਾਰਿਆਂ ਨੂੰ ਸ਼ੈ ਬਣਾ ਗਈ। ਲੱਖੀ ਸ਼ਾਹ ਦੇ ਮੂੰਹ ਵਿਚੋਂ ਬੋਲ ਨਹੀਂ ਸੀ ਨਿਕਲਦਾ। ਮੰਜੇ ਤੋਂ ਉਠਦੀ ਉਸ ਦੀ ਬੁੱਢੀ ਪਤਨੀ ਮੁੜ ਮੰਜੇ ਉੱਤੇ ਈ ਬੈਠ ਗਈ। ਦਰੀ ਦੇ ਅੱਡੇ ਵਿਚ ਬੈਠੀਆਂ ਦੋਵੇਂ ਕੁੜੀਆਂ ਪਥਰ ਬਣ ਗਈਆਂ। ਵੱਡੇ ਦੋਵੇਂ ਮੁੰਡੇ, ਪਰਨੋਟਾਂ ਅਤੇ ਬਹੀਆਂ ਵਾਲੇ

ਅਲਮਾਰੀ ਕੋਲ ਈ ਰੁਕ ਗਏ। ਛੋਟਾ ਮੁੰਡਾ ਤਾਂ ਲੇਰਾਂ ਮਾਰਨ ਲੱਗ ਪਿਆ ਸੀ।

"ਜੋ ਕੁਝ ਚਾਹੁਨੇਓਂ ਲੈ ਜਾਵੋ ਪਰ ਮੈਨੂੰ ਮਾਰੋ ਨਾਂ "ਲੱਖੀ ਸ਼ਾਹ ਨੇ ਤਰਲਾ ਪਾਇਆ "ਦੇਵੀ ਦੀ ਸੌਹੁੰ ਮੈਂ ਕਿਸੇ ਦੀ ਕਿਤੇ ਮਾੜੀ ਨਹੀਂ ਸੋਚੀ।"

"ਬਹੀਆਂ ਤੇ ਪਰਨੋਟ ਕਾਸ ਨਾਲ ਭਰੇਨੇ ?"ਜੈਲਾ ਗਰਜਿਆ।

"ਬਹੀਆਂ ਅਤੇ ਪਰਨੋਟਾਂ ਅੰਦਰ ਗਰੀਬਾਂ ਦਾ ਭਵਿੱਖ ਤੂੰ ਕੈਦ ਨਹੀਂ ਕੀਤਾ ?"ਨਵਦੀਪ ਨੇ ਰੋਹ ਵਿਚ ਆਕੇ ਪੁੱਛਿਆ।

"ਨਹੀਂ-ਨਹੀਂ ਹਿਸਾਬ ਕਿਤਾਬੈ ਉਨ੍ਹਾਂ ਵਿਚ ਤਾਂ ਲਾਟਾਂ ਵਾਲੀ ਦੀ ਸੌਂਹ"

"ਅਸੀਂ ਤੇਰਾ ਹਿਸਾਬ-ਕਿਤਾਬ ਈ ਮੋੜਨ ਆਏ ਆਂ"ਲੱਛਮਣ ਨੇ ਅਲਮਾਰੀ ਕੋਲ ਸਿਲ੍ਹ-ਪੱਥਰ ਬਣਕੇ ਖੜੇ ਮੁੰਡਿਆ ਵੱਲ ਖਾਣ ਵਾਲਿਆਂ ਵਾਂਗ ਤੱਕਦਿਆਂ ਹੁਕਮ ਦਿੱਤਾ " ਛੋਟਿਓ ਸੱਪੋ, ਸਾਰੀਆਂ ਬਹੀਆਂ ਅਤੇ ਪਰਨੋਟ ਹੁਣੇ ਇੱਥੇ ਲਿਆ ਕੇ ਢੇਰੀ ਕਰ ਦੇਵੋ। ਜੇ ਚੂੰ-ਚਾਂ ਕੀਤੀ ਤਾਂ ਭੁੰਨ ਦਿੱਤੇ ਜਾਉਗੇ।"

"ਉਹਨਾਂ ਤੋਂ ਤੁਸੀਂ ਕੀ ਲੈਣੇ, ਪੈਸੇ ਲੈ ਜਾਓ ਵੀਰੋ, ਜਿੰਨੇ ਲੋੜੀਂਦੇ ਐ, ਬਹੀਆਂ ਵਿਚ ਹਸਾਬ ਕਤਾਬ ਐ, ਹਸਾਬ ਕਤਾਬ ਤਾਂ ਮਾਵਾਂ - ਧੀਆਂ ਵੀ ਰੱਖਦੀਆਂ ਨੇ।" ਬੋਝਲ ਸਰੀਰ ਵਾਲੀ ਲਾਲੀ ਨੇਂ ਰੁਕ ਰੁਕ ਗੱਲ ਪੂਰੀ ਕੀਤੀ।

"ਅਸੀਂ ਤੇਰੇ ਕੋਲੋਂ ਸਿੱਖਿਆ ਲੈਣ ਨਹੀਂ ਆਏ।" ਲਛਮਣ ਨੇ ਹਵਾਈ ਫਾਇਰ ਕੀਤਾ। ਗੜਗੂੰਜਾਂ ਪਾਉਂਦਾ ਫਾਇਰ ਲੱਖੀ ਸ਼ਾਹ ਦੇ ਟੱਬਰ ਨੂੰ ਤਰੇਲੀਆਂ ਪਾ ਗਿਆ। ਥਰ ਥਰ ਕੰਬਦੇ ਮੁੰਡਿਆਂ ਨੇ ਪਲਾਂ ਵਿਚ ਬਹੀਆਂ ਅਤੇ ਪਰਨੋਟਾਂ ਦਾ ਲਛਮਣ ਸਾਹਮਣੇ ਢੇਰ ਲਾ ਦਿੱਤਾ। ਜੈਲੇ ਦੇ ਸੀਖ ਘਸਾ ਕੇ ਲਾਉਣ ਨਾਲ ਪਰਨੋਟ ਅਤੇ ਬਹੀਆਂ ਲਟ ਲਟ ਮੱਚਣ ਲੱਗ ਪਈਆਂ। ਨਵਦੀਪ ਨੇ ਕਾੜ੍ਹ ਕਰਦਾਂ ਫਾਇਰ ਲੱਖੀ ਸ਼ਾਹ ਦੇ ਮੱਥੇ ਵਿਚ ਮਾਰਿਆ। ਸਾਰੇ ਟੱਬਰ ਦੀਆਂ ਅੱਖਾ ਮੂਹਰੇ ਹਨੇਰੀ ਛਾ ਗਈ। ਮੱਛ ਵਾਂਗ ਤੜਪਦੇ ਲੱਖੀ ਸ਼ਾਹ ਦੇ ਦੋ ਫਾਇਰ ਲਛਮਣ ਨੇ ਮਾਰੇ। ਲਾਲੀ ਗੱਸ਼ ਖਾਕੇ ਡਿੱਗ ਪਈ ਸੀ। ਮੁੰਡਿਆਂ ਤੋਂ ਖੜ੍ਹਾ ਨਹੀਂ ਸੀ ਜਾਂਦਾ। ਕੁੜੀਆਂ ਧਾਹਾਂ ਮਾਰਨ ਲੱਗ ਪਈਆਂ ਸਨ।

ਜੈਲੇ ਨੇ ਹੱਥ ਲਿਖਤ ਪੋਸਟਰ ਸਿੱਟੇ।

ਉਹ ਪੁੰਜੇ ਫਾਇਰ ਕਰਦੇ ਅਤੇ ਨਾਹਰੇ ਲਾਉਂਦੇ ਸੁੰਨੀਆਂ ਗਲੀਆਂ ਵਿਚ ਦੀ ਹੁੰਦੇ ਹੋਏ ਪਿੰਡ ਲੰਘ ਗਏ। ਨਵਦੀਪ ਦੇ ਹੁਕਮ ਮੁਤਾਬਕ ਉਹ ਦੋ ਟੋਲੀਆਂ

ਵਿਚ ਹੋਏ। ਨਵਦੀਪ, ਦਿਆਲ ਅਤੇ ਅਜਮੇਰ ਪੀਲੇ ਫੁੱਲਾਂ ਵਾਲੀਆਂ ਸਰੋਂਆਂ ਵਿਚਦੀ ਹੁੰਦੇ ਹੋਏ ਸ਼ਮਸ਼ੀਰ ਗੜ੍ਹ ਵੱਲ ਮੁੜੇ। ਜੈਲਾ ਅਤੇ ਲਛਮਣ ਟਿੱਬਿਆਂ ਉਪਰ ਦੀ ਮੋੜ੍ਹਿਆਂ ਵਾਲੀ ਨੂੰ ਹੋਏ।

ਸਾਰੇ ਪਿੰਡ ਵਿਚ ਲੱਖੀ ਸ਼ਾਹ ਦੇ ਕਤਲ ਦੀ ਖਬਰ ਵਰੋਲੇ ਵਾਂਗ ਫੈਲ ਗਈ। ਸਰਪੰਚ ਅਤੇ ਨੰਬਰਦਾਰ ਘੋੜੀ ਉੱਤੇ ਚੜ੍ਹਕੇ ਅੱਧੇ ਘੰਟੇ ਵਿਚ ਅਗਲੇ ਪਿੰਡ ਹੋਏ ਕਤਲ ਦੀ ਇਨਕੁਆਰੀ ਲਈ ਆਏ ਡੀ. ਐਸ. ਪੀ. ਕੋਲ ਜਾ ਪਹੁੰਚੇ। ਇਨਾਮ ਦੀ ਹਵਸ਼ ਦਾ ਮਾਰਿਆ ਡੀ, ਐਸ. ਪੀ. ਆਪਣੇ ਤੀਹ ਪੈਂਤੀ ਪੁਲਸੀਆਂ ਅਤੇ ਲਸੰਸੀਆਂ ਨੂੰ ਨਾਲ ਲੈ ਕੇ ਲਛਮਣ ਹੋਰਾਂ ਦਾ ਪਿੱਛਾ ਕਰਨ ਲੱਗਾ। ਉਹਨਾਂ ਨਾਲ ਬੁਕਲੀਆਂ ਦੇ ਲੋਕ ਵੀ ਤੁਰ ਪਏ ਸਨ।

ਛੋਟੀ ਛੋਟੀ ਕਣਕ ਨਾਲ ਭਰੇ ਖੇਤਾਂ ਵਿਚ ਲਛਮਣ ਅਤੇ ਜੈਲਾ ਘੇਰੇ ਗਏ। ਉਹਨਾਂ ਨੇ ਉਨੀਂ ਦੇਰ ਦੁਸ਼ਮਣ ਨੂੰ ਠੱਲ੍ਹੀ ਰੱਖਿਆ ਜਿੰਨੀਂ ਦੇਰ ਉਹਨਾਂ ਦੇ ਸੰਦ ਕੰਮ ਕਰਦੇ ਰਹੇ। ਫੇਰ ਲਛਮਣ ਦੇ ਪਸਤੌਲ ਦਾ ਘੋੜਾ ਖਰਾਬ ਹੋ ਗਿਆ। ਜੈਲੇ ਦੇ ਪਸਤੌਲ ਦੀ ਨਾਲੀ ਵਿਚ ਕਾਰਤੂਸ ਫੱਸਣ ਲੱਗ ਪਿਆ। ਉਹ ਦੋਵੇਂ ਨਾਹਰੇ ਮਾਰਦੇ ਦੁਸ਼ਮਣ ਦੇ ਕਾਬੂ ਆ ਗਏ।

ਥਾਣਿਆਂ ਅਤੇ ਨਹਿਰੀ ਕੋਠੀਆਂ ਵਿਚ ਤਰ੍ਹਾਂ ਤਰ੍ਹਾਂ ਦੇ ਤਸੀਹਿਆਂ ਨੇ ਉਹਨਾਂ ਦੇ ਸਿਦਕ ਦੀ ਪਰਖ ਕੀਤੀ। ਉਹ ਪੂਰੇ ਉੱਤਰੇ। ਅੰਤ ਜ਼ਾਲਮਾਂ ਨੇ ਉਹਨਾਂ ਦੀਆਂ ਲਾਸ਼ਾਂ ਭਾਖੜਾ ਨਹਿਰ ਵਿਚ ਤੇਰ ਦਿੱਤੀਆਂ।

ਇਹ ਘਟਨਾਂ ਨਵਦੀਪ ਦੇ ਦਿਮਾਗ ਨੂੰ ਹਰ ਵਕਤ ਘੇਰੀ ਰੱਖਦੀ।

'ਸਾਥੀਓ! ਆਪਾਂ ਲੋਕਾਂ ਲਈ ਲੜ ਰਹੇਆਂ ਪਰ ਲੋਕ ਚੁੱਪ ਵੱਟ ਲੈਂਦੇ ਨੇ ਜਦੋਂ ਆਪਣੇ ਸਾਥੀਆਂ ਨੂੰ ਦੁਸਮਣ ਕਤਲ ਕਰਨ ਲਈ ਫੜਕੇ ਲੈ ਜਾਂਦੇ ਐ?" ਇਕ ਭਾਤ ਬਚਨ ਦੀ ਝੁੰਬੀ ਵਿਚ ਪਏ ਅਜਮੇਰ ਅਤੇ ਦਿਆਲ ਨਾਲ ਨਵਦੀਪ ਨੇ ਆਪਣੇ ਦਿਮਾਗ ਦਾ ਵਿਚਾਰ ਸਾਂਝਾ ਕਰਨਾ ਚਾਹਿਆਂ।

"ਲੋਕ ਬੁਹਤ ਪਿੱਛੇ ਨੇ ਸਾਥੀਓ! ਆਪਾਂ ਬੁਹਤ ਮੂਹਰੇਆਂ" ਪਿਆ ਅਜਮੇਰ ਉਠਕੇ ਬੈਠ ਗਿਆਂ। ਉਸ ਨੇ ਆਪਣੇ ਮਨ ਦੀ ਗੱਲ ਰੱਖੀ। ਉਸ ਦਿਨ ਤੋਂ ਮਗਰੋਂ ਅਜਮੇਰ ਦੇ ਮੂੰਹ ਤੇ ਰੋਣਕ ਨਹੀ ਸੀ ਆਈ ਜਿਸ ਦਿਨ ਉਸ ਨੇ ਇਕ ਪਾਰਟੀ ਹਮਦਰਦ ਕੋਲੋਂ ਆਪਣੇ ਘਰ ਉੱਤੇ ਪੁਲਸ ਵਲੋਂ ਮਾਰੇ ਗਏ ਛਾਂਪੇ ਦੀ ਗੱਲ ਸੁਣੀ ਸੀ।

ਉਹ ਨਵਦੀਪ ਹੋਰਾਂ ਨਾਲ ਬਸ ਫਸਿਆ ਤੁਰਿਆ ਫਿਰਦਾ ਸੀ।

"ਜੇ ਬੁਹਤਾ ਮੂਹਰੇ ਲੰਘ ਗਿਆ ਤਾਂ ਘਰ ਮੁੜਜਾ" ਦਿਆਲ ਇਕ ਤਰ੍ਹਾਂ ਅਜਮੇਰ ਦੇ ਗਲ੍ਹ ਪੈਗਿਆ।

"ਸਾਥੀਓ! ਆਪਾਂ ਨੂੰ ਲੜਨਾਂ ਨਹੀਂ ਚਾਹੀਦਾ। ਗੰਭੀਰਤਾ ਨਾਲ ਮਸਲਾ ਵਿਚਾਰਨਾ ਚਾਹੀਦੈ।" ਨਵਦੀਪ ਨੇ ਦਿਆਲ ਅਤੇ ਅਜਮੇਰ ਵਿਚ ਹੁੰਦੀ ਤੂੰ-ਤੂੰ ਮੈਂ ਮੈਂ ਉੱਤੇ ਮਸਾਂ ਕਾਬੂ ਪਾਇਆ।

ਅਜਮੇਰ ਲੋਕਾਂ ਨੂੰ ਜਮਾਂ ਈ ਮਿੱਟੀ ਦੇ ਬੰਦੇ ਸਮਝ ਰਿਹਾ ਸੀ।

ਦਿਆਲ ਪਾਰਟੀ ਹਮਦਰਦਾਂ ਵੱਲੋ ਰੋਟੀਆਂ ਖਵਾਂਉਣ, ਰਾਤਾਂ ਕਟਾਂਉਣ ਅਤੇ ਮੀਟਿੰਗਾਂ ਸੁਨਣ ਨੂੰ ਲੋਕਾਂ ਦਾ ਲੋਕ-ਯੁੱਧ ਪ੍ਰਤੀ ਬਣਦਾ ਇਤਹਾਸਕ ਫਰਜ ਸਮਝ ਰਿਹਾ ਸੀ। ਨਵਦੀਪ ਨੂੰ ਦੋਵਾ ਦੀ ਸ਼ਮਝ ਨਹੀਂ ਸੀ ਜਚਦੀ! ਉਹ ਸਮਝਦਾ ਸੀ ਕਿ ਲੋਕਾਂ ਦੇ ਮਨਾਂ ਵਿਚ ਜਮਾਤੀ ਦੁਸ਼ਮਣਾਂ ਲਈ ਅਥਾਹ ਨਫਰਤ ਹੈ। ਇਹ ਨਫਰਤ ਲੋਕਾਂ ਵਿਚੋਂ ਆਪ-ਮੁਹਾਰੇ ਫੁੱਟ ਰਹੇ ਘੋਲਾਂ ਰਾਹੀ ਉਜੱਗਰ ਹੁੰਦੀ ਹੈ। ਲੋਕ ਜਮਾਤੀ ਦੁਸਮਣਾਂ ਦੇ ਸਫਾਇਆਂ ਨਾਲ ਖੁਸ਼ ਵੀ ਹੁੰਦੇ ਹਨ। ਪਰ ਪਾਰਟੀ ਦੀ ਅਗਵਾਈ ਹੇਠ ਆਕੇ ਆਪਣਾ ਲੋਕ ਯੁੱਧ ਪ੍ਰਤੀ ਬਣਦਾ ਇਤਹਾਸਕ ਫਰਜ ਨਿਭਾਂ-ਉਣ ਲਈ ਤੁਰ ਨਹੀ ਰਹੇ। ਕਿਉਂ ਨਹੀਂ ਤੁਰ ਰਹੇ? ਇੱਥੇ ਆਕੇ ਨਵਦੀਪ ਦੀ ਸਮਝ ਬੇਵੱਸ ਹੋ ਜਾਂਦੀ।

ਇਹੋ ਸਵਾਲ ਅੱਜ ਵੀ ਨਵਦੀਪ ਦੇ ਦਿਮਾਗ ਅੰਦਰ ਜਸਪਾਲ ਦੇ ਚੁਬਾਰੇ ਵਿਚ ਚੱਲ ਰਿਹਾ ਸੀ। ਕੁਝ ਸਮਾਂ ਨਵਦੀਪ ਅਤੇ ਜਸਪਾਲ ਅਜਮੇਰ ਦੇ ਪੇਸ਼ ਹੋਣ ਬਾਰੇ ਗੱਲਾਂ ਕਰਦੇ ਰਹੇ।

ਅਜਮੇਰ ਸੱਜੂਆਂ ਦੇ ਇਕ ਐਮ. ਐਲ. ਰਾਹੀ ਪੇਸ਼ ਹੋ ਗਿਆ ਸੀ।

ਜਸਪਾਲ ਕਾਲਜ ਜਾਣ ਲਈ ਤਿਆਰ ਹੋਣ ਵਾਸਤੇ ਹੇਠਾਂ ਚਲਾ ਗਿਆ।

ਨਵਦੀਪ ਬਿਸਤਰੇ ਵਿਚ ਬੈਠਕੇ ਫੇਰ ਆਪਣੇ ਸਵਾਲ ਵਾਰੇ ਸੋਚਣ ਲੱਗ ਪਿਆ।

ਲੱਛਮਣ ਅਤੇ ਜੈਲੇ ਦੇ ਹੱਸੂ-ਹੱਸੂ ਕਰਦੇ ਅਕਾਰ ਉਸ ਦੀਆਂ ਨਜਰਾਂ ਸਾਹ-ਮਣੇ ਉੱਭਰੇ ਹੋਏ ਸਨ।

ਸਵਾਲ ਦਿਮਾਗ ਅੰਦਰ ਚੱਲ ਰਿਹਾ ਸੀ।

"ਚੰਗਾ ਫੇਰ ਸਾਥੀਆ ਮੈਂ ਤਾਂ ਕਾਲਜ ਨੂੰ ਚੱਲਿਐ" ਦਰਮਿਆਨੇ ਕੱਦ, ਗੋਰੇ ਰੰਗ, ਕੱਕੀ ਦਾੜ੍ਹੀ ਅਤੇ ਬਿੱਲੀਆਂ ਅੱਖਾਂ ਵਾਲੇ ਸਾਊ ਜਿਹੇ ਜਸਪਾਲ ਨੇ ਚੁਬਾਰੇ ਦੀ ਅਲਮਾਰੀ ਵਿਚੋਂ ਆਪਣੀਆਂ ਬੀ. ਏ. ਫਾਇਨਲ ਦੀਆਂ ਕਿਤਾਬਾਂ ਲਈਆ "ਜੇ ਥੋਨੂੰ ਕਿਸੇ ਚੀਜ ਦੀ ਪਿੱਛੋਂ ਲੋੜ ਹੋਈ ਤਾਂ ਹੇਠਾਂ ਬੇਬੇ ਨੂੰ ਅਵਾਜ਼ ਮਾਰ ਦੇਣੀ"

"ਚੰਗਾ "ਜਸਪਾਲ ਦੀ ਗੱਲ ਦਾ ਜਵਾਬ ਦੇ ਕੇ ਹਟੇ ਨਵਦੀਪ ਨੂੰ ਕਾਲਜ ਦੇ ਵਿਦਿਆਰਥੀ ਬਲਦੇਵ,ਜੱਗਰ, ਕੁਰਬਾਨ ਅਤੇ ਸਰੂਪ ਨੂੰ ਲੋਕ-ਯੁੱਧ ਪਹੁੰਚਾਉਣ ਦਾ ਚੇਤਾ ਆਇਆ "ਕਾਲਜ ਵਾਲੇ ਸਾਥੀਆਂ ਦੇ ਪਰਚੇ ਤੂੰ ਹੀ ਲੈ ਜਾ ਪਾਲ ?"

ਉਸ ਨੇ ਆਪਣੇ ਕਾਲੇ-ਬੈਗ ਵਿਚੋਂ ਪੰਜ ਲੋਕ-ਯੁੱਧਾਂ ਦੀਆਂ ਕਾਪੀਆਂ ਕੱਢਕੇ ਜਸਪਾਲ ਨੂੰ ਫੜਾਈਆਂ। ਉਹ ਇਕ ਹੱਥ ਨਾਲ ਕਿਤਾਬਾਂ ਵਿਚਲੇ ਲੋਕ ਯੁੱਧ ਸਾਂਭਦਾ ਅਤੇ ਦੂਸਰੇ ਹੱਥ ਨਾਲ ਗੁਲਾਬੀ ਪੱਗ ਦੀ ਟੂਟੀ ਠੀਕ ਕਰਦਾ ਪੌੜੀਆਂ ਉਤਰ ਗਿਆ।

ਨਵਦੀਪ ਨੇ ਮਾਉ ਜੇ ਤੁੰਗ ਦਾ ਦੂਸਰਾ ਵਲਿਊਮ ਪੜ੍ਹਨਾਂ ਸ਼ੁਰੂ ਕੀਤਾ।

ਹਾਲੇ ਉਸ ਨੇ ਵਲਿਊਮ ਦੇ ਮਸਾਂ ਚਾਰ ਸਫੇ ਈ ਪੜ੍ਹੇ ਸਨ ਇਨ੍ਹਾਂ ਨੂੰ ਲੰਮੀ ਪਤਲੀ ਅਤੇ ਸਾਉਲੇ ਰੰਗ ਵਾਲੀ ਪੜ੍ਹੀ-ਲਿਖੀ ਕੁੜੀ ਸੁਖਪਾਲ ਚੁਬਾਰੇ ਵਿਚ ਆ ਗਈ। ਉਹ ਜਸਪਾਲ ਦੇ ਮਾਮੇਂ ਦੀ ਕੁੜੀ ਸੀ।

"ਰੋਟੀ ਤੁਸੀਂ ਹੁਣੇਂ ਖਾਉਗੇ ਜਾਂ ਠਹਿਰਕੇ ? ਭੂਆ ਜੀ ਨੇ ਪੁੱਛਿਐ "

"ਠਹਿਰਕੇ ਈ ਖਾਵਾਂਗੇ ਭੈਣੇਂ। ਹਾਲੇ ਭੁੱਖ ਨਹੀਂ "ਨਵਦੀਪ ਦੀਆਂ ਚਮਕੀਲੀਆਂ ਅੱਖਾਂ ਦੀ ਨਜ਼ਰ ਸਫੇ ਉਤਲੇ ਅੱਖਰਾਂ ਉੱਤੇ ਟਿੱਕੀ ਹੋਈ ਸੀ।

"ਭਲਾਂ ਥਡੀ ਪਾਰਟੀ ਵਿੱਚ ਕੋਈ ਭੋਲੇ ਨਾਉਂ ਦਾ ਮੁੰਡਾ ਵੀ ਹੁੰਦਾ ਸੀ ?" ਖੜ੍ਹੀ ਸੁਖਪਾਲ ਨੇਂ ਆਪਣੇਂ ਮਨ ਵਿਚ ਮਚਲਦਾ ਸਵਾਲ ਪੁੱਛ ਈ ਲਿਆ।

"ਹਾਂ ਹੂੰਦਾ ਸੀ ਭੈਣੇਂ।"

"ਉਹ ਬੜਾ ਚੰਗਾ ਸੀ ਵਿਚਾਰਾ। ਅਸੀਂ ਬੀ. ਏ. ਫਾਇਨਲ ਤੀਕ ਕਲਾਸ ਫੈਲੋ ਰਹੇ ਸਾਂ "ਉਹ ਦੋ-ਤਿੰਨ ਮਿੰਟ ਭੋਲੇ ਵਾਰੇ ਗਲਾਂ ਕਰਦੀ ਰਹੀ। ਨਵਦੀਪ ਰਜਾਈ ਉਤਲੇ ਫੁੱਲਾਂ ਵਲ ਤੱਕਦਾ ਸੁਣਦਾ ਰਿਹਾ। ਸੁਖਪਾਲ ਤੁਰਨ ਦਾ ਨਾਂਓ ਈ ਨਹੀਂ ਸੀ ਲੈਂਦੀ। ਉਸ ਦੇ ਗੱਲ ਕਰਨ ਦਾ ਢੰਗ ਨਵਦੀਪ ਨੂੰ ਠੀਕ ਨਹੀਂ ਸੀ

ਲੱਗ ਰਿਹਾ। ਉਸਨੇਂ ਉਸ ਨੂੰ ਤੋਰਨ ਦੇ ਮਨੋਰਥ ਨਾਲ ਆਖਿਆ "ਰੋਟੀ ਦੇਕੇ ਬੇਬੇ ਨੂੰ ਭੇਜ ਦੇਣਾਂ ਭੈਣੇਂ।"

"ਜੇ ਮੈਂ ਲੇਕੇ ਆਗੀ ਫੇਰਕੀ ਹੋ ਜੂ ?" ਉਸ ਨੂੰ ਉਸ ਦੀਆਂ ਚਮਕੀਲੀਆਂ ਅੱਖਾਂ ਅਤੇ ਦਾੜ੍ਹੀ ਨਾਲ ਭਰੇ ਗੋਰੇ ਚਿਹਰੇ ਉਤਲੀ ਗੰਭੀਰਤਾ ਮੋਹ ਗਈ ਸੀ।

ਨਵਦੀਪ ਨੂੰ ਸੁੱਝਿਆ ਨਾ ਕਿ ਉਹ ਕੀ ਜਵਾਬ ਦੇਵੇ।

ਕੁਝ ਪਲ ਦੀ ਚੁੱਪ ਮਗਰੋਂ ਉਸ ਨੇਂ ਜਵਾਬ ਦਿੱਤਾ "ਹੋਣਾਂ ਤਾਂ ਕੀ ਸੀ ਭੈਣੇ"

"ਥੋਡੇ ਕਾਮਰੇਡਾਂ ਵਿਚ ਇਹੋ ਨੁਕਸੇ ਜਿਹੜਾ ਤੁਸੀਂ ਹਰ ਇੱਕ ਇਸਤਰੀ ਨੂੰ ਭੈਣ ਸਮਝਦੇ ਓ" ਉਹ ਅਗਹਾਂ ਵਧ ਗਈ ਸੀ।

"ਜਿੰਨਾਂ ਨੇਂ ਭੈਣੇ ! ਲੋਕਾਂ ਲਈ ਸਿਰ ਤਲੀ ਤੇ ਰੱਖੇ ਹੋਣ ਉਨ੍ਹਾਂ ਨੂੰ ਲੋਕਾਂ ਦੇ ਵਿਸ਼ਵਾਸ ਪਾਤਰ ਬਨਣ ਲਈ ਵਧੀਆ ਆਚਰਣ ਜਰੂਰੀ ਹੁੰਦੇ।"

"ਉਨ੍ਹਾਂ ਦੀਆਂ ਨਜਰਾਂ ਵਿਚ ਇਸਤਰੀ ਸਿਰਫ ਜੀਰੋ ਹੁੰਦੀਐ ?" ਸੁਖਪਾਲ ਸਿਰ ਉਤਲਾ ਭੂਰੇ ਰੰਗ ਦਾ ਛਾਉਲ ਠੀਕ ਕਰਦੀ ਚਲੀ ਗਈ।

ਜਸਪਾਲ ਦੀ ਮਾਂ ਹਰਨਾਮ ਕੌਰ ਘੰਟੇ ਮਗਰੋਂ ਰੋਟੀ ਫੜਾ ਗਈ। ਹਾਲੇ ਨਵਦੀਪ ਰੋਟੀ ਖਾਕੇ ਈ ਹਟਿਆ ਸੀ। ਇਨੇ ਨੂੰ ਦੇਵ ਆ ਗਿਆ। ਉਹ ਦੋਵੇਂ ਜੱਫੀਆ ਪਾਕੇ ਮਿਲੇ। ਸਤ-ਅੱਠ ਮਿੰਟ ਉਹ ਇਕ ਦੂਸਰੇ ਨੂੰ ਆਪਣੇ-ਆਪਣੇ ਜਿਲ੍ਹੇ ਵਿਚਲੀਆਂ ਸਰਗਰਮੀਆਂ ਵਾਰੇ ਵਾਕਫੀਅਤ ਦਿੰਦੇ ਰਹੇ। ਐਨੇ ਨੂੰ ਹਰਨਾਮ ਕੌਰ ਚਾਹ ਦੀ ਗੜਵੀ ਅਤੇ ਦੋ ਕੱਚ ਦੇ ਗਲਾਸ ਫੜਾ ਗਈ। ਦੇਵ ਨੇ ਸਿਰ ਉਤਲੀ ਖਾਕੀ ਪੱਗ ਲਾਹਕੇ ਕੰਸ ਉੱਤੇ ਧਰੀ। ਰੱਖੀ ਕਰੜ-ਬਰੜੀ ਦਾੜ੍ਹੀ ਅਤੇ ਕੱਟੇ ਵਾਲਾ ਨਾਲ ਉਹ ਪਹਿਲਾਂ ਵਰਗਾ ਨਹੀਂ ਸੀ ਲੱਗਦਾ। ਪਹਿਲਾਂ ਦੇਵ ਆਮ ਸ਼ੇਵ ਕਰਕੇ ਈ ਰੱਖਦਾ ਹੁੰਦਾ ਸੀ।

ਚਾਹ ਪੀਕੇ ਖਾਲੀ ਗਲਾਸ ਦੇਵ ਨੇਂ ਮੰਜੇ ਦੇ ਪਾਵੇ ਨਾਲ ਰੱਖਿਆ।

ਬੀੜੀ ਮੰਡਲ ਵਿਚੋਂ ਕੱਢਕੇ ਸੁਲ੍ਹਗਾਈ। ਬੀੜੀ ਦੇ ਸੂਟੇ ਮਾਰਦੇ ਦੇਵ ਨੇਂ ਉਸਨੂੰ ਸੂਬਾ ਕਮੇਟੀ ਦੀ ਹੋਣ ਵਾਲੀ ਮੀਟਿੰਗ ਦੀ ਤਾਰੀਖ ਅਤੇ ਥਾਂ ਵਾਰੇ ਸੂਚਨਾ ਦਿੱਤੀ। ਕੁਝ ਸਮਾਂ ਉਹ ਮੀਟਿੰਗ ਦੇ ਸਬੰਧ ਵਿਚ ਗਲਾਂ ਕਰਦੇ ਰਹੇ। ਫੇਰ ਨਵਦੀਪ ਨੇ ਦੇਵ ਨੂੰ ਸੁਰਤੇਜ ਬਾਰੇ ਜਾਣੂ ਕਰਾਉਣਾ ਸੁਰੂ ਕੀਤਾ "ਕਾਲਜ ਵਾਲੇ ਸਾਥੀਆਂ ਨੇ ਦੇਵ ! ਸੁਰਤੇਜ ਦੀ ਪੈੜ ਕੱਢ ਲਈਐ। ਉਸ ਨੂੰ ਸੀ. ਆਈ. ਡੀ

ਵਾਲਿਆਂ ਨੇ ਗੰਢਿਆ ਹੋਇਐ, ਉਹ ਸਾਥੀਆਂ 'ਚੋਂ ਕਿਸੇ ਨੂੰ ਫੜਾਕੇ ਥਾਣੇਦਾਰ ਬਨਣ ਲਈ ਕਾਹਲੇ। ਚੰਗਾ ਆਪਾਂ ਨੂੰ ਸਮੇਂ ਤੋਂ ਪਹਿਲਾਂ ਉਸ ਕੁੱਤੇ ਦਾ ਪਤਾ ਲੱਗ ਗਿਆ।"

"ਸਮਾਂ ਨਾਜ਼ਕ ਏ ਦੀਪ, ! ਹੁਣ ਵਾਲਾ। ਕੇਡਰ ਵਿਚ ਟੁਟ-ਭੱਜ ਹੋ ਰਹੀਐ। ਆਪਾਂ ਨੂੰ ਪੂਰੀ ਚੌਕਸੀ ਤੋਂ ਕੰਮ ਲੈਣਾ ਚਾਹੀਦੈ।"

ਕੁਝ ਸਮਾਂ ਗੱਲਾਂ ਕਰਨ ਮਗਰੋਂ ਨਵਦੀਪ ਅਤੇ ਉਹ ਮਾਉ ਜੇ ਤੁੰਗ ਦੇ ਵਲਿਊਮ ਵਿਚੋਂ ਹੂਨਾਨ ਦੇ ਕਿਸਾਨ ਘੋਲ ਸਬੰਧੀ ਵਿਚਾਰ ਵਟਾਂਦਰਾ ਕਰਨ ਲੱਗੇ।

★★★

# ੧੦

"ਅਖਬਾਰ ਮੈਨ ! ਇੰਡਅਨ ਐਕਸਪ੍ਰੈਸ ਤਾਂ ਦੇਣਾਂ !" ਗੱਡੀ ਦੇ ਡੱਬੇ ਕੋਲ ਖੜ੍ਹੇ ਨਵਦੀਪ ਨੇ ਸਿਗਰਟ ਦੀ ਸੁਆਹ ਝਾੜਦਿਆਂ ਅੱਖਾਂ ਉਤਲੇ ਗੌਗਲਾਂ ਵਿੱਚਦੀ ਲੰਘ ਰਹੇ ਅਖਬਾਰਾਂ ਵਾਲੇ ਵੱਲ ਤੱਕਿਆ।

ਅਖਬਾਰਾਂ ਵਾਲਾ ਰੁਕਿਆ ! ਉਸਨੇ ਬਾਹਾਂ ਉਤਲੇ ਅਖਬਾਰਾਂ ਰਸਾਲਿਆਂ ਦੇ ਢੇਰ ਵਿੱਚੋਂ ਇੰਡੀਅਨ ਐਕਸਪ੍ਰੈਸ ਫੋਲਣਾਂ ਸ਼ੁਰੂ ਕੀਤਾ। ਨਵਦੀਪ ਬੈਲ ਬੌਟਮ ਪੈਂਟ ਦੀ ਜੇਬ੍ਹ ਵਿਚੋਂ ਭਾਨ ਕੱਢਣ ਲੱਗਾ।

"ਲਓ ਬਾਬੂ ਜੀ" ਅਖਬਾਰ ਵਾਲੇ ਨੇ ਅਖਬਾਰ ਉਸ ਵੱਲ ਵਧਾਇਆ। ਉਸ ਤੋਂ ਅਖਬਾਰ ਫੜਕੇ ਉਸ ਨੂੰ ਪੈਸੇ ਦਿੰਦਾ ਨਵਦੀਪ ਪਹਿਰਾਵੇ, ਸ਼ੇਵ ਕੀਤੇ ਮੂੰਹ, ਮੋਢੇ ਪਾਏ ਏਅਰ ਬੈਗ ਨਾਲ ਸੱਚ-ਮੁੱਚ ਬਾਬੂ ਨਜ਼ਰ ਆ ਰਿਹਾ ਸੀ।

ਅਖਬਾਰ ਵਾਲਾ ਹੋਕਾ ਦਿੰਦਾ ਅਗਾਂਹ ਲੰਘ ਗਿਆ, ਨਵਦੀਪ ਅਖਬਾਰ ਦੇ ਪਹਿਲੇ ਸਫੇ ਦੀਆਂ ਸੁਰਖੀਆਂ ਗੌਹ ਨਾਲ ਵੇਖਣ ਲੱਗ ਪਿਆ। ਉਹ ਸੱਤਿਆ-ਨਰੈਣ ਦੇ ਵੱਖ ਹੋਣ ਦੀ ਸੁਰਖੀ ਤੱਕਦਾ ਹੈਰਾਨੀ ਨਾਲ ਸੁਰਖੀ ਹੇਠਲੀ ਖਬਰ ਪੜ੍ਹਨ ਲੱਗਾ। ਸਾਰੀ ਖ਼ਬਰ ਪੜ੍ਹਨ ਤੋਂ ਮਗਰੋਂ ਉਸ ਨੂੰ ਸਿਰਫ ਇਹੋ ਮਲੂਮ ਹੋਇਆ ਕਿ ਭਾਰਤੀ ਕਮਿਊਨਿਸਟ ਪਾਰਟੀ ਮਾਰਕਸਵਾਦੀ-ਲੈਨਿਨਵਾਦੀ ਦੀ ਕੇਂਦਰੀ ਕਮੇਟੀ ਦੇ ਕੁਝ ਮੈਂਬਰਾਂ ਨੂੰ ਨਾਲ ਲੈਕੇ ਸੱਤਿਆਨਰੈਣ ਨੇ ਅਲਹਿਦੀ

ਐਮ-ਐਲ ਬਣਾ ਲਈ ਹੈ। .

ਸੱਤਿਆ ਨਰੈਣ ਕਿਉਂ ਅੱਡ ਹੋ ਗਿਆ ? ਇਹ ਸਵਾਲ ਵਾਰ-ਵਾਰ ਉਸ ਦੀ ਸੱਚ ਅੰਦਰ ਫਣ ਚੁੱਕਣ ਲੱਗਾ। ਇਸ ਸਵਾਲ ਨਾਲ ਉਲਝ ਰਹੇ ਉਸ ਦੇ ਸੁਚੇਤ-ਮਨ ਨੂੰ ਗੱਡੀ ਦੀ ਚੀਕ ਨੇ ਸੁਚੇਤ ਕੀਤਾ। ਸਾਰੇ ਸਟੇਸ਼ਨ ਉੱਤੇ ਹਫੜਾ-ਦਫੜੀ ਮੱਚ ਗਈ। ਬਾਹਰ ਖੜ੍ਹੀਆਂ ਸਵਾਰੀਆਂ ਫੱਟਾ-ਫੱਟ ਡੱਬਿਆਂ ਵਿਚ ਚੜ੍ਹਨ ਲੱਗ ਪਈਆ ਨਵਦੀਪ ਵੀ ਚੜ੍ਹਿਆ। ਡੱਬੇ ਵਿਚ ਬਹੁਤੀਆਂ ਸਵਾਰੀਆਂ ਨਹੀਂ ਸਨ। ਦੋ ਕਮੀਜ ਪਜਾਮਿਆਂ ਵਾਲੇ ਪੇਂਡੂ, ਇਕ ਖੱਦਰ ਦੇ ਕਪੜਿਆਂ ਵਾਲਾ ਜੱਟ ਅਤੇ ਇਕ ਅੱਧਖੜ ਉਮਰ ਦੀ ਤੀਵੀਂ ਰੀਂ-ਰੀ ਕਰਦੇ ਬੱਚੇ ਨੂੰ ਲਈ ਬੈਠੀ ਸੀ। ਗਰਮੀ ਨਾਲ ਸਾਰੇ ਪਾਣੀਓ ਪਾਣੀ ਹੋ ਰਹੇ ਸਨ।

ਚੀਕਾਂ ਮਾਰਦੀ ਗੱਡੀ ਚੱਲ ਪਈ। ਬੱਚਾ ਹਾਲੇ ਵੀ ਰੀਂ ਰੀਂ ਕਰ ਰਿਹਾ ਸੀ।

"ਵੇ ਭਾਈ ਆਹ ਪੱਖਾ ਜਾ ਈ ਚਲਾਦੇ" ਬੱਚੇ ਦੇ ਮੱਥੇ ਤੋਂ ਮੁੜ੍ਹਕਾ ਪੂੰਝਦੀ ਇਸਤਰੀ ਨੇ ਪੱਖੇ ਦੇ ਬਟਨ ਵੱਲ ਬੈਠੇ ਨਵਦੀਪ ਵਲ ਤੱਕਿਆ। ਉਸ ਨੇ ਬਟਨ ਦੱਬਿਆ, ਪਰ ਪਖਾ ਚੱਲਿਆ ਨਾਂ।

"ਖਰਾਬੈ ਭੈਣ ਜੀ ਪੱਖਾ ਤਾਂ" ਨਵਦੀਪ ਨੇ ਇਸਤਰੀ ਵੱਲ ਹਲੀਮੀ ਨਾਲ ਤੱਕਿਆ। ਇਸਤਰੀ ਤਾਂ ਕੁਝ ਨਾ ਬੋਲੀ ਪਰ ਕਮੀਜ-ਪਜਾਮੇਂ ਵਾਲਾ ਪੇਂਡੂ ਹੱਥਲੇ ਪੰਜਾਬੀ ਦੇ ਅਖਬਾਰ ਨੂੰ ਮਰੋੜਦਾ ਬੋਲਣ ਲੱਗਾ।

"ਬਾਬੂ ਜੀ ! ਇਸ ਨੰਗ ਦੇਸ ਦਾ ਕੁਝ ਠੀਕ ਵੀ ਐ ?" ਆਪਣੇ ਉੱਤਰ ਦੀ ਉਡੀਕ ਕਰਨ ਦੀ ਥਾਂ ਉਸ ਨੇ ਆਪਣੀ ਗੱਲ ਚਾਲੂ ਰੱਖੀ "ਗੱਡੀਆਂ ਤੇ ਚੜ੍ਹਜੋ ਗੱਡੀਆਂ ਖਰਾਬ.ਬੱਸਾਂ ਤੇ ਚੜ੍ਹਜੋ ਬੱਸਾਂ ਖਰਾਬ। ਬੱਸ ਊਈਂ ਸਭ ਕਾਸੇ ਦਾ ਭੱਠਾ ਬੈਠਾ ਪਿਐ।"

"ਜਿਹੜੇ ਦੇਸ਼ ਦੇ ਲੋਕ ਸੁਸਤ ਹੋਣ ਭਾਈ ਸਹਿਬ ! ਉਸ ਦੇਸ ਦਾ ਇਹੀਓ ਹਾਲ ਹੁੰਦੈ" ਨਵਦੀਪ ਨੇ ਉਸ ਦਾ ਸੰਖੇਪ ਜਿਹਾ ਉੱਤਰ ਦਿੱਤਾ।

"ਲੋਕ ਚੁਸਤ ਹੋ ਕੇ ਕਰਨ ਵੀ ਕੀ...?" ਦੂਸਰਾ ਕਮੀਜ ਪਜਾਮੇ ਵਾਲਾ ਪੇਂਡੂ ਬੋਲਣ ਲੱਗਾ "ਜੀਹਨੂੰ ਵੀ ਕੁਰਸੀ 'ਤੇ ਬਹਾ ਦਿਉ ਉਹੀ ਆਟੇ ਦਾ ਸ਼ੀਹ ਬਣ ਜਾਂਦੈ।"

"ਸਾਰਾ ਟੰਟਾ ਤਾਂ ਕੁਰਸੀਆਂ ਦੇ, ਕੋਈ ਕਿਸੇ ਨੂੰ ਕੁਛ ਨਹੀਂ ਲਈ ਬੈਠਾ। ਐਸ ਰਾਜ ਨਾਲੋਂ ਤਾ ਗਰੇਜਾਂ ਦਾ ਰਾਜ ਸੌ ਗੁਣੇਂ ਚੰਗਾ ਸੀ। ਹੁਣ ਤਾਂ ਹਰੇਕ ਚੀਜ਼ ਨੂੰ ਅੱਗ ਲੱਗੀ ਪਈਐ" ਖੱਦਰ ਦੇ ਕਪੜਿਆਂ ਵਾਲੇ ਨੇ ਦਲੀਲ ਦਿੱਤੀ।

"ਏਨ੍ਹਾਂ ਕੁਰਸੀਆਂ ਪਿੱਛੇ ਤਾਂ ਨਕਸਲਵਾੜੀਏ ਆਪੋ ਵਿਚ ਦੀ ਜੁੰਡੋ-ਜੁੰਡੀ ਹੋਈ ਜਾਂਦੇ ਨੇ" ਅਖਬਾਰ ਵਾਲਾ ਪੇਂਡੂ ਦਲੀਲ ਦੇਣ ਲੱਗਾ " ਸੱਜੂ ਖੱਬੂ ਤ ਪਹਿਲਾਂ ਈ ਗਰਕ ਗਏ ਸੀ। ਆਹ, ਨਕਸਲਵਾੜੀਆਂ ਤੋਂ ਥੋੜ੍ਹੀ ਬਹੁਤੀ ਝਾਕ ਸੀ ਲੋਕਾਂ ਨੂੰ! ਉਨ੍ਹਾਂ ਪਤੰਦਰਾਂ ਨੂੰ ਫੁੱਟ ਨੇ ਮਾਰਤਾ। ਸੱਤਿਆਨਰੈਣ ਨਾਂਓ ਦੇ ਨਕਜਲੀਏ ਨੇ ਆਪਣੀ ਟਿੰਡ-ਫੌਹੜੀ ਹੋਰ ਅੱਡ ਕਰ ਲੀ।"

ਅਖਬਾਰ ਵਾਲੇ ਪੇਂਡੂ ਦੀ ਸਿੱਧੀ-ਸਾਦੀ ਗੱਲ ਨਾਲ ਨਵਦੀਪ ਦੀ ਸਮਝ ਝੰਜੋੜੀ ਗਈ। ਉਸ ਨੇ ਉਨ੍ਹਾਂ ਦੀਆਂ ਗੱਲਾਂ ਵਿਚ ਹਿੱਸਾ ਲੈਣ ਦੀ ਥਾਂ ਧਿਆਨ ਨਾਲ ਸੁਣਨੀਆਂ ਠੀਕ ਸਮਝੀਆਂ।

ਉਹ ਆਪਸ ਵਿਚ ਗੱਲਾਂ ਕਰਦੇ ਰਹੇ। ਹਾਲੋ-ਬੇਹਾਲ ਹੁੰਦੇ ਬੱਚੇ ਨੂੰ ਇਸਤਰੀ ਵਰਾਉਂਦੀ ਰਹੀ। ਗੱਡੀ ਛੋਟੇ-ਵੱਡੇ ਸਟੇਸ਼ਨਾਂ ਤੇ ਰੁਕਦੀ ਅੱਗੇ ਨੂੰ ਵੱਧਦੀ ਰਹੀ। ਸਵਾਰੀਅ ਉਤੱਰਦੀਆਂ ਚੜ੍ਹਦੀਆਂ ਰਹੀਆਂ। ਦੋਵੇਂ ਪੇਂਡੂ ਅਤੇ ਬੱਚੇ ਵਾਲੀ ਇਸਤਰੀ ਪਿਛਲੇ ਅਲੱਗ ਅਲੱਗ ਸਟੇਸ਼ਨਾ ਤੇ ਉੱਤਰ ਗਏ। ਉਨ੍ਹਾਂ ਦੀ ਥਾਂ ਨਵੀਆਂ ਸਵਾਰੀਆਂ ਨੇ ਮੱਲ ਲਈ। ਠੀਕ ਪੰਜ ਵਜੇ ਉਸ ਨੂੰ ਗੱਡੀ ਨੇ ਅੰਬਾਲ ਦੇ ਸਟੇਸ਼ਨ ਉੱਤੇ ਲਾ ਦਿੱਤਾ। ਟਾਂਗਾ ਫੜਕੇ ਉਹ ਬੱਸਾਂ ਦੇ ਅੱਡੇ ਉੱਤੇ ਪੁਹੰਚਿਆ। ਘੰਟੇ ਦੀ ਉਡੀਕ ਮਗਰੋਂ ਇਕ ਫਿੜਕੇ ਵਰਗੀ ਬੱਸ ਆਈ। ਬੱਸ ਪਹਿਲਾਂ ਈ ਸਵਾਰੀਆਂ ਨਾਲ ਤੂੜੀ ਦੇ ਕੋਠੇ ਵਾਂਗ ਭਰੀ ਹੋਈ ਸੀ। ਨਵਦੀਪ ਕੰਡਕਟਰ ਕੋਲ ਈ ਖਿੜਕੀ ਵਿੱਚ ਖੜ੍ਹ ਗਿਆ। ਧੂਆਂ ਛੱਡਦੀ ਬੱਸ ਚੱਲ ਪਈ। ਦਿਨ ਦੇ ਛਿਪਾ ਨਾਲ ਬੱਸ ਨੇ ਨਵਦੀਪ ਨੂੰ ਉਸ ਪਿੰਡ ਦੇ ਛੋਟੇ ਜਿਹੇ ਅੱਡੇ ਉੱਤੇ ਲਾਹ ਦਿੱਤਾ ਜਿਸ ਪਿੰਡ ਉਸ ਨੇ ਪੁਹੰਚਣਾਂ ਸੀ। ਬੱਸ ਦੀ ਉਡਾਈ ਧੂੜ ਤੋਂ ਮੂੰਹ ਪਰ੍ਹਾਂ ਕਰਦਿਆਂ ਉਸ ਨੇ ਗੋਗਲ ਲਾਹਕੇ ਜੇਬ ਵਿਚ ਪਾਏ।

"ਅਰੇ ਭਾਈ ਛੋਹਰੇ, ਅਜੀਤ ਸਿੰਘ ਕਾ ਘਰ ਕਿਸ ਤਰਫ ਹੈ ?" ਮੱਝਾਂ ਮਗਰ ਆ ਰਹੇ ਮੋਨੇ ਮੁੰਡੇ ਤੋਂ ਨਵਦੀਪ ਨੇ ਪੁੱਛਿਆ।

"ਪੱਗੜੀ ਵਾਲੇ ਸਰਦਾਰ ਕਾ ਘਰ ਬਾਬੂ ਜੀ ?" ਰੁਕਦੇ ਮੋਨੇ ਮੁੰਡੇ ਨੇ ਉਸ ਦੇ ਗੋਰੇ ਮੂੰਹ ਅਤੇ ਚਮਕੀਲੀਆਂ ਅੱਖਾਂ ਵਲ ਤੱਕਿਆ।

"ਹਾਂ, ਪਗੜੀ ਵਾਲੇ ਸਰਦਾਰ ਅਜੀਤ ਸਿੰਘ ਕਾ ਘਰ।"

ਉਨ੍ਹਾ ਕਾ ਘਰ ਤੋਂ ਬਾਬੂ ਜੀ, ਇਸ ਤਰਫੈ" ਹੱਥਲਾ ਡੰਡਾ ਫਿਰਨੀ ਦੇ ਖੱਬੇ ਪਾਸੇ ਕਰਦਾ ਮੋਨਾ ਮੁੰਡਾ ਅਜੀਤ ਸਿੰਘ ਦਾ ਘਰ ਦੱਸਣ ਲੱਗਾ " ਥੋੜ੍ਹੀ ਸੀ ਦੂਰ ਆਗੇ ਜਾਕਰ ਏਕ ਬੜਾ ਸਾ ਦਰਵਾਜਾ ਆਏਗਾ। ਵੋਹ ਪੱਗੜੀ ਵਾਲੇ

ਸਰਦਾਰ ਕਾ ਘਰ ਹੀ ਹੋਏਗਾ ਬਾਬੂ ਜੀ ਮੋਨਾ ਮੁੰਡਾ ਘਰ ਦੱਸਕੇ ਅੱਗੇ ਲੰਘੀਆਂ ਮੱਝਾਂ ਨਾਲ ਰਲਣ ਲਈ ਭੱਜਿਆ। ਨਵਦੀਪ ਫਿਰਨੀ ਦੇ ਖੱਬੇ ਪਾਸੇ ਵੱਲ ਤੁਰ ਪਿਆ ਵੀਹ-ਪੱਚੀ ਕਰਮਾਂ ਤੁਰਨ ਮਗਰੋ ਵੱਡੇ ਬੂਹੇ ਵਾਲਾ ਦਰਵਾਜਾ ਆ ਗਿਆ।

"ਅਜੀਤ ਸਿੰਘ ਜੀ।" ਦਰਵਾਜੇ ਦੇ ਬੂਹੇ ਵਿਚ ਖੜ੍ਹੇ ਨਵਦੀਪ ਨੇਂ ਆਵਾਜ ਮਾਰੀ। ਅੰਦਰੋਂ ਚੰਗੀ ਸ਼ਖਸ਼ੀਅਤ ਵਾਲਾ ਪੜ੍ਹਿਆ ਲਿਖਿਆ ਤੀਹੰ-ਪੈਤੀ ਸਾਲ ਦਾ ਨੌਜਵਾਨ ਆਇਆ।

"ਅਜੀਤ ਸਿੰਘ ਦਾ ਘਰ ਇਹੋ ਐ ਭਾਈ ਸਾਹਿਬ ?"

"ਹਾਂ! ਬਾਬੂ ਜੀ।" ਨਵਦੀਪ ਨੂੰ ਸਿਰ ਤੋਂ ਲੈਕੇ-ਪੈਰਾਂ ਤੀਕ ਘੋਖਵੀਂ ਨਜਰ ਨਾਲ ਤੱਕਦੇ ਨੌਜਵਾਨ ਨੇਂ ਪੁੱਛਿਆ "ਕਿਹੜੇ ਜ਼ਿਲੇ 'ਚੋਂ ਆ ਰਹੇ ਓਂ ਤੁਸੀ ?"

"ਤੁਹਾਡਾ ਨਾਂ ਅਜੀਤ ਸਿੰਘ ਐ ?" ਉਸ ਦੇ ਸਵਾਲ ਦਾ ਜਵਾਬ ਦੇਣ ਦੀ ਥਾਂ ਨਵਦੀਪ ਨੇ ਉਸ ਉੱਤੇ ਸਵਾਲ ਕੀਤਾ।

"ਹਾਂ ਮੇਰਾ ਨਾਓਂ ਅਜੀਤ ਸਿੰਘ ਐ।"

ਨਵਦੀਪ ਨੇਂ ਅਜੀਤ ਸਿੰਘ ਨੂੰ ਆਪਣੇ ਵਾਰੇ ! ਜਾਣ-ਪਛਾਂਣ ਕਰਾਈ।

ਜਾਣ-ਪਛਾਂਣ ਹੋਣ ਮਗਰੋਂ ਉਹ ਉਸ ਨੂੰ ਬੈਠਕ ਵਿਚ ਬਿਠਾਕੇ ਆਪ ਰੋਟੀ ਲੈਣ ਚਲਾ ਗਿਆ।

ਕੁਝ ਮਿੰਟਾਂ ਬਾਦ ਅਜੀਤ ਸਿੰਘ ਰੋਟੀ ਅਤੇ ਸਬਜੀ ਵਾਲਾ ਥਾਲ੍ਹ ਲੈ ਆਇਆ। ਨਵਦੀਪ ਨੇਂ ਛੋਟੇ ਮੁੰਡੇ ਤੋਂ ਪਾਣੀ ਵਾਲਾ ਜੱਗ ਫੜਕੇ ਬੂਹੇ ਦੇ ਇੱਕ ਪਸੇ ਹੱਥ ਧੋਤੇ।

ਦਸ-ਬਾਰਾਂ ਮਿੰਟ ਵਿੱਚ ਉਸ ਨੇ ਰੋਟੀ ਦਾ ਕੰਮ ਮੁਕਾ ਲਿਆ।

"ਚੱਲੀਏ ਫੇਰ ਆਪਾਂ ਸਾਥੀ, ਟਿਕਾਣੇਂ ਵਲ ਨੂੰ ?" ਧੋਤੇ ਹੱਥ ਤੌਲੀਏ ਨਾਲ, ਸਾਫ਼ ਕਰਦੇ ਨਵਦੀਪ ਨੇ ਅਜੀਤ ਤੋਂ ਪੁੱਛਿਆ।

"ਹਾ, ਚੱਲੋ ! ਆਪਣਾ ਇੰਤਜ਼ਾਰ ਕਰ ਰਹੇ ਹੋਣਗੇ ਸਾਥੀ !!"

ਅਜੀਤ ਸਿੰਘ ਨਵਦੀਪ ਨੂੰ ਆਪਣੇ ਨਾਲ ਲੈਕੇ ਖੇਤਾਂ ਵੱਲ ਨੂੰ ਤੁਰ ਪਿਆ।

## ੧੧

ਅਸਮਾਨ ਅੰਦਰ ਚੰਨ-ਤਾਰੇ ਨਹੀਂ ਸਨ। ਚੁਫੇਰੇ ਸੰਘਣਾ ਹਨ੍ਹੇਰਾਂ ਪਸਰਿ
ਹੋਇਆ ਸੀ। ਹਾੜ੍ਹੀ ਦੇ ਵੱਢ ਸੁੰਨੇ ਹੋ ਚੁੱਕੇ ਸਨ। ਅਜੀਤ ਸਿੰਘ ਦੇ ਟਿਊ
ਵਾਲੇ ਇੰਜਣ ਦੇ ਕੋਠੇ ਨਾਲ ਲੱਗਵੇਂ ਖੁਲ੍ਹੇ ਅਤੇ ਪੱਕੇ ਕਮਰੇ ਵਿਚੋਂ ਬਿਜਲੀ
ਚਾਨਣ ਰੋਸ਼ਨਦਾਨਾਂ ਵਿੱਚ ਦੀ ਗੁਜਰਦਾ ਬਾਹਰ ਖਿੰਡ ਰਿਹਾ ਸੀ! ਕਮਰੇ
ਫਰਸ਼ ਉਤੇ ਵਿਛੀ ਪੱਟੀ ਉਪੱਰ ਲੱਗੇ ਬਿਸਤਰਿਆਂ ਉਤੇ ਭਿੰਨ-ਭਿੰਨ ਪਹਿਰਾਵਿ
ਉਮਰਾਂ ਅਤੇ ਚਿਹਰਿਆ ਵਾਲੇ, ਸੀ. ਪੀ. ਆਈ, ਐਮ, ਐਲ. ਪੰਜਾਬ ਸੂਬਾ ਕ
ਦੇ ਜ਼ਿਲਾ ਸੈਕਟਰੀ ਬੈਠੇ ਸਨ। ਦਰਮਿਆਨੇ ਕੱਦ ਫੁਰਤੀਲੇ ਸਰੀਰ, ਸੇਵ
ਮੂੰਹ ਅਤੇ ਮਸ਼ਾਲ ਵਾਂਗ ਦਗਦੀਆ ਅੱਖਾਂ ਵਾਲਾ ਸੂਬਾ ਸੈਕਟਰੀ 'ਲਾਲ' ਉ
ਸਾਰਿਆਂ ਦੇ ਵਿਚਕਾਰ ਜਚਿਆ ਹੋਇਆ ਸੀ। ਉਨ੍ਹਾਂ ਅੰਦਰ ਨਵਦੀਪ ਦੇ
ਹੋ ਜਾਂਣ ਵਾਰੇ ਗੱਲ ਚੱਲ ਰਹੀ ਸੀ। ਇੰਨੇ ਨੂੰ ਅਜੀਤ ਅਤੇ ਨਵਦੀਪ ਕਮਰੇ
ਬੂਹੇ ਵਿਚ ਪਹੁੰਚ ਗਏ ਉਨ੍ਹਾਂ ਵਿਚੋ ਲਾਲ, ਦੇਵ ਅਤੇ ਸਾਰਿਆ ਨਾਲੋਂ ਵ
ਉਮਰ ਦਾ ਬਜ਼ੁਰਗ ਕਾਮਰੇਡ ਹੋਰੀਂ ਈ ਨਵਦੀਪ ਨੂੰ ਚੰਗੀ ਤੁਰਾਂ ਜਾ
ਸਨ। ਪਰ ਸਾਰੇ ਕਾਮਰੇਡ ਉਸ ਨੂੰ ਪੂਰੇ ਉਤਸ਼ਾਹ ਅਤੇ ਅਪਣੱਤ ਨਾਲ ਮਿ
ਉਹ ਬੈਗ ਕਮਰੇ ਦੀ ਕੰਧ ਵਿਚਾਲੇ ਕਿੱਲੇ ਵਿਚ ਟੰਗਕੇ ਦੇਵ ਹੋਰਾਂ ਕੋਲ
ਗਿਆ।

"ਮੇਰਾ ਖਿਆਲੈ ਹੁਣ ਕਿਸੇ ਹੋਰ ਸਾਥੀ ਨੇ ਤਾਂ ਨਹੀ ਆਉਣਾ ਹੋਣਾ
ਬੂਹੇ ਵਿਚ ਖੜੇ ਅਜੀਤ ਨੇ ਉਨ੍ਹਾਂ ਤੋ ਪੁੱਛਿਆ।

"ਸੱਭ ਸਾਥੀ ਪਹੁੰਚ ਗਏ ਨੇ" ਲੰਮੇ ਕੱਦ, ਭਰਵੇਂ ਸਰੀਰ, ਮੋਨੇ ਸਿਰ
ਅੱਧਖੜ ਉਮਰ ਵਾਲੇ ਹੀਰੇ ਨੇ ਅਜੀਤ ਦਾ ਜਵਾਬ ਦੇਣ ਤੋ ਮਗਰੋਂ ਪੁੱ
'ਚਾਹ ਦਾ ਰਾਸ਼ਨ ਤਾਂ ਮੈਨੂੰ ਲਗਦੈ ਅਲਮਾਰੀ ਵਿਚ ਹੋਊਗਾ ?"

"ਹਾਂ ਬਾਕੀ ਜੇ ਬਾਦ ਵਿਚ ਤੁਹਾਨੂੰ ਕਿਸੇ ਚੀਜ ਦੀ ਜਰੂਰਤ ਹੋਈ ਤਾਂ ਅਸੀਂ ਬਾਹਰ ਈ ਪਏ ਹੋਵਾਂਗੇ"

"ਘੈਣਾਂ ਨਹੀ ਸਾਥੀ।" ਦੇਵ ਆਪਣੀ ਕਰੜ ਬਰੜੀ ਦਾੜ੍ਹੀ ਖੁਰਕਦਾ ਅਜੀਤ ਨੂੰ ਸੁਚੇਤ ਕਰਨ ਲੱਗਾ "ਪੂਰੀ ਚੌਕਸੀ ਨਾਲ ਚੁਫੇਰੇ ਧਿਆਨ ਰੱਖਣੈ। ਬਾਜੀ ਹੱਥੋਂ ਨਿਕਲਣ ਮਗਰੋਂ ਕੁਝ ਨਹੀ ਬਣਦਾ ਹੁੰਦਾ"

"ਚੌਕਸੀ ਦੀ ਤੁਸੀਂ ਚਿੰਤਾ ਨਾ ਕਰੋ" ਗਲ ਕਰਦਾ ਅਜੀਤ ਮੁਸ਼ਕਰਾਉਣ ਲੱਗਾ "ਬਾਕੀ ਹਰਿਆਣੇ ਦੀ ਕੱਛਨੀਆ ਵਾਲੀ ਪੁਲਸ ਤਾਂ ਹਾਲੇ ਬੀੜੀਆਂ ਫੂਕਣ ਤੇ ਈ ਲੱਗੀ ਹੋਈਐ"

ਉਸ ਦੀ ਇਹ ਗੱਲ ਸੁਣਕੇ ਸਾਰਿਆ ਦੀ ਹਾਸੀ ਨਿਕਲ ਗਈ।

ਅਜੀਤ ਹੌਲੀ ਹੌਲੀ ਘੁੰਮਦੇ ਪੱਖੇ ਦਾ ਬਟਣ ਫੇਰਕੇ ਬਾਹਰ ਚਲਾ ਗਿਆ। ਛੱਤ ਨਾਲ ਲਟਕਦਾ ਪੱਖਾ ਪਹਿਲਾਂ ਤੋ ਤੇਜ਼ੀ ਨਾਲ ਘੁੰਮਣ ਲੱਗ ਪਿਆ ਸੀ। ਉਹ ਪੰਜ ਚਾਰ ਮਿੰਟ ਸਧਾਰਨ ਗੱਲਾਂ ਕਰਦਾ ਰਹੇ। ਫੇਰ ਮੀਟਿੰਗ ਸੁਰੂ ਕਰਨ ਦੀ ਹਾਲਤ ਵਿਚ ਹੋਕੇ ਬੈਠੇ। ਸਾਰੇ ਉਤਸੁਕਤਾ ਨਾਲ 'ਲਾਲ' ਦੇ ਚਿਹਰੇ ਵਲ ਤੱਕਣ ਲੱਗ ਪਏ ਸਨ। ਉਸ ਨੇ ਮੀਟਿੰਗ ਦੀ ਭੂਮੰਕਾ ਬੰਨਣ ਲਈ ਬੋਲਣਾ ਸੁਰੂ ਕਰ ਦਿੱਤਾ ਸੀ।

"ਸਾਥੀਓ! ਆਪਾਂ ਅੱਜ ਦੀ ਮੀਟਿੰਗ ਵਿੱਚ ਸਤਿਆ ਨਰੈਣ ਦੇ ਵੱਖ ਹੋਣ ਬਾਰੇ ਚੀਨ ਦੀ ਕੇਂਦਰੀ ਕਮੇਟੀ ਵੱਲੋਂ ਭੇਜੇ ਸੁਝਾਵਾਂ ਬਾਰੇ, ਕਾਮਰੇਡ ਚਾਰੂ, ਮਜੂਮਦਾਰ ਵੱਲੋਂ ਹੁਣ ਤੱਕ ਉਹਨਾਂ ਸੁਝਾਂਵਾਂ ਨੂੰ ਗੁਪਤ ਰੱਖਣ ਬਾਰੇ ਅਤੇ ਹੁਣ ਆਪਣੀ ਪਾਰਟੀ ਵੱਲੋਂ ਉਹਨਾਂ ਸੁਝਾਵਾਂ ਸੰਬੰਧੀ ਅਪਣਾਈ ਪਹੁੰਚ ਬਾਰੇ ਵਿਚਾਰ ਕਰਾਂਗੇ...' ਸਾਰੇ ਲਾਲ ਦੀ ਗੱਲ ਉਤਸੁਕਤਾ ਨਾਲ ਸੁਣ ਰਹੇ ਸਨ। ਲਾਲ ਤਹੱਮਲ ਨਾਲ ਆਪਣੀ ਗੱਲ ਕਰੀਂ ਜਾ ਰਿਹਾ ਸੀ।

'....... ਇੰਨ੍ਹਾਂ ਸਾਰਿਆਂ ਮਸਲਿਆ ਉਪਰ ਫੇਰ ਈ ਸੰਜੀਦਗੀ ਨਾਲ ਵਿਚਾਰ ਹੋ ਸਕਦੀ ਐ। ਜੇ ਪਹਿਲਾਂ ਸਾਰੇ ਮਸਲਿਆਂ ਨੂੰ ਵਿਸਥਾਰ ਨਾਲ ਜਾਣਿਆ ਜਾਵੇ "ਲਾਲ ਦੀ ਚਲਦੀ ਗੱਲ ਵਿਚਕਾਰੋ ਕਟਦੇ ਹੀਰੇ ਨੇ ਉਸਦੇ ਵਿਚਾਰ ਦੀ ਹਮਾਇਤ ਕੀਤੀ "ਠੀਕ ਐ ਵਿਚਾਰ ਸਾਥੀ ਦਾ ਧੂੜ 'ਚ ਟੱਟੂ ਦਵੱਲੇ ਦਾ ਕੋਈ ਤੰਤ ਨਹੀਂ" ਸਾਰੇ ਉਹਨਾਂ ਦੋਵਾਂ ਦੇ ਵਿਚਾਰਾ ਨਾਲ ਸਹਿਮਤ ਸਨ ਲਾਲ ਆਪਣੇ ਸਿਰ ਉਤਲੇ ਪਟਿਆਂ ਵਿੱਚ ਦੀ ਸੁਭਾਵਕ ਉਂਗਲਾਂ ਫੇਰਦਾ

ਮਸਲੇ ਨੂੰ ਵਿਸਥਾਰ ਨਾਲ ਲੈਣ ਲੱਗਿਆ। ਉਸਨੇ ਗੱਲ ਬਿਹਾਰ ਸੂਬਾ ਕਮੇ
ਦੇ ਮਤੇ ਤੇ ਚਲਾਈ। ਬਿਹਾਰ ਸੂਬਾ ਕਮੇਟੀ ਨੇ ਮਤਾ ਪਾਇਆ ਸੀ ਜਿਸ ਵਿ
ਉਸ ਨੇ ਆਪਣੇ ਕੁੱਝ ਨਿਰਨੇ ਕੀਤੇ ਸਨ। ਉਹ ਨਿਰਨੇਂ ਕੀ ਸਨ
ਨਿਰਨੇ ਸਨ ਭਾਰਤੀ ਕਮਿਊਨਿਸਟ ਪਾਰਟੀ ਮਾਰਕਸੀ- ਲੈਨਿਨ ਦ
ਕੇਂਦਰੀ ਕਮੇਟੀ ਅਤੇ ਉਸ ਦੀ ਪੋਲਿਟ ਬਿਊਰੋ ਅੰਦਰ ਅਫਸਰ ਸ਼ਾ
ਰਵੱਈਆ ਘਰ ਕਰ ਚੁੱਕਿਆ ਹੈ। ਸੰਸਾਰ ਦੀ ਤੀਸਰੀ ਜੰਗ ਸਬੰਧੀ ਪਾਰਟੀ ਦ
ਕੀਤਾ ਨਿਰਨਾ ਗਲਤ ਹੈ। ਪਾਰਟੀ ਵੱਲੋਂ ਸ਼ਹਿਰਾਂ ਵਿੱਚ ਕੀਤੇ ਜਾ ਰਹੇ ਐਕਸ਼ਨ
ਦਾ ਬੁਨਿਆਦੀ ਲਾਈਨ ਨਾਲ ਦੂਰਦਾ ਵਾਸਤਾ ਵੀ ਨਹੀਂ। ਪਾਰਟੀ ਲੋਕ ਜਮਹੂਰੀ
ਇਨਕਲਾਬ ਦੀ ਹਮੈਤਣ ਜਮਾਤ ਧਨੀ ਕਿਸਾਨੀ ਦੇ ਐਕਸ਼ਨ ਕਰਕੇ ਭਾਰੀ ਗਲਤੀ
ਕਰ ਰਹੀ ਹੈ।

ਆਪਣੇ ਇਸ ਮਤੇ ਨੂੰ ਬਿਹਾਰ ਸੂਬਾ ਕਮੇਟੀ ਨੇ ਪਾਰਟੀ ਡਸਿਪਲਨ ਛਿੱਕੇ
ਤੇ ਟੰਗ ਕੇ ਲੋਕਾਂ ਵਿੱਚ ਸ਼ਰੇ ਆਮ ਛਪਵਾ ਕੇ ਵੰਡਿਆ ਜਦੋਂ ਬਿਹਾਰ ਸੂਬਾ ਕਮੇਟੀ
ਦੇ ਸਕੱਤਰ ਸਤਿਆ ਨਰੈਣ ਤੋਂ ਪਾਰਟੀ ਨੇ ਇਸ ਮਤੇ ਬਾਰੇ ਪੁੱਛ ਪੜਤਾਲ ਕੀਤੀ
ਤਾਂ ਉਹ ਇਹ ਕਹਿੰਦਾ ਹੋਇਆ ਕੰਨਾਂ ਤੇ ਹੱਥ ਧਰ ਗਿਆ। 'ਸਾਥੀਓ। ਮੈਨੂੰ ਤਾਂ
ਮਤੇ ਦੇ ਪਰਚਾਰੇ ਜਾਣ ਬਾਰੇ ਉਕਾ ਈ ਪਤਾ ਨਹੀਂ। ਅਤੇ ਨਾਲ ਦੀ ਨਾਲ
ਉਸ ਨੇ ਉਸ ਮਤੇ ਨੂੰ ਵਾਚਣ ਲਈ ਕੇਂਦਰ ਦੀ ਮੀਟਿੰਗ ਦਾ ਪਰਬੰਧ ਕਰਨ ਦੀ
ਜ਼ਿੰਮੇਵਾਰੀ ਲੈਣ ਲਈ ਕਨੂੰ ਨਾ ਲਾਇਆ। ਕਾਮਰੇਡ ਚਾਰੂ ਮਜੂਮਦਾਰ ਨੇ
ਸਪਸ਼ਟ ਕਰ ਦਿੱਤਾ ਸੀ ਕਿ ਬੰਗਾਲ ਦੀ ਹਾਲਤ ਕੇਂਦਰ ਦੀ ਮੀਟਿੰਗ ਦੇ ਯੋਗ
ਨਹੀਂ ਕਿਉਂਕਿ ਉੱਥੇ ਹਾਕਮ ਜਮਾਤਾਂ ਵਲੋਂ ਅੰਨੇ-ਵਾਹ ਢਾਹੇ ਜਬਰ ਜ਼ੁਲਮ
ਨਾਲ ਪਾਰਟੀ ਹਮਦਰਦੀ ਅੰਦਰ ਟੁੱਟ ਭੱਜ ਆਈ ਹੋਈ ਸੀ। ਬਹੁਤੇ ਪਾਰਟੀ
ਹਮਦਰਦ ਨੰਗੇ ਹੋ ਚੁਕੇ ਸਨ। ਇਸ ਲਈ ਕਾਮਰੇਡ ਚਾਰ, ਮਜੂਮਦਾਰਾਂ ਨੇ
ਆਖਿਆ ਕਿ ਮੈਂ ਇਸ ਮਤੇ ਨਾਲ ਨੋਟ ਲਾ ਕੇ ਇਸ ਨੂੰ ਪਾਰਟੀ ਦੇ ਹੇਠਲੇ
ਅਦਾਰਿਆਂ ਵਿੱਚ ਵਿਚਾਰਨ ਲਈ ਭੇਜ ਸਕਦਾ ਹਾਂ। ਨਾਂ ਹੀ ਸਤਿਆ ਨਰੈਣ ਨੇ
ਯੂ.ਪੀ ਵਾਲੇ ਕਾਮਰੇਡ ਮਿਸਰੇ ਨੇ ਮੀਟਿੰਗ ਕਰਵਾਉਣ ਦਾ ਪਰਬੰਧ ਕਰਨ ਦੀ
ਜੁਮੇਂਵਾਰੀ ਆਪਣੇ ਸਿਰ ਲਈ। ਕੁਝ ਦਿਨਾਂ ਮਗਰੋਂ ਸੱਤਿਆ ਨਰੈਣ ਨੇ ਮਿਸਰੇ
ਨੂੰ ਕਿਹਾ, ਮੈਂ ਮੀਟਿੰਗ ਵਿੱਚ ਸ਼ਾਮਲ ਨਹੀਂ ਹੋ ਸਕਦਾ। ਮੈਨੂੰ ਕਾਮਰੇਡ ਚਾਰੂ
ਮਜੂਮਦਾਰ ਤੋਂ ਡਰ ਹੈ। ਮੇਰੀ ਥਾਂ ਯੂ.ਪੀ. ਵਾਲਾ ਮਹਿੰਦਰ ਮੀਟਿੰਗ ਵਿਚ ਸ਼ਾਮਲ

ਹੋਵਗਾ।...ਲਾਲ ਸਾਰਿਆਂ ਦੇ ਚਿਹਰਿਆਂ ਵੱਲ ਗੰਭੀਰਤਾ ਨਾਲ ਤੱਕਦਾ ਸੱਤਿਆ ਨਰੈਣ ਦੀ ਮੌਕਾ ਪਰਸਤੀ ਅਤੇ ਮਕਾਰੀ ਬਾਰੇ ਬੋਲਣ ਲੱਗਾ "ਭਲਾ ਤੁਸੀਂ ਹੀ ਦਸੋ ਸਾਥੀਓ, ਕਾਮਰੇਡ ਚਾਰੂ ਮਾਜੂਮਦਾਰ ਤੋਂ ਸਤਿਆ ਨਰੈਣ ਸਿੰਘ ਨੂੰ ਕੀ ਖਤਰਾ ਹੋ ਸਕਦਾ ਸੀ। ਇਹ ਉਸਦੀ ਉਸਨੂੰ ਬਦਨਾਮ ਕਰਨ ਦੀ ਕਮੀਨੀ ਚਾਲ ਸੀ। ਜੇ ਕੋਈ ਅਜਿਹੀ ਗੱਲ ਹੁੰਦੀ ਵੀ ਤਾਂ ਉਹਨਾਂ ਵਿਚਕਾਰ ਪੋਲਿਟ ਬਿਊਰੋ ਦੀ ਮੀਟਿੰਗ ਅੰਦਰ ਖਿੱਚੋਤਾਣ ਹੁੰਦੀ। ਪਰ ਸੱਤਿਆਨਰੈਣ ਨੇ ਕਾਮਰੇਡ ਚਾਰੂ ਮਜੂਮਦਾਰ ਦੀ ਸ਼ੁਹਰਤ ਨੂੰ ਮਿੱਟੀ ਵਿਚ ਮਿਲਾਉਣ ਦੀ ਕੋਝੀ ਸ਼ਾਜ਼ਿਸ਼ ਕਰਦਿਆਂ ਇਹ ਸਭ ਕੁਝ ਕੀਤਾ ਹੈ।"

ਸਾਰਿਆਂ ਨੂੰ ਸੱਤਿਆਨਰੈਣ ਦੀ ਇਸ ਘਟੀਆਸਾਜਿਸ਼ ਤੇ ਚੀਹ ਚੜ੍ਹੀ। ਕੁੱਝ ਮਿੰਟ ਉਹ ਉਸ ਦੀ ਇਸ ਕਰਤੂਤ ਦੇ ਸੰਬੰਧੀ ਵਿਚ ਆਪਣੇ ਮਨ ਦੀ ਭੜਾਸ ਕੱਢਦੇ ਰਹੇ ਲਾਲ ਨੇ ਗੱਲ ਅਗਾਂਹ ਤੋਰੀ "ਮੀਟਿੰਗ ਦਾ ਦਿਨ ਵੀ ਆ ਗਿਆ। ਕਾਮਰੇਡ ਚਾਰੂ ਮਾਜੂਮਦਾਰ ਮੀਟਿੰਗ ਵਾਲੀ ਥਾਂ ਤੇ ਪਹੁੰਚਿਆ ਪਰ ਐਸ. ਐਨ ਜਾਂ ਮਹਿੰਦਰ ਵਿਚੋਂ ਉੱਥੇ ਕੋਈ ਵੀ ਨਾਂ ਬਹੁੜਿਆ। ਕੁਝ ਚਿਰ ਬਾਦ ਸੱਤਿਆਨਰੈਣ ਨੇ ਪਾਰਟੀ ਜ਼ਾਬਤਾ ਅਤੇ ਅੰਤਰ ਪਾਰਟੀ ਘੋਲ ਦੇ ਗਲਗੂਠਾ ਦਿੰਦਿਆ ਆਹ ਵੱਖਰਾ ਕੇਂਦਰ ਖੜ੍ਹਾ ਕਰਕੇ ਪਾਰਟੀ ਦੁਫਾੜ ਕਰ ਦਿੱਤੀ।' ਲਾਲ ਪੰਦਰਾਂ ਵੀਹ ਮਿੰਟ ਹੋਰ ਸੱਤਿਆਨਰੈਣ ਦੇ ਵੱਖ ਹੋਣ ਬਾਰੇ ਉਹਨਾਂ ਨੂੰ ਜਾਣ ਕਰਾਉਂਦਾ ਰਿਹਾ ਉਸ ਦੀ ਗੱਲ ਮੁੱਕਣ ਤੋਂ ਮਗਰੋਂ ਨਵਦੀਪ ਨੇ ਬਹਿਸ ਦਾ ਮੁੱਢ ਬੰਨਿਆ।

"ਇਹ ਸੱਤਿਆਨਰੈਣ ਦੀ ਨਿਰੀ ਮੌਕਾ ਪ੍ਰਸਤੀ ਹੈਮੇ। ਸਾਥੀਓ, ਇਹੋ ਜਿਹੀ ਮੌਕਾਪ੍ਰਸਤੀ ਪਾਰਟੀ ਲਈ ਬਹੁਤ ਮਾਰੂ ਸਿੱਧ ਹੁੰਦੀ ਹੈ। ਨਵਦੀਪ ਦੀਆਂ ਚਮਕੀਲੀਆਂ ਅੱਖਾਂ ਅਤੇ ਗੰਭੀਰ ਚਿਹਰੇ ਉਪਰ ਡੂੰਘੀ ਸੋਚ ਸੀ।

"ਮੌਕਾ ਪ੍ਰਸਤੀ ਦੇ ਲੱਛਣ ਤਾਂ ਕਾਮਰੇਡ, ਸੱਤਿਆਨਰੈਣ ਵੱਲੋਂ ਉਦੋਂ ਹੀ ਉੱਜਗਰ ਹੋਣੇ ਸੁਰੂ ਹੋ ਗਏ ਸਨ ਜਦ ਉਸਨੇ ਬਿਹਾਰ ਸੂਬਾ ਕਮੇਟੀ ਦਾ ਮਤਾ ਉੜਦ ਬਜ਼ਾਰ ਪ੍ਰਚਾਰ ਕੇ ਅੰਤਰ ਪਾਰਟੀ ਘੋਲ ਨੂੰ ਰੱਦੀ ਦੀ ਟੋਕਰੀ ਵਿਚ ਸੁੱਟ ਦਿੱਤਾ ਸੀ।" ਬਜੁਰਗ ਕਾਮਰੇਡ ਨੇ ਆਪਣੀ ਦਲੀਲ ਰੱਖਣ ਤੋਂ ਮਗਰੋਂ ਐਨਕ ਦਾ ਫਰੇਮ ਠੀਕ ਕੀਤਾ।

"ਅਸਲ ਵਿਚ ਜੇ ਕਾਮਰੇਡ ਚਾਰੂ ਮਜੂਮਦਾਰ ਕੱਟੜ ਰੱਵਈਆ ਨਾ ਅਖਤਿਆਰ ਕਰਦਾ ਤਾਂ ਇਹ ਸਭ ਕੁੱਝ ਸ਼ਇਦ ਨਾ ਹੀ ਵਾਪਰਦਾ।"ਕਰਨ ਬਹੁਤ ਨਿਰਾਸ ਵਿਖਾਈ ਦੇ ਰਿਹਾ ਸੀ। " ਸਾਰੇ ਪੰਗੇ ਤਾਂ ਲਾਈਨ ਅੰਦਰ ਆਏ ਗਲਤ ਰੁਝਾਂਨ ਨੇ ਹੀ ਪਾਏ ਐ।" "ਦੇਵ ਨੇ ਆਪਣੀ ਕਰੜ ਬਰੜ ਦਾਹੜੀ ਖੁਰਕੀ।

"ਇਸ ਗੱਲ ਵਿੱਚ ਸਾਥੀਓ ਸ਼ੱਕੇ ਦੀ ਕੋਈ ਗੁੰਜਾਇਸ ਨਹੀ ਕਿ ਘੱਟ ਤਜਰਬਾ ਹੋਣ ਕਾਰਨ ਪਾਰਟੀ ਅੰਦਰ ਖੱਬਾ ਰੁਝਾਨ ਭਾਰੂ ਹੋ ਗਿਆ ਏ ਪਰ ਇਸ ਦਾ ਮਤਲਬ ਇਹ ਵੀ ਨਹੀ ਕਿ ਮੌਕਾ ਪ੍ਰਸਤੀ ਸਿਰਫ ਖੱਬੇ ਰੁਝਾਨ ਵਿਚੋਂ ਜੰਮੀ ਏ ਜਿੱਥੋ ਤੱਕ ਮੌਕਾਂਪ੍ਰਸਤੀ ਦਾ ਸੁਆਲ ਏ ਇਹ ਤਾਂ ਪਾਰਟੀ ਬਣਨ ਨਾਲ ਹੀ ਖੇਹ ਖਿਲਾਰਨ ਲੱਗ ਪਈ ਸੀ। ਜਿਵੇਂ ਪੰਜਾਬ ਦੇ ਹੁਕਮੇ ਨੇ ਓਦੋ ਈ ਆਪਣੇ ਆਪ ਹੁਦਰੇਪਣ ਦਾ ਜਲੂਸ ਕੱਢਣਾ ਸ਼ੁਰੂ ਕਰ ਦਿੱਤਾ ਸੀ। ਅਤੇ ਪਾਰਟੀ ਡਸਿਪਲਿਨ ਤੋ ਨਾਬਰ ਹੋਕੇ ਆਪਣੀ ਢਾਈ ਪਾ ਖਿਚੜੀ ਅੱਡ ਰਿਨ੍ਹਣ ਲੱਗ ਪਿਆ ਸੀ। ਅੱਜ ਮੌਕਾ ਪ੍ਰਸਤਾਂ ਦਾ ਗੁਰੂ ਘੰਟਾਲ ਸੱਤਿਆ ਨਰੈਣ ਹੁਕਮੇ ਵਰਗੇ ਆਪ ਹੁਦਰਾ ਸ਼ਹੀ ਕਰਨ ਵਾਲਿਆਂ ਨੂੰ ਹਿੱਕ ਨਾਲ ਲਾਕੇ ਆਪਣਾਂ ਅੰਦਰਲਾ ਉਗੱਲਛ ਰਿਹਾ ਹੈ" ਹੀਰੇ ਦੇ ਭਰਵੇ ਚਿਹਰੇਉਪਰ ਤਲਖੀ ਸੀ।

"ਸਾਥੀਓ ਆਪਾਂ ਨੂੰ ਕਦੇ ਵੀ ਮੌਕਾ ਪ੍ਰਸਤਾਂ ਤੋਂ ਨਿਰਾਸ਼ ਨਹੀ ਹੋਣਾਂ ਚਾਹੀਦਾ ਤਾਰੀਖ ਵਿਰੋਧ ਵਿਕਾਸੀ ਨਿਯਮ ਦੇ ਮੁਤਾਬਿਕ ਅਗਾਂਹ ਕਦਮ ਪੁਟਦੀ ਹੈ ਪਾਰਟੀਆਂ ਅੰਦਰ ਖੱਬੇ ਸੱਜੇ ਰੁਝਾਨ ਆਓਦੇ ਰਹਿੰਦੇ ਹਨ। ਇਨ੍ਹਾਂ ਮਾਰੂ ਰੁਝ ਨਾਂ ਖਿਲਾਫ ਬੇਕਿਰਕੀ ਨਾਲ ਲੜਨਾਂ ਚਾਹੀਦਾ ਹੈ ਸੱਤਿਆ ਨਰੈਣ ਵਰਗੇ ਮੌਕਾ ਪ੍ਰਸਤਾਂ ਦੀ ਉਮਰ ਜਿਆਦਾ ਲੰਮੀ ਨਹੀ ਹੁੰਦੀ। ਲਾਲ ਉਨ੍ਹਾਂ ਸਾਹਮਣੇ ਪੰਜ ਸੱਤ ਮਿੰਟ ਹੋਰ ਆਪਣੇ ਵਿਚਾਰ ਰਖਦਾ ਅਗਲੇ ਨੁਕਤੇ ਵੱਲ ਕੱਟਣ ਲੱਗਾ। ਅਗਲਾ ਨੁਕਤਾ ਸੀ ਚੀਨ ਵੱਲੋ ਦਿੱਤੇ ਗਏ ਸੁਝਾਓ। ਇਸ਼ ਨੁਕਤੇ ਉੱਤੇ ਲਾਲ ਨੇ ਬੋਲਣਾਂ ਸ਼ੁਰੂ ਕੀਤਾ "ਸਾਥੀਓ ਪਾਰਟੀ ਦੇ ਸੱਕਤਰ ਦੇ ਹੁਕਮ ਮੁਤਾਬਕ ਸਾਥੀ ਸਵਰਨ ਬੋਸ ਚੀਨ ਗਿਆ ਉਸਨੇ ਉੱਥੋ ਦੀ ਕੇਦਰੀ ਕਮੇਟੀ ਸਾਹਮਣੇਂ ਭਾਰਤ ਅੰਦਰ ਚੱਲ ਰਹੇ ਹਥਿਆਰਬੰਦ ਘੋਲ ਦੀ ਰਿਪੋਰਟ ਰੱਖੀ ਉੱਥੋ ਦੇ ਕਾਮਰੇਡਾ ਨੇ ਉਸ ਰਿਪੋਰਟ ਨੂੰ ਗੰਭੀਰਤਾ ਨਾਲ ਵਾਚਿਆ ਤੇ ਭਰਾਤਰੀ ਭਾਵਨਾਂ ਮੁਤਾਬਕ ਆਪਣੀ ਪਾਰਟੀ ਦੇ ਸਕੱਤਰ ਕਾਮਰੇਡ ਚਾਰੂ ਮਾਜ਼ੂਰਾਦਾਰ ਨੂੰ ਕੁੱਝ ਸੁਝਾਓ ਦੇਣੇ ਬੇਹਤਰ ਸਮਝੇ ਚੀਨ ਤੋਂ ਵਾਪਸ ਆਕੇ ਸਾਥੀ ਸ਼ਵਰਨ ਬੋਸ ਨੇ ਚੀਨੀ ਕਾਮਰੇਡਾਂ ਵੱਲੋਂ ਦਿੱਤੇ ਗਏ ਸੁਝਾਓ ਕਾਮਰੇਡ ਚਾਰੂ ਮਾਜੂ ਮਦਾਰ ਸਾਹਮਣੇ ਰੱਖੇ। ਉਸਨੇ ਸੁਝਾਂਵਾਂ ਨੂੰ ਵਾਚਣ ਲਈ

ਕੁਰੱਖਤ ਰਵੱਈਆ ਧਾਰਨ ਕੀਤਾ। ਉਸ ਸਮੇਂ ਉਹਨਾਂ ਦੇ ਦਿਮਾਗ ਅੰਦਰ ਦੋ ਵਿਰੋਧੀ ਵਿਚਾਰ ਚਲ ਪਏ। ਇਕ ਵਿਚਾਰ ਸੀ ਉਹਨਾਂ ਸੁਝਾਵਾਂ ਨੂੰ ਲਾਗੂ ਕਰਨਾ ਪਰ ਦੂਸਰਾ ਵਿਚਾਰ ਸੀ ਸੁਝਾਵਾਂ ਮੁਤਾਬਕ ਮੋੜਾ ਕੱਟਣ ਨਾਲ ਪਾਰਟੀ ਨੂੰ ਵੱਜਣ ਵਾਲੀ ਸੱਟ ਦਾ। ਦੂਸਰਾ ਵਿਚਾਰ ਪਹਿਲੇ ਤੋਂ ਭਾਰੂ ਹੋ ਗਿਆ। ਕਾਮਰੇਡ ਚਾਰੂ ਮਜੂਮਦਾਰ ਨੇ ਦੜ ਵੱਟ ਲਈ। ਸਮਾਂ ਗੁਜਰਨ ਨਾਲ ਤਾਣੀ ਉਲਝਣ ਲੱਗੀ ਪਈ ਕਾਪੁਰਸ਼ ਵਿਅਕਤੀਆਂ ਨੇ ਇਸ ਗੱਲ ਦਾ ਨਜਾਇਜ਼ ਫਾਇਦਾ ਉਠਾਉਂਦਿਆਂ ਆਪਣੀ ਸ਼ੁਹਰਤ ਵਧਾਈ ਲਾਲ ਨੇ ਥੋੜੇ ਸਮੇਂ ਵਿੱਚ ਗੱਲ ਬੰਨੇ ਲਾਈ ਫਿਰ ਸਾਰੇ ਇਸ ਮਸਲੇ ਸਬੰਧੀ ਬਹਿਸ ਕਰ ਕਰਨ ਦੇ ਮੂਡ ਵਿਚ ਆਏ।'

"ਚਾਰੂ ਮਜੂਮਦਾਰ ਨੇ ਐਨਾ ਸਮਾਂ ਸੁਝਾਅ ਕਿਉਂ ਦਬਾਕੇ ਰੱਖੇ ?" ਦੇਵ ਨੂੰ ਸਾਰੀ ਗੱਲ ਦੀ ਸਮਝ ਨਹੀਂ ਸੀ ਆ ਰਹੀ।

"ਸੁਝਾਅ ਦਬਾਕੇ ਰੱਖਣ ਪਿੱਛੇ ਕੋਈ ਮਾੜੀ ਭਾਵਨਾ ਕੰਮ ਨਹੀਂ ਸੀ ਕਰਦੀ ਕਾਮਰੇਡ ਚਾਰੂ ਮੌਂਐ ਮਾਯਜ਼ ਦੇ ਦਿਮਾਗ ਵਿਚ ਹੀਰਾ ਦੇਵ ਦੀ ਗੱਲ ਦਾ ਜੁਆਬ ਦੇਣ ਲੱਗਾ। ਤਾਂ ਦੀ ਜਰ ਸਨ ਕਿ ਲਹਿਰ ਅੰਦਰ ਇੱਕ ਦਮ ਮੋੜ ਕੱਟਣ ਨਾਲ ਪਾਰਟੀ ਨੂੰ ਨਾਂ ਹੋਣ ਜ ਜਾਵੇਗੀ ਇਉ ਹੋ ਵੀ ਸਕਦਾ ਸੀ।"

"ਮੇਰੇ। ਹੁ ਐ ਜੇ ਸੁਝਾ ਨੂੰ ਓਦੋਂ ਈ ਵਿਚਾਰ ਹੇਠ ਲਿਆਇਆ ਜਾਂਦਾ ਤਾਂ ਐਨੀ ਸੱਟ ਨਹੀਂ ਸੀ ਵੱਜ ਸਕਦੀ ਜਿੰਨੀ ਅੱਜ ਵੱਜੀ ਹੈ" ਨਵਦੀਪ ਮੱਥਾ ਦੂਰਕੇ ਆਪਣੀ ਦਲੀਲ ਰੱਖਣ ਲਗ ਪਿਆ। ਸੁਝਾਅ "ਵਿਚਾਰਨ ਲਈ ਜਰੂਰ ਹੀ ਹੇਠਲੇ ਅਦਾਰਿਆਂ ਵਿੱਚ ਭੇਜਣੇ ਚਾਹੀਦੇ ਸਨ ਜੇ ਇਉਂ ਹੋ ਜਾਂਦਾ ਤਾਂ ਪਾਰਟੀ ਨੂੰ ਏਨਾ ਧੱਕਾ ਨਾ ਲਗਦਾ"

'ਅਸਲ ਵਿਚ ਇਸ ਸਭ ਕੁਝ ਵਧਾਰਨ ਦੇ ਕਾਰਨ ਨੇ...।'? ਲਾਲ ਹਲੀਮੀ ਨਾਲ ਆਪਣੇ ਵਿਚਾਰ ਖੋਲਕੇ ਰਖਣ ਲੱਗਾ।' ਕਸੂਰ ਉਸ ਸੋਚ ਦਾ ਹੈ ? ਜਿਹੜੀ ਹਾਲੇ ਵੀ ਸਾਡੀ ਚੇਤਨਾ ਚੋਂ ਖਤਮ ਨਹੀਂ ਹੋਈ। ਉਸ ਸੋਚ ਹੈ ਪੇਟੀ ਬੁਰਜੂਆ। ਕਾਮਰੇਡ ਚਾਰੂਮਜੂਮਦਾਰ, ਆਪਾਂ ਜਾਂ ਹੋਰ ਦੂਸਰੇ ਸਾਰੇ ਕਾਮਰੇਡ ਉਹਨਾਂ ਸੋਧਵਾਦੀ ਅਤੇ ਸੋਧਵਾਦੀ ਪਾਰਟੀਆਂ ਵਿਚੋਂ ਨਿਕਲਕੇ ਆਏ ਹਾਂ ਜਿਨ੍ਹਾਂ ਅੰਦਰ ਪੇਟੀ ਬੁਰਜੂਆਂ ਸੋਚ ਨੂੰ ਵਧਣ ਫੁੱਲਣ ਲਈ ਪਾਰਟੀਆਂ ਦੀ ਮਕਾਰ ਲੀਡਰਸ਼ਿਪ ਵੱਲੋਂ ਵਿੰਗੇ ਟੇਢੇ ਢਗਾਂ ਨਾਲ ਮਾਹੌਲ ਪੈਦਾ ਕੀਤਾ ਜਾਂਦਾ ਹੈ ਬੇਸ਼ਕ ਇਸ ਸੋਚ ਨੂੰ ਮਾਰਨ ਲਈ ਕਿੰਨੀ ਵੀ ਵਾਹ ਲਾਈ ਜਾਵੇ। ਪਰ ਇਹ ਫੇਰ ਵੀ

ਬਾਬੂ ਜੀ ਮੋਨਾ ਮੁੰਡਾ ਘਰ ਦੱਸਕੇ ਅੱਗੇ ਲੰਘੀਆਂ ਮੱਝਾਂ ਨਾਲ ਰਲਣ ਲਈ ਭੱਜਿਆ। ਨਵਦੀਪ ਫਿਰਨੀ ਦੇ ਖੱਬੇ ਪਾਸੇ ਵੱਲ ਤੁਰ ਪਿਆ ਵੀਹ-ਪੱਚੀ ਕਰਮਾਂ ਤੁਰਨ ਮਗਰੋਂ ਵੱਡੇ ਬੂਹੇ ਵਾਲਾ ਦਰਵਾਜ਼ਾ ਆ ਗਿਆ।

"ਅਜੀਤ ਸਿੰਘ ਜੀ।" ਦਰਵਾਜੇ ਦੇ ਬੂਹੇ ਵਿਚ ਖੜ੍ਹੇ ਨਵਦੀਪ ਨੇਂ ਆਵਾਜ਼ ਮਾਰੀ। ਅੰਦਰੋਂ ਚੰਗੀ ਸ਼ਖਸ਼ੀਅਤ ਵਾਲਾ ਪੜ੍ਹਿਆ ਲਿਖਿਆ ਤੀਹਾਂ-ਪੈਂਤੀ ਸਾਲ ਦਾ ਨੌਜਵਾਨ ਆਇਆ।

"ਅਜੀਤ ਸਿੰਘ ਦਾ ਘਰ ਇਹੋ ਐ ਭਾਈ ਸਾਹਿਬ ?"

"ਹਾਂ! ਬਾਬੂ ਜੀ।" ਨਵਦੀਪ ... -ਪੈਰਾਂ ਤੀਕ ... ਖਵੀਂ ਨਜਰ ਨਾਲ ਤੱਕਦੇ ਨੌਜਵਾਨ ਨੇਂ ਪੁੱਛਿਆ ... ਬਜੁਰਗ ਕ... ਰਹੇ ਉਂ ਤੁਸੀ ?"

"ਤੁਹਾਡਾ ਨਾਂ ਅਜੀਤ ਸਿੰਘ ਐ ... ਨਗਾ ਲਈ। ਹੋ... ਵ... ਦੇਣ ਦੀ ਥਾਂ ਨਵਦੀਪ ਨੇ ਓਸ ਉੱਤੇ ਸਵਾਲ ਕੀਤਾ ... ਕ ਆਪਣਾਂ ਅੰਦਰਲਾ

"ਹਾਂ ਮੇਰਾ ਨਾਓਂ ਅਜੀਤ ਸਿੰਘ ਐ ... ਜੀ।

ਨਵਦੀਪ ਨੇਂ ਅਜੀਤ ਸਿੰਘ ਨੂੰ ਆਪਣੇ ਪ੍ਰਸਤਾਂ ਤੋਂ ਨਿਰਾਸ਼ ਨਹੀ ਹੋਣਾਂ ਚਾਹੀਦਾ

ਜਾਣ-ਪਛਾਂਣ ਹੋਣ ਮਗਰੋਂ ਉਹ ਇਕ-ਦੂਸਰ ... ਅਗਾਂਹ ਕਦਮ ਪੁਟਦੀ ਹੈ ਪਾਰਟੀਆਂ

... ਨਾਂ ਮਾਰੂ ਰੁਝ ਨਾਂ ਖਿਲਾਫ

'ਬੱਸ ਤੁਹਾਡਾ ਇੰਤਜ਼ਾਰ ਸੀ। ਦੂਸਰੇ ਜਿਲ੍ਹਿਆਂ ਦੇ ਸਾ... ਮੌਕਾ ਪ੍ਰਸਤਾਂ ਦੀ ਟਿਕਾਣੇਂ ਉੱਤੇ ਪਹੁੰਚ ਚੁੱਕੇ ਨੇਂ। ਤੁਸੀਂ ਰੋਟੀ ਦਾ ਕੰਮ ਮੁਕਾ ਲਵੋ। ... ੱਤ ਮਿੰਟ ਹੋਰ ਉਨ੍ਹਾਂ ਕੋਲ ਚਲਾਂਗੇ।" ਉਸ ਨਾਲ ਗੱਲਾਂ ਕਰਦਾ ਅਜੀਤ ਉਸ ਨੂੰ ਬੈਠਕ ਵਿਚ ਲੈ ਗਿਆ। ਬਿਜਲੀ ਦਾ ਵਟਣ ਨੱਪਣ ਸਾਰ ਬੈਠਕ ਰੋਸ਼ਨੀ ਨਾਲ ਭਰ ਗਈ। ਨਵਦੀਪ ਮੋਢਿਓਂ ਬੈਗ ਲਾਹਕੇ ਕੁਰਸੀ' ਤੇ ਬੈਠਾ। ਅਜੀਤ ਰੋਟੀ ਲੈਣ ਚਲਾ ਗਿਆ। ਕੁਰਸੀ' ਤੇ ਬੈਠਾ ਨਵਦੀਪ ਗੌਹ ਨਾਲ ਬੈਠਕ ਅੰਦਰ ਨਜ਼ਰ ਘੁਮਾਂਉਣ ਲੱਗਾ। ਛੋਟੀ ਜਿਹੀ ਬੈਠਕ ਦੀਆਂ ਅਲਮਾਰੀਆਂ ਤਰਤੀਬ ਨਾਲ ਰੱਖੀਆਂ ਕਿਤਾਬਾਂ ਨਾਲ ਭਰੀਆਂ ਹੋਈਆਂ ਸਨ। ਵੱਡੇ ਮੇਜ ਉੱਤੇ ਅਖਬਾਰ ਅਤੇ ਕਈ ਇੰਗਲਿਸ਼ ਦੇ ਮੈਗਜ਼ੀਨ ਪਏ ਸਨ। ਕੰਧਾਂ ਨਾਲ ਗੁਰੂ ਗੋਬਿੰਦ ਸਿੰਘ, ਭਗਤ ਸਿੰਘ, ਮਾਰਕਸ ਅਤੇ ਲੈਨਿਨ ਹੋਰਾਂ ਦੀਆਂ ਸੀਸੇ ਜੜੀਆਂ ਤਸਵੀਰਾਂ ਲਟਕ ਰਹੀਆਂ ਸਨ। ਵੇਖਣ ਨੂੰ ਬੈਠਕ ਬੁੱਧੀਜੀਵੀਆਂ ਦਾ ਰੀਡਿੰਗ ਰੂਮ ਜਾਪ ਰਹੀ ਸੀ।

ਉੱਤੇ ਬੈਠਾ ਸਮਝ ਰਿਹਾ ਸੀ। ਸਾਰੇ ਰਜਾਈਆਂ ਵਿਚ ... ਸਪਸ਼ਟ ਹੋ ਤੁਰ ਪਿਆ ... ਜਗ ਰਿਹਾ ਸੀ। ਬਾਹਰ ਚੰਨ-ਤਾਰਿਆਂ ਦੀ ਰੋਸ਼ਨੀ ਖਿੰਡੀ ਹੋਈ ਸੀ। ... ਪੱਕ ਰਹੇ ਖੇਤਾਂ ਵਿਚੋਂ ਸੁਗੰਧੀ ਆ ਰਹੀ ਸੀ।

ਪ... ਵਾਲੇ ਸਾਥੀ ਇਸ ਗੱਲ ਵਿਚ ਤਾਂ ਕੋਈ ਸ਼ੱਕ ਨਹੀਂ ਕਿ ਅਪਾਂ ਨੂੰ ਜਥੇਬੰਦੀਆਂ ਮਜ਼... ਖਣਾ ਨਹੀਂ ਸਰਨਾ'' ਜੱਗਰ ਨੇ ਆਪਣੀ ਆਦਿਤ ਮੁਤਾਬਕ ਮੁੱਛਾਂ ਤੋਂ ਮੋ... ਤ ਨਿਕਲਿਆਂ ਮੋਟਾ ਵਾਲ਼ ਦੰਦਾਂ ਵਿਚ ਲੈਂਦਿਆਂ ਪੁੱਛਿਆ ''ਪਰ ਹਾਲੇ ਤੱਕ ... ਸਮਝ ਨਹੀਂ ਲੱਗੀ ਕਿ ਜਥੇਬੰਦੀਆਂ ਨਵ ਲੋਕ-ਜਮਹੂਰੀ ਇਨਕਲਾਬ ਦੀ ... ਵਿਚ ਕਿਵੇਂ ਲੱਗਣਗੀਆਂ ?''

''ਸਾਥੀਓ ਤਕਰੀਬਨ ਸਾਰਿਆਂ ... ਇਹ ਗਲ ਸਮਝਣ ਦੀ ਮੰਗ ਰ... ਹੈ। ''ਲਉ ਸਾਥੀਓ ! ਅੱਜ ...'' ਦੇਵ ਨੇ ... ਵੀ ਸਮਝਾ ਦਿੰਨੇਆਂ'' ਨਵਦੀਪ ਸਿਰ ਉਤਲਾ ਮਫਲਰ ... ਜਵਾਬ ਠਰਮ... ''ਮਾਉ ਵਿਚਾਰਧਾਰਾ ਅਪਾਂ ਨੂੰ ਇਹ ਸਿਖਾਂਉਦੀਐ ਸਾਥੀ... । ਇਸ ਜਮੂਹਰੀ ਇਨਕਲਾਬ ਕਰਨ ਲਈ ... ਥਿਆਰਾਂ ਦੀ ਜ... ਸਨ ਕਿ ... ਜਸ ਦੇਸ ਦੇ ਲੋਕਾਂ ਕੋਲ ਇਹ ਤਿੰਨੇ ਪਾਰਟੀ ਨੂੰ ... ਰ ਨਾਂ ਹੋਣ ... ਜਾਵੇਗੀ ... ਵ-ਜਮੂਹਰੀ ਇਨਕਲਾਬ ਨੂੰ ਸਿਰੇ ਨਹੀਂ ... ਸਕਦੇ। ... ਐ ਜੇ ਸੁਝਾ... ਇਨਕਲਾਬ ਲਈ ਬੇਸ਼ਕ ਕਿੰਨੀਆਂ ਵੀ ਜਾਂਦਾ ਤਾਂ ... ਮੈਨੀ ਸੱਟ ਨਹੀਂ ... ਮੱਥਾ ... ਕਰਕੇ ਆਪਣੀ ... ਆਰ ਕਿਹੜੇ ਨੇ ਸਾਥੀ ?'' ਸਾਉਲੇ ਰੰਗ, ਲੰਮੇ ਕੱਦ ਜ਼ਰੂਰ ਹੀ ਹੋਣਗੇ ... ਵਾਲੇ ਬਲਦੇਵ ਨੇ ਨਵਦੀਪ ਦੀਆਂ ਚਮਕੀਲੀਆਂ ਅੱਖਾਂ ਵਿਚ ਪਾਰਟੀ ... ਆ।

'ਮੇਰਾ ਖਿਆਲੈ! ਉਹ ਤਿੰਨੇ ਹਥਿਆਰ ਇਹ ਨਹੀਂ ?'' ਬਿੱਲੀਆਂ ਅਖਾਂ ਵਾਲਾ ਜਸਪਾਲ ਨਵਦੀਪ ਤੋਂ ਪਹਿਲਾਂ ਈ ਦੱਸਣ ਲਗ ਪਿਆ ''ਮਾਰਕਸਵਾਦ ਲੈਨਿਨਵਾਦ ਅਤੇ ਮਾਉ-ਵਿਚਾਰਧਾਰਾ ਨਾਲ ਆਤਮਸਾਤ ਹੋਈ ਕਮਿਉਨਿਸਟ ਪਾਰਟੀ, ਮਿਹਨਤਕਸ਼ ਅਤੇ ਲੁੱਟੀਆਂ-ਪੱਟੀਆਂ ਜਾ ਰਹੀਆਂ ਜਮਾਤਾਂ ਦਾ ਸਾਂਝਾ ਮੋਰਚਾ ਅਤੇ ਲਾਲ ਫੌਜ।''

''ਹਾਂ ਸਾਥੀਓ! ਉਹ ਇਹੀ ਤਿੰਨੇ ਹਥਿਆਰ ਨੇ ਜੋ ਸਾਥੀ ਜਸਪਾਲ ਨੇ ਦੱਸੇ ਐ'' ਨਵਦੀਪ ਨੇ ਉਸ ਵਲੋਂ ਦੱਸੀ ਗਲ ਨੂੰ ਠੀਕ ਠਹਿਰਾਇਆ।

''ਪਾਲ ਤਾਂ ਕਮਾਲ ਕਰ ਗਿ...'' ਸਰੂਪ ਨੇ ਉਸ ਵਲ ਸ਼ਰਧਾ ਨਾਲ ਤੱਕਿਆਂ।

ਸੀਮਤ ਸਮੇਂ ਵਿਚੋਂ ਨਹੀਂ ਮਰਦੀ ਹੁੰਦੀ ਇਸੇ ਸੋਚ ਵਿਚੋਂ ਖੱਬੀ ਸੱਜੇ ਰੁਝਾਨ ਪੈਦਾ ਹੁੰਦੇ ਹਨ। ਸਾਨੂੰ ਇਨ੍ਹਾਂ ਰੁਝਾਨਾ ਤੋਂ ਨਿਰਾਸ਼ ਨਹੀਂ ਹੋਣਾਂ ਚਾਹੀਦਾ ਇਸ ਤੋਂ ਉਲਟ ਉਹਨਾਂ ਦੇ ਖਿਰਾਫ ਉਨ੍ਹਾਂ ਦਾ ਸਿਰ-ਫੇਰਣ ਲਈ ਬੇ ਕਿਰਕੀ ਨਾਲ ਲੜਨਾਂ ਚਾਹੀਦਾ ਹੈ"

"ਪੜਚੋਲ ਤੇ ਆਪਾ ਪੜਚੋਲ ਹੀ ਇਸ ਮਾਰੂ ਪੈਟੀ ਬੁਰਜੂਆ ਸੋਚ ਦਾ ਸਿਰ ਫੇਹ ਸਕਦੀ ਹੈ।" ਬਜ਼ੁਰਗ ਕਾਮਰੇਡ ਸ਼ੀਸ਼ਿਆਂ ਵਿਚ ਦੀ ਤੱਕਦਿਆ ਆਪਣੀ ਰਾਇ ਰੱਖਣ ਲੱਗ ਪਿਆ ਸੀ। ਕੁੱਝ ਸਮਾਂ ਉਹਨਾਂ ਅੰਦਰ ਇਸ ਨੁਕਤੇ ਉੱਤੇ ਬਹਿਸ ਹੁੰਦੀ ਰਹੀ। ਅੱਧੇ ਪੌਣੇ ਘੰਟੇ ਦੀ ਬਹਿਸ ਮਗਰੋਂ ਉਹਨਾਂ ਨੇ ਅਗਲੇ ਨੁਕਤੇ ਤੇ ਵਿਚਾਰ ਕਰਨ ਤੋਂ ਪਹਿਲਾ ਚਾ... ਲੋੜ ਮਹਿਸੂਸ ਕੀਤੀ। ਦੇਵ ਨੇ ਚਾਹ ਕਰਨ ਲਈ ਸਟੋਵ ਬਾਲਿਆ ਬਜ਼ੁਰਗ ਕਾਮਰੇਡ ਢੂਹੀ ਸਿੱਧੀ ਕਰਨ ਲਈ ਟੇਢਾ ਹੋਇਆ ਲਾਲ ਨੇ ਸਿਗਰਟ ਲਗਾ ਲਈ। ਹੀਰਾ ਤੇ ... ਕਮਰ ਤੋਂ ਬਾਹਰ ਚਲੇ ਗਏ। ਨਵਦੀਪ ਨੇ ਸੱਤਿਆ ਨਰੈਣ ਵੱਲੋਂ ਛਾਪਿਆ ਇੱਕ ਲੀਫਲੇਟ ਪੜ੍ਹਨਾਂ ਸ਼ੁਰੂ ਕੀਤਾ। ਇਸ ਲੀਫਲੇਟ ਅੰਦਰ ਉਸਨੇ ਪਾਰਟੀ ਨੂੰ ਹੋਏ ਨੁਕਸਾਨ ਦੀ ਸਾਰੀ ਜ਼ੁੰਮੇਵਾਰੀ ਕਾਮਰੇਡ ਚਾਰੂ ਮਜ਼ੂਮਦਾਰ ਸਿਰ ਮੜ੍ਹੀ ਹੋਈ ਸੀ ਅਤੇ ਪਾਰਟੀ ਦੀਆ ਮਹਾਨ ਪ੍ਰਾਪਤੀਆਂ ਆਪਣੇ ਗਰੁੱਪ ਦੇ ਨਾਂ ਨਾਲ ਜੋੜੀਆਂ ਹੋਈਆਂ ਸਨ। ਆਪਣੇ ਆਪ ਨੂੰ ਦੁੱਧ ਧੋਤਾ ਸਿੱਧ ਕਰਨ ਲਈ ਅਤੇ ਕਾਮਰੇਡ ਚਾਰੂ ਮਜ਼ੂਮਦਾਰ ਨੂੰ ਉਲਟ ਇਨਕਲਾਬੀ, ਟਰਾਟਸਕੀਵਾਦੀ ਅਤੇ ਗਦਾਰ ਵਿਖਾਉਣ ਲਈ ਅੰਤ ਦਾ ਕੁਫਰ ਤੋਲਿਆ ਹੋਇਆ ਸੀ। ਲੀਫਲੇਟ ਪੜ੍ਹ ਰਹੇ ਨਵਦੀਪ ਨੂੰ ਅੰਤਾਂ ਦੀ ਚੀਹ ਚੜ੍ਹ ਰਹੀ ਸੀ।

ਪੰਦਰਾਂ ਵੀਹ ਮਿੰਟਾਂ ਵਿੱਚ ਦੇਵ ਨੇ ਚਾਹ ਬਣਾ ਲਈ। ਹੀਰੇ ਹੋਰੀਂ ਚਾਨਣੀ ਰਾਤ ਦਾ ਅਨੰਦ ਮਾਣਕੇ ਕਮਰੇ ਵਿੱਚ ਮੁੜ ਆਏ ਸਨ। ਸਾਰਿਆਂ ਨੇ ਚਾਹ ਪੀਤੀ। ਕਈਆਂ ਨੇ ਸਿਗਰਟ ਬੀੜੀ ਸੁਲਗਾਈ। ਫੇਰ ਉਹ ਸਾਰੇ ਅਗਲੇ ਨੁਕਤੇ ਨੂੰ ਵਿਚਾਰਨ ਲਈ ਮੁੜੇ। ਲਾਲ ਨੇ ਬੋਲਣਾ ਸ਼ੁਰੂ ਕੀਤਾ, "ਸਾਥੀਓ ਆਪਾਂ ਸਾਰੇ ਭਲੀ ਭਾਂਤ ਜਾਣਦੇ ਹਾਂ ਕਿ ਚੀਨ ਵੱਲੋਂ ਆਏ ਸੁਝਾਵਾਂ ਸੰਬੰਧੀ ਕੁੱਝ ਗਰੁੱਪਾਂ, ਵਿਅਕਤੀਆ ਅਤੇ ਬੁਰਜੂਆ ਪਰੈਸਾਂ ਨੇ ਪਹਿਲਾਂ ਹੀ ਅੰਤਾਂ ਦਾ ਢੋਲ ਪਿੱਟਿਆ ਸੀ। ਤੇ ਇਸ ਨਾਲ ਸ਼ੰਕੇ ਖੜ੍ਹੇ ਹੋ ਗਏ ਸਨ। ਕਈਆਂ ਦੀ ਸਮਝ ਸੀ ਕਿ ਸੁਝਾਅ ਚੀਨ ਵੱਲੋਂ ਨਹੀਂ ਆਏ। ਸਰਕਾਰ ਦੀ ਸਾਜ਼ਿਸ਼ ਹੈ ਲਹਿਰ ਨੂੰ ਸੋਧਵਾਦ ਦੀ

ਰਨ ਦੀ ਐ ਕਿ ਜੰਤਾਂ ਲੋਕ ਯੁੱਧ ਵਿਚ ਕਿਵੇਂ ਸ਼ਾਮਲ ਹੁੰਦੀਐ" ਫੇਰ ਨਵਦੀਪ ਉਸ ਦੇ ਸਵਾਲਾਂ ਵਲ ਮੁੜਿਆ "ਬਾਕੀ ਕੌਣ ਕਹਿੰਦੇ ਨਾਗਾਰੈਡੀ ਪਹਿਲਾਂ ਤੋਂ ਈ ਸਭਾਵਾਂ ਬਨਾਉਣ ਦਾ ਢੋਲ ਨਹੀ ਪਿੱਟਦੇ ਅਤੇ ਸੱਜੂਆਂ-ਖੱਬੂਆਂ ਨੇ ਸਭਾਵਾਂ, ਨਹੀ ਬਣਾਈਆਂ। ਪਰ ਗੱਲ ਇਹ ਸਮਝਣ ਦੀ ਐ ਕਿ ਉਹ ਕਿਉ ਨਹੀ ਬਣਾ ਸਕੇ ਤੇ ਸੱਜੂਆਂ-ਖੱਬੂਆਂ ਨੇ ਸਭਾਵਾਂ ਕਿਸ ਮਕਸਦ ਲਈ ਬਣਾਈਐਂ ਆਪਣਾ ਸਭਾਵਾਂ ਬਨਾਉਣ ਦਾ ਕੀ ਉਦੇਸ਼ ਹੋਵੇਗਾ" ਨਵਦੀਪ ਨੇ ਆਪਣੀ ਦਲੀਲ ਦੇ ਅੰਤ ਵਿਚ ਦਿਆਲ ਤੇ ਵਿਅੰਗ ਕਸਿਆ "ਪਾਣੀ 'ਚ ਡਾਗਾਂ ਮਾਰਨ ਨਾਲ ਤਾਂ ਮਸਲਾ ਹੱਲ ਨਹੀਂ ਹੰਦਾ ?"

"ਮੇਰੇਆਰ ! ਨਾਂ ਤਾਂ ਮੈਨੂੰ ਇਹ ਪਤੇ ਵਈ ਨਾਗਾਰੈਡੀ ਹੁਣ ਤੱਕ ਸਭਾਵਾਂ ਕਿਉਂ ਨਹੀ ਬਣਾ ਸਕੇ ਅਤੇ ਨਾਂ ਈ ਮੈਨੂੰ ਇਹ ਪਤੇ ਵਈ ਆਪਾਂ ਕਾਸ ਲਈ ਸਭਾਵਾਂ ਬਨਾਉਣ ਵਾਰੇ ਵਿਚਾਰ ਕਰ ਰਹੇਆਂ ਪਰ ਮੈਨੂੰ ਇਹ ਸਾਫ ਪਤੇ ਵਈ ਸੱਜੂਆਂ ਖੱਬੂਆਂ ਨੇ ਕੁਰਸੀਆਂ ਵਾਸਤੇ ਸਭਾਵਾਂ ਬਣਾਈਆਂ ਨੇ" ਰੁਕ ਕਿ ਦਿਆਲ ਫੇਰ ਦ੍ਰਿੜਤਾ ਨਾਲ ਆਪਣਾ ਨਿਰਨਾਂ ਦੇਣ ਲੱਗਾ "ਪਰ ਮੈਨੂੰ ਇਹ ਪੱਕਾ ਭਰੋਸੈ ਵਈ ਮਰੇ ਮਾਰੇ ਬਿਨਾਂ ਕੁਝ ਨਹੀ ਬਣਦਾ। ਰਾਜਸੀ ਤਾਕਤ ਬੰਦੂਕ ਦੀ ਨਾਲੀ ਵਿਚੋਂ ਈ ਨਿਕਲੂ"

"ਸਮਝਣਾਂ ਇਹ ਵੀ ਪਊ ਦਿਆਲ ! ਨਾਗਾਰੈਡੀ ਹੁਣ ਤੱਕ ਸਭਾਵਾਂ ਕਿਉ ਨਹੀ ਬਣਾ ਸਕੇ ਅਤੇ ਉਨ੍ਹਾਂ ਦਾ ਸਭਾਵਾਂ ਬਨਾਉਣ ਦਾ ਮਕਸਦ ਕੀਐ ਆਪਾਂ ਕਾਸ ਲਈ ਸਭਾਵਾਂ ਬਨਾਂਉਣ ਵਾਰੇ ਸੋਚ ਰਹੇ ਆਂ।"

"ਇਹ ਫੇਰ ਤੂੰ ਸਮਝਾਦੇ ਮੇਰੇਆਰ ?"ਦਿਆਲ ਤੜ ਛੱਡ ਗਿਆ। "ਨਾਗਾਰੈਡੀ ਹਾਲੇ ਤੱਕ ਸਭਾਵਾਂ ਕਿਉ ਨਹੀ ਬਣਾ ਸਕੇ ? ਇਸ ਸਚਾਈ ਬਾਰੇ ਤਾਂ ਸਾਫ ਈਐ ਵਈ ਕੁਰਬਾਨੀ ਨਾਲ ਈ ਲੋਕਾਂ ਦਾ ਵਿਸ਼ਵਾਸ਼ ਜਿੱਤਿਆ ਜਾ ਸਕਦੇ ਲੋਕਾਂ ਨੂੰ ਜਥੇਬੰਦ ਕੀਤਾ ਜਾ ਸਕਦੇ। ਦੁਚਿੱਤੀ ਵਿਚ ਫ਼ਸਿਆਂ ਕੱਖ ਨਹੀ ਬਣਦਾ ਤੁਰਨਾ ਵੀ ਉਹੀ ਬੱਚਾ ਸਿਖਦੈ ਜ਼ਿਹੜਾ ਗੋਡੇ ਭੰਨਾਉਣ ਲਈ ਤਿਆਰ ਹੋਵੇ। ਬਾਕੀ ਰਹੀ ਗਲ ਆਪਣੇ ਸਭਾਵਾਂ ਬਨਾਂਉਣ ਦੇ ਮਕਸਦ ਵਾਰੇ। ਆਪਣਾਂ ਸਭਾਵਾਂ ਬਨਾਂ-ਉਣ ਦਾ ਮਕਸਦ ਨਾਂ ਤਾਂ ਐਮ-ਐਲੇ- ਬਨਣਦੈ ! ਨਾਂ ਈ ਸਭਾਵਾਂ ਰਾਹੀ ਇਨਕ-ਲਾਬ ਕਰਨਦੈ। ਆਪਾਂ ਤਾਂ ਸਭਾਵਾਂ ਬਨਾਂਉਣ ਵਾਰੇ ਤਾਂ ਵਿਚਾਰ ਰਹੇਆਂ ਕਿ ਉਨ੍ਹਾਂ ਨੂੰ ਹਥਿਆਰ ਬੰਦ ਘੋਲ ਦੀ ਸੇਵਾ ਵਿਚ ਲਾਕੇ ਹਥਿਆਰਬੰਦ ਘੋਲ ਨੂੰ ਅੱਗੇ ਵਧਾ-

ਦਲਦਲ ਵਿੱਚ ਡੇਗਣ ਦੀ ਪਰ ਅੱਜ ਵਾਕਿਆ ਈ ਇਹ ਗੱਲ ਸਪਸ਼ਟ ਹੋ ਗਈ ਹੈ ਕਿ ਸੁਝਾ ਸੱਚ ਮੁੱਚ ਚੀਨ ਵੱਲੋਂ ਆਏ ਨੇ। ਇਸ ਲਈ ਇੰਨਾਂ ਸੁਝਾਵਾ ਨੂੰ ਵਿਚਾਰਨ ਲਈ ਆਪਾਂ ਵੀ ਉਸੇ ਰਾਹ ਉੱਤੇ ਚੱਲਣ ਦਾ ਫੈਸਲਾ ਕੀਤਾ ਏ ਜਿਸ ਰਾਹ ਉੱਪਰ ਮਾਰਕਸਵਾਦੀ-ਲੈਨਿਨਵਾਦੀ ਕਮਿਊਨਿਸਟ ਪਾਰਟੀਆਂ ਚਲਦੀਆਂ ਹੁੰਦੀਆਂ ਨੇ। ਉਹ ਰਾਹ ਕੀ ਹੈ ? ਉਹ ਪਹੁੰਚ ਕੀ ਹੈ ? ਉਹ ਹੈ ਕਿਸੇ ਵੀ ਮਸਲੇ ਨੂੰ ਨਜਿੱਠਣ ਲਈ ਉਪਰਲੇ ਅਦਾਰਿਆਂ ਤੋਂ ਲੈਕੇ ਹੇਠਲੇ 'ਅਦਾਰਿਆ ਤੱਕ ਮਸਲਾ ਵਿਚਾਰਨ ਦਾ ਪ੍ਰਸੈਸ। ਇਹ ਪ੍ਰਸੈਸ ਕੇਂਦਰੀ ਜਮਹੂਰੀਅਤ ਨੂੰ ਬਹਾਲ ਰੱਖ ਸਕਦਾ ਏ।"

ਸਾਥੀਓ ! ਤਾਂ ਆਪਾਂ ਨੂੰ ਚੀਨ ਵਲੋਂ ਭੇਜੇ ਸੁਝਾਵਾਂ ਨੂੰ ਜਲਦੀ ਹੀ ਦਿਰੜਤਾਂ ਨਾਲ ਲਾਗੂ ਕਰਨਾਂ ਚਾਹੀਦਾ ਏ, ਚੀਨੀ ਕਾਮਰੇਡ ਕੋਈ ਉੱਜੜ ਜਾਂ ਅਣਜਾਣ ਨਹੀ ਜਿੰਨਾਂ ਦੇ ਸੁਝਾਅ ਗਲਤ ਹੋ ਸਕਦੇ ਐ" ਦੇਵ ਨੇ ਬੜੇ ਉਤਾਵਲੇਪਣ ਨਾਲ ਕਿਹਾ।

ਲਾਲ ਦੇਵ ਦੇ ਸਵਾਲ ਦਾ ਜਵਾਬ ਠਰਮੇਂ ਨਾਲ ਦੇਣ ਲਗਾ। ਸਾਰੇ ਧਿਆਨ ਨਾਲ ਸੁਣਨ ਲਗੇ। "ਹਾਂ ਸਾਥੀਓ ! ਇਸ ਵਾਰੇ ਮੈਂ ਸਪਸ਼ਟ ਕਰ ਦੇਣਾਂ ਚਾਹੁੰਦਾ ਹਾਂ ਕਿ ਕੋਈ ਵੀ ਸਮਾਜਵਾਦੀ ਦੇਸ ਕਿਸੇ ਦੂਸਰੇ ਦੇਸ ਦੀ ਇਨਕਲਾਬ ਕਰ ਰਾਹੀ ਪਾਰਟੀ ਨੂੰ ਸੁਝਾਅ ਦੇ ਸਕਦਾ ਹੁੰਦੈ, ਹੁਕਮ ਨਹੀਂ ਅਤੇ ਨਾ ਹੀ ਉਸ ਪਾਰਟੀ ਨੂੰ ਉਸ ਦੇ ਸੁਝਾ ਹੁਕਮ ਮੰਨ ਕੇ ਪਰਵਾਨ ਕਰਨੇ ਚਾਹੀਦੇ ਹਨ। ਅੱਜ ਆਪਾਂ ਇਸ ਠੋਸ ਸਚਾਈ ਦੀ ਰੋਸ਼ਨੀ ਅੰਦਰ ਚੀਨ ਵੱਲੋਂ ਭੇਜੇ ਗਏ ਸੁਝਾਵਾਂ ਨੂੰ ਵਿਚਾਰਨ ਲਈ ਰਾਹ ਅਖਤਿਆਰ ਕਰ ਰਹੇ ਹਾਂ। ਕੇਂਦਰੀ ਜਮਹੂਰੀਅਤ ਦਾ। ਭਾਵ ਸੁਝਾਵਾਂ ਸੰਬੰਧੀ ਹੇਠਲੇ ਅਦਾਰਿਆਂ ਰਾਹੀ ਕੇਡਰ ਦੀ ਰਾਇ ਇੱਕਠੀ ਕਰਕੇ ਕੇਂਦਰ ਤੱਕ ਪਹੁੰਚਾਉਣੀ ਤੇ ਫੇਰ ਕੇਂਦਰ ਦੀ ਵੱਧ ਗਿਣਤੀ ਵਲੋਂ ਤਹਿ ਕੀਤੇ ਫੈਸਲਿਆਂ ਨੂੰ ਦ੍ਰਿੜਤਾ ਤੇ ਤਨਦੇਹੀ ਨਾਲ ਅਮਲ ਵਿਚ ਲਾਗੂ ਕਰਨ ਦਾ।" ਲਾਲ ਪੰਦਰਾਂ ਵੀਹ ਮਿੰਟ ਹੋਰ ਕੇਂਦਰ ਵੱਲੋ ਅਖਤਿਆਰ ਕੀਤੀ ਪਹੁੰਚ ਦੇ ਬਾਰੇ ਵਿਚ ਰੋਸ਼ਨੀ ਪਾਉਂਦਾ ਰਿਹਾ। ਫੇਰ ਉਹਨਾਂ ਵਿਚਕਾਰ ਇਸ ਨੁਕਤੇ ਸੰਬੰਧੀ ਚਰਚਾ ਛਿੜ ਪਈ। ਚਰਚਾ ਐਤਕੀ ਐਨੇ ਤਿੱਖੇ ਰੂਪ ਵਿਚ ਨਹੀਂ ਸੀ ਹੋ ਰਹੀ ਕਿਉਕਿ ਮੀਟਿੰਗ ਵਿੱਚ ਸ਼ਾਮਲ ਕਿਸੇ ਵੀ ਕਾਮਰੇਡ ਨੂੰ ਕੇਂਦਰ ਵਲੋਂ ਤਹਿ ਕੀਤੀ ਪਹੁੰਚ ਬਾਰੇ ਕੋਈ ਵਿਰੂ ਨਹੀਂ ਸੀ।

ਉਹ ਸਾਰੇ ਸਧਾਰਨ ਰੂਪ ਵਿਚ ਗੱਲਾਂ ਕਰਨ ਲਗ ਪਏ ਸਨ। ਐਨੇ ਨੂੰ ਪਿੰਡ ਵੱਲੋਂ ਆਉਦੀਆਂ ਕੁੱਕੜਾਂ ਦੀਆਂ ਬਾਂਗਾਂ ਉਹਨਾਂ ਦੇ ਕੰਨੀ ਪੈਣ

ਲੱਗ ਪਈਆਂ । ਹਰਦਵਾਰ ਵੱਲ ਜਾਣ ਵਾਲੀ ਗੱਡੀ ਨੇੜਲੇ ਸਟੇਸ਼ਨ ਉੱਤੇ ਦੀ ਕਦੋ ਦੀ ਟੱਪ ਚੁੱਕੀ ਸੀ । ਪੂਰਬ ਦੀ ਕੁੱਖ ਵਿਚੋਂ ਲਾਲ ਉਭਾਰ ਉੱਠ ਰਿਹਾ ਸੀ । ਅਜੀਤ ਅਤੇ ਦੂਸਰੇ ਹੋਰ ਦੋ ਹਮਦਰਦ ਟਿਊਬਵੈੱਲ ਦੀ ਡੱਗੀ ਕੋਲ ਦੇ ਖਾਲ ਦੀ ਵੱਟ ਤੇ ਬੈਠੇ ਦਾਤਣਾਂ ਕਰ ਰਹੇ ਸਨ ।

★★★

# ੧੨

"ਕਿਉਂ ਕਿਵੇਂ ਲੱਗੇ ਸੁਝਾ ਤੈਨੂੰ ਦਿਆਲ ?" ਸੂਬਾ ਕਮੇਟੀ ਦੀ ਮੀਟਿੰਗ ਤੋਂ ਮੁੜਨ ਮਗਰੋਂ, ਕਈ ਦਿਨ ਬਾਦ, ਦਿਆਲ ਨਾਲ ਤਹਿ ਕੀਤੇ ਪਰੋਗਰਾਮ ਮੁਤਾ- ਬਕ ਨਵਦੀਪ ਇਕ ਰਾਤ ਉਸ ਨੂੰ ਮਾਸਟਰ ਬੂਟੇ ਦੇ ਕਮਰੇ ਵਿਚ ਮਿਲਿਆ । ਉਹ ਦੋਵੇ ਕਮਰੇ ਦੇ ਪਿਛਲੇ ਪਾਸੇ ਵਾਲੇ ਵਿਹੜੇ ਵਿਚ ਡਾਹੇ ਮੰਜੇ ਉੱਤੇ ਬੈਠੇ ਸਨ । ਬੂਟਾ ਕਮਰੇ ਦੀ ਛੱਤ ਉੱਤੇ ਪਿਆ ਸੀ । ਨਵਦੀਪ ਨੇ ਚੀਨ ਦੀ ਕੇਂਦਰੀ ਕਮੇਟੀ ਵੱਲੋਂ ਭਾਰਤ ਦੀ ਮਾਰਕਸੀ-ਲੈਨਿਨੀ ਪਾਰਟੀ ਦੀ ਕੇਂਦਰੀ ਕਮੇਟੀ ਨੂੰ ਭੇਜੇ ਸੁਝਾਵਾਂ ਵਾਰੇ ਦੱਸਕੇ ਉਸ ਦੇ ਮਾਤਾ ਦੇ ਦਾਗਾਂ ਵਾਲੇ ਚਿਹਰੇ ਵਲ ਤੱਕਿਆ ਅਤੇ ਸੁਝਾਵਾਂ ਬਾਰੇ ਉਸ ਦੀ ਸਲਾਹ ਜਾਨਣ ਲਈ ਸਵਾਲ ਕੀਤਾ । ਦਿਆਲ ਕੁਝ ਪਲ ਚੁੱਪ ਰਹਿਣ ਤੋਂ ਮਗਰੋਂ ਜਵਾਬ ਦੇਣ ਲੱਗਾ "ਮੈਨੂੰ ਲੱਗਦੈ ਮੇਰੇ ਆਰ ਜਿਵੇ ਚੀਨ ਦੇ ਕਾਮਰੇਡਾਂ ਦਾ ਦਿਮਾਗ ਖਰਾਬ ਹੋ ਗਿਆ" ਬੁਖਲਾਹਟ ਵਿਚ ਆਇਆ ਦਿਆਲ ਇਕੋ ਸਾਹ ਨਵਦੀਪ, ਤੇ ਕਈ ਸਵਾਲ ਕਰ ਗਿਆ "ਭਲਾ ਤੂੰ ਹੀ ਦੱਸ ਕੀ ਸਭਾਵਾਂ ਬਨਾਉਣ ਦਾ ਢੋਲ ਨਾਗਾਰੈਡੀ ਪਹਿਲਾਂ ਤੋਂ ਈ ਨਹੀ ਪਿੱਟੀ ਜਾਂਦੇ ? ਬਾਕੀ ਸੱਜੂਆਂ-ਖੱਬੂਆਂ ਦੀਆਂ ਸਭਾਵਾਂ ਨੇ ਕੀ ਤਖਤਾ ਉਲਟ੍ਹਾਤਾ ? ਇਹ ਸੋਧਵਾਦ ਨਹੀਂ ਤਾਂ ਹੋਰ ਕੀ ਗਧੀ ਦੀ ਪੂਛ ਐ ?"

"ਪਹਿਲੀ ਗੱਲ ਸਾਥੀ ! ਆਪਾਂ ਸਭਾਵਾਂ ਬਨਾਉਣ ਵਾਰੇ ਨਹੀਂ ਸਭਾਵਾਂ ਦੇ ਰੋਲ ਵਾਰੇ ਵਿਚਾਰ ਕਰ ਰਹੇਆਂ ?" ਨਵਦੀਪ ਸੰਜੀਦਗੀ ਨਾਲ ਆਪਣੇ ਵਿਚਾਰ ਰੱਖਣ ਲੱਗਾ"ਦੂਸਰੀ ਗਲ ਮੈਂ ਜਾਂ ਸੂਬਾ ਕਮੇਟੀ ਇਹ ਨਹੀ ਚਾਹੁੰਦੀ ਕਿ ਤੂੰ ਜਾਂ ਕੋਈ ਹੋਰ ਕਾਮਰੇਡ ਚਿੱਠੀ ਚੇ ਸੁਝਾਵਾਂ ਨਾਲ ਸਹਿਮਤ ਹੋਵੇ । ਗਲ ਤਾਂ ਹੁਣ ਇਹ ਵਿਚਾ-

ਰਨ ਦੀ ਐ ਕਿ ਜੰਤਾਂ ਲੋਕ ਯੁੱਧ ਵਿਚ ਕਿਵੇਂ ਸ਼ਾਮਲ ਹੁੰਦੀਐ" ਫੇਰ ਨਵਦੀਪ ਉਸ ਦੇ ਸਵਾਲਾਂ ਵਲ ਮੁੜਿਆ "ਬਾਕੀ ਕੌਣ ਕਹਿੰਦੈ ਨਾਗਾਰੈਡੀ ਪਹਿਲਾਂ ਤੋਂ ਈ ਸਭਾਵਾਂ ਬਨਾਉਣ ਦਾ ਢੋਲ ਨਹੀ ਪਿੱਟਦੇ ਅਤੇ ਸੱਜੂਆਂ-ਖੱਬੂਆਂ ਨੇ ਸਭਾਵਾਂ, ਨਹੀ ਬਣਾਈਆਂ। ਪਰ ਗੱਲ ਇਹ ਸਮਝਣ ਦੀ ਐ ਕਿ ਉਹ ਕਿਉ ਨਹੀ ਬਣਾ ਸਕੇ ਤੇ ਸੱਜੂਆਂ-ਖੱਬੂਆਂ ਨੇ ਸਭਾਵਾਂ ਕਿਸ ਮਕਸਦ ਲਈ ਬਣਾਈਐਂ ਆਪਣਾ ਸਭਾਵਾਂ ਬਨਾਉਣ ਦਾ ਕੀ ਉਦੇਸ਼ ਹੋਵੇਗਾ" ਨਵਦੀਪ ਨੇ ਆਪਣੀ ਦਲੀਲ ਦੇ ਅੰਤ ਵਿਚ ਦਿਆਲ ਤੇ ਵਿਅੰਗ ਕਸਿਆ "ਪਾਣੀ 'ਚ ਡਾਗਾਂ ਮਾਰਨ ਨਾਲ ਤਾਂ ਮਸਲਾ ਹੱਲ ਨਹੀਂ ਹੁੰਦਾ ?"

"ਮੇਰੇਆਰ ! ਨਾਂ ਤਾਂ ਮੈਨੂੰ ਇਹ ਪਤੈ ਵਈ ਨਾਗਾਰੈਡੀ ਹੁਣ ਤੱਕ ਸਭਾਵਾਂ ਕਿਉਂ ਨਹੀ ਬਣਾ ਸਕੇ ਅਤੇ ਨਾਂ ਈ ਮੈਨੂੰ ਇਹ ਪਤੈ ਵਈ ਆਪਾਂ ਕਾਸ ਲਈ ਸਭਾਵਾਂ ਬਨਾਉਣ ਵਾਰੇ ਵਿਚਾਰ ਕਰ ਰਹੇਆਂ ਪਰ ਮੈਨੂੰ ਇਹ ਸਾਫ ਪਤੈ ਵਈ ਸੱਜੂਆਂ ਖੱਬੂਆਂ ਨੇ ਕੁਰਸੀਆਂ ਵਾਸਤੇ ਸਭਾਵਾਂ ਬਣਾਈਆਂ ਨੇ" ਰੁਕ ਕਿ ਦਿਆਲ ਫੇਰ ਦ੍ਰਿੜਤਾ ਨਾਲ ਆਪਣਾ ਨਿਰਨਾਂ ਦੇਣ ਲੱਗਾ "ਪਰ ਮੈਨੂੰ ਇਹ ਪੱਕਾ ਭਰੋਸੈ ਵਈ ਮਰੇ ਮਾਰੇ ਬਿਨਾਂ ਕੁਝ ਨਹੀ ਬਣਦਾ। ਰਾਜਸੀ ਤਾਕਤ ਬੰਦੂਕ ਦੀ ਨਾਲੀ ਵਿਚੋਂ ਈ ਨਿਕਲੂ"

"ਸਮਝਣਾਂ ਇਹ ਵੀ ਪਊ ਦਿਆਲ ! ਨਾਗਾਰੈਡੀ ਹੁਣ ਤੱਕ ਸਭਾਵਾਂ ਕਿਉ ਨਹੀ ਬਣਾ ਸਕੇ ਅਤੇ ਉਨ੍ਹਾਂ ਦਾ ਸਭਾਵਾਂ ਬਨਾਉਣ ਦਾ ਮਕਸਦ ਕੀਐ ਆਪਾਂ ਕਾਸ ਲਈ ਸਭਾਵਾਂ ਬਨਾਂਉਣ ਵਾਰੇ ਸੋਚ ਰਹੇ ਆਂ।"

"ਇਹ ਫੇਰ ਤੂੰ ਸਮਝਾਦੇ ਮੇਰੇਆਰ ?" ਦਿਆਲ ਤੜ੍ਹ ਛੱਡ ਗਿਆ। "ਨਾਗਾਰੈਡੀ ਹਾਲੇ ਤੱਕ ਸਭਾਵਾਂ ਕਿਉ ਨਹੀ ਬਣਾ ਸਕੇ ? ਇਸ ਸਚਾਈ ਬਾਰੇ ਤਾਂ ਸਾਫ ਈਐ ਵਾਈ ਕੁਰਬਾਨੀ ਨਾਲ ਈ ਲੋਕਾ ਦਾ ਵਿਸ਼ਵਾਸ਼ ਜਿੱਤਿਆ ਜਾ ਸਕਦੈ ਲੋਕਾਂ ਨੂੰ ਜਥੇਬੰਦ ਕੀਤਾ ਜਾ ਸਕਦੈ। ਦੁਚਿੱਤੀ ਵਿਚ ਫਸਿਆਂ ਕੱਖ ਨਹੀ ਬਣਦਾ ਤੁਰਨਾ ਵੀ ਉਹੀ ਬੱਚਾ ਸਿਖਦੈ ਜ਼ਿਹੜਾ ਗੋਡੇ ਭੰਨਾਉਣ ਲਈ ਤਿਆਰ ਹੋਵੇ। ਬਾਕੀ ਰਹੀ ਗਲ ਆਪਣੇ ਸਭਾਵਾਂ ਬਨਾਂਉਣ ਦੇ ਮਕਸਦ ਵਾਰੇ। ਆਪਣਾਂ ਸਭਾਵਾਂ ਬਨਾਂ-ਉਣ ਦਾ ਮਕਸਦ ਨਾਂ ਤਾਂ ਐਮ-ਐਲੇ- ਬਨਣਦੈ ! ਨਾਂ ਈ ਸਭਾਵਾਂ ਰਾਹੀ ਇਨਕ-ਲਾਬ ਕਰਨਦੈ। ਆਪਾਂ ਤਾਂ ਸਭਾਵਾਂ ਬਨਾਂਉਣ ਵਾਰੇ ਤਾਂ ਵਿਚਾਰ ਰਹੇਆਂ ਕਿ ਉਨ੍ਹਾਂ ਨੂੰ ਹਥਿਆਰ ਬੰਦ ਘੋਲ ਦੀ ਸੇਵਾ ਵਿਚ ਲਾਕੇ ਹਥਿਆਰਬੰਦ ਘੋਲ ਨੂੰ ਅੱਗੇ ਵਧਾ-

ਇਆ ਜਾਵੇ" ਰੁਕ ਕਿ ਨਵਦੀਪ ਫੇਰ ਬੋਲਿਆ "ਬਾਕੀ ਪੂਰੀ ਤੁਰਾਂ ਮਾਂਰਕਸ
ਲੈਨਿਨ ਅਤੇ ਮਾਂਓ ਜ਼ੇ ਤੁੰਗ ਦੀਆਂ ਕਿਤਾਬਾਂ ਵਿਚੋਂ ਸਭਾਵਾਂ ਦੇ ਰੋਲ ਵਾਰੇ ਪੜ੍ਹ
ਪਤਾ ਲੱਗੂ।"

"ਉਨ੍ਹਾਂ ਦੀਆਂ ਕਿਤਾਬਾਂ ਵਿਚ ਵੀ ਸਭਾਵਾਂ ਵਾਰੇ ਲਿਖਿਐ ?" ਦਿਆਲ
ਨੇ ਉਸ ਦੀਆਂ ਚਮਕੀਲੀਆਂ ਅੱਖਾਂ ਵਲ ਹੈਰਾਨੀ ਨਾਲ ਤੱਕਿਆ ਦਿਆਲ ਨੇ
ਅਨਪੜ੍ਹ ਹੋਣ ਕਾਰਨ ਕੋਈ ਕਿਤਾਬ ਨਹੀ ਸੀ ਪੜ੍ਹੀ। ਬੱਸ ਸੀਨੀਅਰ ਕਾਮਰੇਡ
ਦੇ ਹਥਿਆਰਬੰਦ ਘੋਲ ਦੀ ਲਾਇਨ ਬਾਰੇ ਲਾਏ ਸਕੂਲ ਈ ਸੁਣੇ ਸਨ।

"ਲੋਕਾਂ ਨੂੰ ਹਥਿਆਰ ਬੰਦ ਘੋਲ ਦੀ ਸੇਵਾ ਵਿਚ ਲਾਉਣ ਵਾਰੇ ਜਰੂਰ
ਦੱਸਿਆ ਹੋਵੇਗਾ" ਨਵਦੀਪ ਨੂੰ ਜੰਨਤਕ ਲਾਇਨ ਵਾਰੇ ਆਪ ਘੱਟ ਵੀ ਸਿਧਾਂਤ
ਪੜ੍ਹਿਆ ਸੀ। ਸੂਬਾ ਕਮੇਟੀ ਦੇ ਫੈਸ਼ਲੇ ਮੁਤਾਬਕ ਨਵਦੀਪ ਹੋਰਾਂ ਨੇ ਜੰਨਤਕ
ਲਾਇਨ ਸਬੰਧੀ ਆਪ ਵੀ ਪੂਰੀ ਲਗਨ ਨਾਲ ਪੜਨਾਂ ਸਰੂ ਕਰ ਦਿੱਤਾ ਅ
ਪਾਰਟੀ ਦੇ ਚੇਤੰਨ ਹਮਦਰਦਾਂ ਨੂੰ ਵੀ ਅਧਿਐਨ ਕਰਨ ਦੀ ਸਲਾਹ ਦਿੱਤੀ।

ਇਕ ਤਰ੍ਹਾਂ ਪਾਰਟੀ ਹਮਦਰਦਾਂ ਅੰਦਰ ਅਧਿਐਨ ਕਰਨ ਦੀ ਮਹਿੰਮ ਜਿਹ
ਚੱਲ ਪਈ। ਕਾਲਜਾਂ ਦੇ ਵਿਦਿਆਰਥੀਆਂ ਵਿਚੋ ਜਸਪਾਲ, ਜੱਗਰ, ਬਲਦੇਵ ਅ
ਕੁਰਬਾਨ ਹੋਰੀ, ਮਲਾਜਮਾਂ ਵਿਚੋ ਬੂਟਾ ਅਤੇ ਕਿਸਾਨਾਂ ਵਿਚੋਂ ਬਚਨ, ਭੰਤ, ਦਮੋ
ਅਤੇ ਮਜਦੂਰਾਂ ਵਿਚੋ ਚਾਨਣ ਹੋਰਾਂ ਨੇ ਲਗਣ ਨਾਲ ਜੰਨਤਕ ਲਾਇਨ ਸਮਝਣ
ਸ਼ੁਰੂ ਕੀਤਾ। ਕਈ ਮੇਜਰ ਵਰਗੇ ਅਨੁਪੜ ਪਾਰਟੀ ਹਮਦਰਦ ਵੀ ਜੰਨਤਕ ਲਾਇ
ਦੇ ਰੋਲ ਨੂੰ ਜਾਨਣ ਲਈ ਨਵਦੀਪ ਹੋਰਾਂ ਨਾਲ ਗੱਲਾਂ ਕਰਦੇ ਰਹੇ ਤਕਰੀਬਨ ਬਹੁ
ਪਾਰਟੀ ਕੇਡਰ ਇਹ ਅਨੁਭਵ ਕਰਨ ਲੱਗਾ ਪਿਆ ਕਿ ਵਿਆਕਤੀਗਤ ਐਕਸਨ
ਨਾਲ ਪਾਰਟੀ ਦਾ ਵੱਧ ਨੁਕਸਾਨ ਹੋਇਐ ਅਤੇ ਜਮਾਤੀ ਦੁਸ਼ਮਣਾਂ ਦਾ ਘੱਟ
ਉਹ ਇਹ ਵੀ ਮਹਿਸੂਮ ਕਰਦੇ ਕਿ ਇਹ ਵਿਆਕਤੀਗਤ ਐਕਸਨ ਲੋਕਾਂ ਯੁ
ਨਹੀ ਬਣ ਸਕੇ। ਲੋਕ ਤਾਂ ਯੁੱਧ ਵਿਚ ਸ਼ਾਮਲ ਈ ਨਹੀਂ ਹੋਏ। ਲੋਕਾਂ ਨੂੰ ਯੁੱਧ ਵਿ
ਸ਼ਾਮਲ ਕਰਨ ਲਈ ਉਹ ਲੋਕਾਂ ਦੀਆ ਜਥੇਬੰਦੀਆਂ ਬਨਾਉਣ ਦੀ ਜਰੂਰਤ
ਸਮਝਣ ਲੱਗ ਪਏ ਨਵਦੀਪ ਨੇ ਵੱਖ-ਵੱਖਰੀਆਂ ਜਮਾਤਾਂ ਦੇ ਪਾਰਟੀ ਕੇਡ
ਦੀਆ ਅੱਡ ਅੱਡ ਮੀਟਿੰਗਾਂ ਕਰਾਕੇ ਉਨਾਂ ਦੇ ਵਿਚਾਰਾਂ ਵਿਚ ਆਈ ਤਬਾਦੀ
ਨੋਟ ਕੀਤੀ। ਦਿਆਲ ਮੀਟਿੰਗਾਂ ਸਮੇ ਸਰੀਰਕ ਤੌਰ ਤੇ ਤਾਂ ਨਵਦੀਪ ਦੇ ਨਾਲ
ਹੁੰਦਾ ਪਰ ਮਾਨਸਿਕ ਤੌਰ ਤੇ ਮੀਟਿੰਗ ਵਿਚੋਂ ਗੈਰਹਾਜਰ ਰਹਿੰਦਾ ਨਵਦੀਪ ਕੇ

ਦੇ ਵਿਚਾਰਾਂ ਨੂੰ ਇਕੱਠੇ ਕਰਦਾ ਦਿਆਲ ਜਾਂ ਤਾਂ ਸਉਂ ਜਾਂਦਾ ਜਾਂ ਫੇਰ ਬੁੱਤ ਬਣ-ਬੈਠਾ ਰਹਿੰਦਾ। ਨਵਦੀਪ ਨੇ ਸੂਬਾ ਕਮੇਟੀ ਦੀ ਮੀਟਿੰਗ ਵਿੱਚ ਪਾਰਟੀ ਕੇਡਰ ਦੇ, ਦਿਆਲ ਦੇ ਅਤੇ ਆਪਣੇ ਵਿਚਾਰ ਅੱਡ-ਅੱਡ ਰੱਖੇ। ਦੂਸਰੇ ਜਿਲਿਆਂ ਦੇ ਸੈਕਟਰੀਆਂ ਨੇ ਵੀ ਇਹੋ ਢੰਗ ਅਪਣਾਇਆ। ਸੂਬਾ ਕਮੇਟੀ ਦੀ ਦੋ ਦਿਨ ਅਤੇ ਦੋ ਰਾਤਾਂ ਚੱਲੀ ਮੀਟਿੰਗ ਵਿਚ ਭਿੰਨ-ਭਿੰਨ ਵਿਚਾਰ ਸਾਨ੍ਹਾਂ ਵਾਂਗ ਭਿੜੇ। ਕੁਝ ਸੈਕਟਰੀ ਜੰਨਤਕ ਜਥੇਬੰਦੀਆਂ ਬਨਾਉਣ ਨੂੰ ਸੋਧਵਾਦ ਅਤੇ ਵਿਅਕਤੀਗਤ ਐਕਸਨਾ ਨੂੰ ਹਥਿਆਰ ਬੰਦ ਘੋਲ ਸ਼ਮਝ ਰਹੇ ਸਨ। ਬਹੁਤੇ ਸੈਕਟਰੀ ਉਨ੍ਹਾਂ ਤੋਂ ਉਲਟ ਸਨ। ਬਹੁਸੰਮਤੀ ਦੇ ਵਿਚਾਰ ਮੁਤਾਬਕ ਚੀਨ ਦੀ ਕੇਂਦਰੀ ਕਮੇਟੀ ਵੱਲੋਂ ਆਏ ਸੁਝਾਵਾਂ ਨੂੰ ਹਮਾਇਤ ਮਿਲੀ। ਰਾਜ ਅਤੇ ਤੇਜ ਨੇ ਆਪਣੇ ਮੱਤਭੇਦ ਨੋਟ ਕਰਵਾਏ। ਸੂਬੇ ਨੇ ਬਹੁਸੰਮਤੀ ਦਾ ਫੈਸਲਾ ਕੇਂਦਰ ਨੂੰ ਭੇਜ ਦਿੱਤਾ। ਕੇਂਦਰ ਦੇ ਫੈਸਲੇ ਦੀ ਨਵਦੀਪ ਹੋਰੀਂ ਪੂਰੀ ਤਾਂਘ ਨਾਲ ਉਡੀਕ ਕਰਦੇ ਸੂਬੇ ਦੇ ਫੈਸਲੇ ਮੁਤਾਬਕ ਉਨ੍ਹਾਂ ਨੇ ਵਿਆ ਕਤੀਗਤ ਐਕਸ਼ਨ ਕਰਨੇ ਛੱਡ ਦਿੱਤੇ ਸਨ। ਅਤੇ ਮਾਓ-ਦੀਆਂ ਰਚਨਾਵਾਂ ਵਿੱਚੋਂ ਨਵ-ਲੋਕ ਜਮਹੂਰੀ ਇਨਕਲਾਬ ਦੀ ਸਿਆਸਤ ਨੂੰ ਸਮਝਣ ਲਈ ਅਧਿਐਨ ਕਰਨ ਦੀ ਮੁਹਿੰਮ ਚਲਾਈ ਹੋਈ ਸੀ। ਦਿਆਲ ਪਾਰਟੀ ਹਮਦਰਦਾਂ ਕੋਲ ਤੁਰਿਆ ਫਿਰਦਾ। ਨਵਦੀਪ ਜਸਪਾਲ ਦੇ ਚੁਬਾਰੇ ਵਿਚ ਮਾਓ ਦੀਆਂ ਕਿਤਾਬਾਂ ਵਿਚ ਗੁਆਚਿਆ ਰਹਿੰਦਾ। ਇਕ ਦਿਨ ਜਸਪਾਲ ਦੇ ਮਾਤਾ ਗੁਰਨਾਮ ਕੌਰ ਜੀ ਇੱਕ ਚਿੱਠੀ ਲੈਕੇ ਚੁਬਾਰੇ ਵਿਚ ਉਸ ਕੋਲ ਆਈ।

"ਵੇ ਪੁੱਤ! ਭਲਾ ਵੇਖ ਖਾਂਹੁ ਆ ਚਿੱਠੀ ਪਾਲ੍ਹ ਦੀਐ ?"

ਨਵਦੀਪ ਨੇ ਲਫਾਫਾ ਹਰਨਾਮ ਕੌਰ ਤੋਂ ਫੜਕੇ ਤੱਕਿਆ।

"ਹਾਂ ਬੇਬੇ ਜੀ! ਸੁਖਪਾਲ ਦੀਐ" ਉਸ ਨੇ ਲਫਾਫੇ ਦੇ ਬਾਹਰੋਂ ਉਸ ਦਾ ਨਾਂ ਪੜ੍ਹਿਆ।

"ਖੋਲਕੇ ਵੇਖਗਾਂ ਪੁੱਤ! ਹੋਰ ਦੱਸ ਪੜ੍ਹਕੇ ਉੱਥੇ ਤਾਂ ਪਰੀਵਾਰ ਵਿਚ ਰਾਜੀ ਖੁਸੀਐ।"

ਗੁਰਨਾਮ ਕੌਰ ਉਸ ਦੇ ਮੰਜੇ ਦੀਆਂ ਪਾਂਦਾਂ ਉੱਤੇ ਬੈਠ ਗਈ!

"ਸੁਣੋਂ ਬੇਬੇ ਜੀ!" ਨਵਦੀਪ ਲਫਾਫਾ ਖੋਲ੍ਹਕੇ ਸੁਨਾਂਉਣ ਲੱਗ ਪਿਆ।

ਉਹ ਸੁਣਦੀ ਰਹੀ। ਕੁਝ ਪਲਾਂ ਵਿਚ ਉਸ ਨੇ ਸਾਰੀ ਚਿੱਠੀ ਪੜ੍ਹ ਦਿੱਤੀ।

"ਜਾ ਆਓ ਪੁੱਤ, ਤੂੰ ਤੇ ਜਸਪਾਲ ਕਿਤੇ ਸੁਖਪਾਲ ਕਿ ਪਿੰਡ" ਗੁਰਨਾਮ ਕੌਰ ਨੇ ਚਿੱਠੀ ਸੁਣਕੇ ਕਿਹਾ। ਸੁਖਪਾਲ ਨੇ ਚਿੱਠੀ ਵਿਚ ਲਿਖਿਆ ਸੀ ਕਿ "ਜੇ ਕਿਤੇ ਸੁਰਜੀਤ ਬਾਈ ਆਵੇ ਤਾਂ ਉਸ ਨੂੰ ਕਹਿਣਾਂ ਕਿ ਉਹ ਜਸਪਾਲ ਨਾਲ ਆਕੇ ਜਰੂਰ ਮਿਲ ਜਾਵੇ। ਬਾਈ ਹੋਰੀਂ ਆਂਉਦੇ ਹੋਏ ਮੇਰੀ ਖਾਤਰ ਸਤਰੰਗੀ ਪੀਘ ਨਾਵਲ ਜਰੂਰ ਲੈਕੇ ਆਂਉਣ-" ਨਵਦੀਪ ਨੂੰ ਜਸਪਾਲ ਦਾ ਪਰੀਵਾਰ ਅਤੇ ਸੁਖਪਾਲ ਸੁਰਜੀਤ ਨਾਂ ਨਾਲ ਈ ਜਾਣਦਾ ਸੀ।

"ਜਰੂਰ ਜਾਕੇ ਆਵਾਂਗੇ ਬੇਬੇ ਜੀ!" ਨਵਦੀਪ ਨੇ ਉੱਤਰ ਦਿੱਤਾ। ਕੁਝ ਸਮਾਂ ਗਲਾਂ ਕਰਨ ਮਗਰੋਂ ਬੇਬੇ ਚਿੱਠੀ ਲੈਕੇ ਹੇਠਾਂ ਉੱਤਰ ਗਈ। ਉਹ ਸੁਖਪਾਲ ਵਾਰੇ ਸੋਚਣ ਲੱਗ ਪਿਆ। ਉਸ ਦੇ ਆਖੇ ਇਹ ਸ਼ਬਦ "ਕੀ ਇਸਤਰੀ ਤੁਹਾਡੇ ਕਾਮਰੇਡਾ ਵਾਸਤੇ ਜ਼ੀਰੋ ਹੁੰਦੀਐ ?" ਯਾਦ ਆਏ। ਨਵਦੀਪ ਨੇ ਆਪਣੇਂ ਮਨ ਤੋਂ ਇਹ ਸਵਾਲ ਪੁੱਛਿਆ। ਉਸ ਦੇ ਮਨ ਨੇ ਜਵਾਬ ਦਿੱਤਾ-ਇਸਤਰੀ ਜ਼ੀਰੋਂ ਨਹੀਂ ਹੁੰਦੀ। ਲੋਕ ਯੁੱਧ ਵਿਚ ਇਸਤਰੀ ਦੀ ਅਹਿਮੀਅਤ ਮਨੁਖ ਨਾਲੋਂ ਘੱਟ ਨਹੀਂ ਹੁੰਦੀ। ਕੀ ਰੂਸ ਅਤੇ ਚੀਨ ਦੀਆਂ ਇਸਤਰੀਆਂ ਮੋਢਿਆਂ ,ਚ ਬੰਦੂਕਾਂ ਪਾਕੇ ਕਾਮਰੇਡਾਂ ਦੇ ਮੋਢੇ ਨਾਲ ਮੋਢਾ ਜੋੜਕੇ ਨਹੀਂ ਲੜੀਆਂ ? ਕਸੂਰ ਸੁਖਪਾਲ ਵਰਗੀਆਂ ਕੁੜੀਆਂ ਦਾ ਨਹੀਂ ਜੋ ਮਨੁੱਖ ਲਈ ਆਪਣੀ ਅਹਿਮੀਅਤ ਸਿਰਫ ਕਾਮਿਕ ਪੱਖੋਂ ਈ ਸ਼ਮਝਦੀਆ ਹਨ। ਉਨ੍ਹਾਂ ਦੀ ਇਹ ਸੋਚ ਤਾਂ ਇਸ ਲੁਟੇਰੇ ਨਿਜ਼ਾਮ ਦੀ ਦੇਣ ਹੈ। ਕਮਿਊਨਿਸਟਾਂ ਨੂੰ ਉਨ੍ਹਾਂ ਦੀ ਇਸ ਸੋਚ ਕਾਰਨ ਉਨ੍ਹਾਂ ਨੂੰ ਅੱਖੋਂ ਉਹਲੇ ਨਹੀਂ ਕਰਨਾ ਚਾਹੀਦਾ। ਇਸ ਤੋਂ ਉਲਟ ਉਨ੍ਹਾਂ ਨੂੰ ਇਸਤਰੀ ਜ਼ਾਤੀ ਦੀ ਆਜ਼ਾਦੀ ਵਾਸਤੇ ਇਨਕਲਾਬ ਲਈ ਪ੍ਰੇਰਨਾ ਚਾਹੀਦੇ। ਹੋਰ ਕਿੰਨਾਂ ਸਮਾਂ ਉਹ ਇਉਂ ਸੋਚਦਾ ਰਿਹਾ। ਫੇਰ ਉਸ ਨੇ ਘੜੀ ਵਲ ਤੱਕਿਆਂ। ਪੌਣੇਂ ਅੱਠ ਵਾਲੀਆਂ ਖ਼ਬਰਾਂ ਸੁਨਣ ਦਾ ਖਿਆਲ ਆਇਆ। ਕਾਹਲੀ ਨਾਲ ਉਸ ਨੇ ਆਪਣੇ ਥੈਲੇ ਵਿਚੋਂ ਛੋਟਾ ਰੇਡੀਓ ਕੱਢਕੇ ਕੰਨ ਨਾਲ ਲਾਇਆ। ਖ਼ਬਰ ਚੱਲ ਰਹੀ ਸੀ।

"ਨਕਸਲਵਾੜੀਆਂ ਦੀ ਪਾਰਟੀ ਦੇ ਸੈਕਟਰੀ ਚਾਰੂ-ਮਜੂਮਦਾਰ ਕੱਲਕੱਤਾ ਸ਼ਹਿਰ ਦੇ ਇਕ ਘਰ ਵਿਚੋਂ ਇਲਾਜ ਕਰਵਾਉਂਦਾ ਫੜਿਆ..." ਰੇਡੀਓ ਦੀ ਅਵਾਜ਼ ਨਵਦੀਪ ਦੇ ਦਿਲ ਨੂੰ ਸ਼ਰਕੜੇ ਵਾਂਗ ਤੱਸ਼ ਗਈ। ਉਸ ਦੇ ਕੰਨ ਕੋਲ ਲਗਿਆ ਰੇਡੀਓ ਡਿੱਗੂ-ਡਿੱਗੂ ਕਰਨ ਲੱਗ ਪਿਆ। ਉਤਲੇ ਚਿੱਟੇ ਦੰਦਾਂ ਨਾਲ ਹੇਠਲਾ ਪਤਲਾ ਬੁਲ੍ਹ ਦੱਬਕੇ ਉਹ ਡਿੱਗੂ-ਡਿੱਗੂ ਕਰਦੇ ਰੇਡੀਓ ਨੂੰ ਸੰਭਾਲ ਦਾ ਖ਼ਬਰ

ਧਿਆਨ ਨਾਲ ਸੁਣਦਾ ਰਿਹਾ "ਉਸ ਪਾਸੋਂ ਨਕਸਲੀ ਸਾਹਿਤ, ਹਥਿਆਰ ਅਤੇ ਆਕਸੀਜਨ ਦੇ ਸੰਲੈਂਡਰ ਵੀ ਪੁਲੀਸ ਨੇ ਕਾਬੂ ਕੀਤੇ। ਕਾਮਰੇਡ ਚਾਰੂਮਜੂਮਦਾਰ ਸਾਹ ਦਾ ਮਰੀਜ ਸੀ। ਪਿਛਲੇ ਕੁਝ ਸਮੇਂ ਤੋ ਪੁਲੀਸ ਨੂੰ ਕਈ ਕਤਲਾਂ ਅਤੇ ਡਾਕਿਆਂ ਦੇ ਕੇਸਾਂ ਵਿਚ ਉਸ ਦੀ ਜਰੂਰਤਾ ਸੀ" ਨਵਦੀਪ ਦਾ ਮਨ ਕੀਤਾ ਕਿ ਉਹ ਰੇਡੀਓ ਪਟਕਾਕੇ ਚੁਬਾਰੇ ਦੀ ਕੰਧ ਨਾਲ ਮਾਰੇ। ਪਰ ਉਹ ਇਉਂ ਨਾ ਕਰ ਸਕਿਆ। ਭਰਿਆ-ਪੀਤਾ ਖ਼ਬਰ ਸੁਣਦਾ ਰਿਹਾ। ਉਸ ਦੀਆਂ ਚਮਕੀਲੀਆਂ ਅੱਖਾਂ ਅਤੇ ਗੋਰੇ ਚਿਹਰੇ ਉੱਤੇ ਉਸ ਦੇ ਹਰਮਨ ਪਿਆਰੇ ਆਗੂ ਦੇ ਫੜੇ ਜਾਣ ਦੀ ਖ਼ਬਰ ਬਦਲੇ ਦੀ ਅੱਗ ਬਾਲ ਗਈ। ਸਾਰੇ ਹਿੰਦੋਸਤਾਨ ਦੇ ਪਾਰਟੀ ਕੇਡਰ ਅਤੇ ਸਧਾਰਨ ਲੋਕਾਂ ਵਿਚ ਚਾਰੂਮਜੂਮਦਾਰ ਦੀ ਗਿਰਫਤਾਰੀ ਦੀ ਖਬਰ ਅੱਗ ਵਾਂਗ ਫੈਲੀ ਦੇਸ ਅਤੇ ਵਦੇਸੀ ਲੋਕਾਂ ਦੀਆਂ ਅਣਗਿਣਤ ਤਾਰਾਂ ਅਤੇ ਟੈਲੀਫੂਨ ਬੰਗਾਲ ਦੀ ਪੁਲੀਸ ਦੇ ਆਈਜੀ ਅਤੇ ਸੈਂਟਰ ਸਰਕਾਰ ਨੂੰ ਪੁੰਹਚੇ ਕਿ ਕਾਮਰੇਡ ਚਾਰੂ ਮਜੂਮਦਾਰ ਨੂੰ ਅਖੌਤੀ ਪੁਲਸ-ਮੁਕਾਬਲਾ ਬਣਾਕੇ ਸ਼ਹੀਦ ਨਾ ਕੀਤਾ ਜਾਵੇ। ਉਹ ਲੋਕਾਂ ਦੀਆਂ ਤਾਰਾਂ ਅਤੇ ਟੈਲੀਫੂਨਾਂ ਨਾਲ ਹੋਰ ਵੀ ਘਬਰਾ ਗਏ। ਉਨ੍ਹਾਂ ਵਾਸਤੇ ਅਖੌਤੀ ਪੁਲਸ ਮੁਕਾਬਲੇ ਦੀ ਕਹਾਣੀ ਘੜਨੀ ਮੁਸ਼ਕਲ ਹੋ ਗਈ। ਪਰ ਉਹ ਕਾਮਰੇਡ ਚਾਰੂ-ਮਜੂਮਦਾਰ ਨੂੰ ਜਿਉਂਦਾ ਵੀ ਨਹੀਂ ਛੱਡਣਾ ਚਾਹੁੰਦੇ ਸਨ। ਅੰਤ ਉਨ੍ਹਾਂ ਨੇ ਨਵੀਂ ਸਾਜ਼ਿਸ਼ ਘੜ ਈ ਲਈ। ਇਕ ਦਿਨ ਰੇਡੀਓ ਨੇ ਖ਼ਬਰ ਦਿੱਤੀ "ਹਸਪਤਾਲ ਵਿਚ ਦਾਖਲ ਕਾਮਰੇਡ ਚਾਰੂ-ਮਜੂਮਦਾਰ ਚੱਲ ਵਸਿਆ" ਉਸ ਦੀ ਮੌਤ ਨੇ ਪਾਰਟੀ ਕਾਮਰੇਡਾਂ ਅਤੇ ਪਾਰਟੀ ਹਮਦਰਦਾਂ ਦੇ ਮਨਾਂ ਵਿਚ ਭਾਰਤੀ ਇਨਕਲਾਬ ਲਈ ਦ੍ਰਿੜਤਾ ਨਾਲ ਲੜਨ ਦੀ ਸਮਝ ਹੋਰ ਵੀ ਮਜਬੂਤ ਕੀਤੀ। ਉਨ੍ਹਾਂ ਦੀ ਮੌਤ ਤੋਂ ਕੁੱਝ ਦਿਨ ਮਗਰੋਂ ਪੋਲਿਟ ਬਿਊਰੋ ਦੀ ਮੀਟਿੰਗ ਹੋਈ। ਮੀਟਿੰਗ ਦੇ ਸੁਰੂ ਵਿਚ ਕਾਮਰੇਡ ਚਾਰੂ-ਮਜੂਮਦਾਰ ਨੂੰ ਅਮਰ ਸ਼ਹੀਦ ਮੰਨਦਿਆਂ ਸ਼ਰਧਾਂਜਲੀ ਦਿੱਤੀ ਗਈ। ਕੁਝ ਵਿਰੋਧਾਂ ਦੇ ਬਾਵਜੂਦ ਕਾਮਰੇਡ ਚਾਰਮਜੂਮਦਾਰ ਨੂੰ ਅਥਾਰਟੀ ਮੰਨਿਆਂ ਗਿਆ। ਮਗਰੋਂ ਚੀਨ ਵਲੋਂ ਆਏ ਸੁਝਾਵਾਂ ਬਾਰੇ ਵੱਖੋ-ਵੱਖਰੇ ਸੂਬਿਆਂ ਵਿਚੋਂ ਆਏ ਡੇਲੀਗੇਟ ਕਾਮਰੇਡਾਂ ਵਿਚ ਭਖਵੀ ਬਹਿਸ਼ ਹੋਈ। ਕੁਝ ਕਾਮਰੇਡ ਚਿੱਠੀ ਵਿਚਲੇ ਸੁਝਾਵਾਂ ਨਾਲ ਮੱਤਭੇਦ ਰੱਖਦੇ ਸਨ। ਸੁਝਾਵਾਂ ਨੂੰ ਮੰਨਣ ਵਾਲੇ ਕਾਮਰੇਡਾਂ ਦੀ ਬਹੁਸੰਮਤੀ ਦੇ ਮੁਤਾਬਕ ਸੁਝਾਵਾਂ ਉੱਪਰ ਅਮਲ ਕਰਨ ਦਾ ਫੈਸਲਾ ਕੀਤਾ ਗਿਆ। ਉਨ੍ਹਾਂ ਨੇ ਆਪੋ-ਆਪਣੇ ਸੂਬਿਆਂ ਦੇ ਜਿਲਿਆਂ ਅੰਦਰ ਜੰਨਤਕ ਜਥੇਬੰਦੀਆਂ ਬਨਾਉਣ

ਦਾ ਫੈਸਲਾ ਕਰ ਲਿਆ। ਵਿਅਕਤੀਗਤ ਐਕਸ਼ਨ ਗਲਤ ਇਕਰਾਰ ਦੇ ਦਿੱਤੇ
ਦੂਸਰੇ ਸੁਝਾਵਾਂ ਦੇ ਹੱਕ ਵਿਚ ਵੀ ਫੈਸਲਾ ਕੀਤਾ। ਕੇਂਦਰੀ ਕਮੇਟੀ ਦੀ ਮੀਟਿੰ
ਤੋਂ ਪੰਦਰਾਂ-ਵੀਹ ਦਿਨ ਮਗਰੋਂ ਲਾਲ ਨੇ ਆਪਣੇ ਸੂਬੇ ਦੀ ਮੀਟਿੰਗ ਬਲਾ ਲਈ
ਕੇਂਦਰ ਦੇ ਫੈਸਲਿਆਂ ਦੀ ਰਿਪੋਰਟ ਕੀਤੀ ਗਈ। ਤੇਜ ਅਤੇ ਰਾਜ ਕੇਂਦਰ ਦੇ
ਫੈਸਲਿਆਂ ਨੂੰ ਗਲਤ ਗਰਦਾਨਕੇ ਮੀਟਿੰਗ ਵਿਚੋਂ ਈ ਚਲੇ ਗਏ। ਦੂਸਰੇ ਕਾਮ.
ਰੇਡਾਂ ਦੀ ਬਹੁਸੰਮਤੀ ਨੇ ਕੇਂਦਰ ਦੇ ਫੈਸਲਿਆਂ ਨਾਲ ਸਹਿਮਤੀ ਪਰਗਟ ਕਰਦਿਆ
ਫੈਸਲਿਆਂ ਨੂੰ ਅਮਲ ਵਿਚ ਲਿਆਉਣ ਲਈ ਸੋਚ-ਵਿਚਾਰ ਕੀਤੀ। ਮੀਟਿੰਗ ਦੇ
ਅਖੀਰ ਵਿਚ ਲਾਲ ਹੋਰਾਂ ਨੇ ਸ਼ਹੀਦ ਕਾਮਰੇਡ ਚਾਰੂ ਮਜੂਮਦਾਰ ਦੀ ਸ਼ਹੀਦੀ
ਸਬੰਧੀ ਛਪਵਾਏ ਪੋਸਟਰਾਂ ਦੇ ਬੰਡਲ ਵੰਡੇ। ਨਵਦੀਪ ਆਪਣਾਂ ਬੰਡਲ ਲੈਕੇ ਆਪਣੇ
ਜਿਲੇ ਵਿਚ ਵਾਪਿਸ ਮੁੜ ਆਇਆ।

ਇਕੋ ਰਾਤ ਵਿਚ ਪੋਸਟਰਾਂ ਨਾਲ ਪੰਜਾਬ ਦੀਆਂ ਕੰਧਾਂ ਲਾਲੋ-ਲਾਲ ਹੋ ਗਈਆ

*

## ੧੩

ਦਿਆਲ ਜ਼ਨਤਕ ਲਾਇਨ ਸਬੰਧੀ ਉੱਕਾ ਗਿਆਨ ਨਹੀਂ ਸੀ ਰੱਖਦਾ
ਪਾਰਟੀ ਕੇਂਡਰ ਨੂੰ ਅਗਵਾਈ ਦੇਣ ਵਿਚ ਅਸਫਲ ਸਿੱਧ ਤੋ ਰਿਹਾ ਸੀ। ਇਨ
ਕਾਰਨਾਂ ਕਰਕੇ ਸੂਬੇ ਦੇ ਫੈਸਲੇ ਮੁਤਾਬਕ ਦਿਆਲ ਨੂੰ ਭਰੋਸ ਯੋਗ ਅਤੇ ਚੰਗੇ ਸੁਲ
ਹੋਏ ਪਾਰਟੀ ਹਮਦਰਦ ਪਿਆਰਾਸਿੰਘ ਕੋਲ ਛੱਡ ਦਿੱਤਾ ਗਿਆ ਤਾਂ ਕਿ ਉਹ ਅੱਖ
ਗਿਆਨ ਅਤੇ ਕੁਝ ਨਾਂ ਕੁਝ ਸਿਧਾਂਤ ਸਿੱਖ ਜਾਵੇ। ਨਵਦੀਪ ਨੇ ਪਾਰਟੀ ਹਮਦਰ
ਨੂੰ ਜੰਨਤਕ ਲਾਇਨ ਦੀਆਂ ਖੂਬੀਆਂ ਸਮਝਾਉਣ ਲਈ ਸਕੂਲਾਂ ਦੀ ਮਹਿੰਮ ਚ
ਦਿੱਤੀ। ਇਕ ਰਾਤ ਉਹ ਵਿਦਿਆਰਥੀਆਂ ਵਿਚ ਹੁੰਦਾ। ਦੂਸਰੀ ਰਾਤ ਪੇਂਡੂ ਨੌ
ਵਾਨਾਂ ਵਿਚ। ਤੀਸਰੀ ਰਾਤ ਮਜਦੂਰਾਂ-ਕਿਸਾਨਾਂ ਵਿਚ ਸਕੂਲ ਲਾਉਦੇ ਨਵਦੀ
ਨੂੰ ਕੇਂਡਰ ਵਿਚੋਂ ਉਠੇ ਤੂਰਾਂ-ਤੂਰਾਂ ਦੇ ਸਵਾਲਾਂ ਦਾ ਸਾਹਮਣਾਂ ਕਰਨਾ ਪੈਂਦ
ਇਕ ਰਾਤ ਉਹ ਜ਼ਸਪਾਲ, ਜੱਗਰ, ਬਲਦੇਵ, ਕੁਰਬਾਨ ਅਤੇ ਸਰੂਪ ਹੋਰਾਂ ਨੂੰ ਜੰ
ਤਕ ਲਾਇਨ ਸਬੰਧੀ ਜੱਗਰ ਕਿ ਘਰ ਇਕ ਖੂੰਜ ਬਣੀ ਬੈਠਕ ਵਿਚ ਕੁਹੇ

ਉੱਤੇ ਬੈਠਾ ਸਮਝਾ ਰਿਹਾ ਸੀ। ਸਾਰੇ ਰਜਾਈਆਂ ਵਿਚ ਬੈਠੇ ਸਨ। ਮੇਜ਼ ਉੱਤੇ ਪਿਆ ਲੈਂਪ ਜਗ ਰਿਹਾ ਸੀ। ਬਾਹਰ ਚੰਨ-ਤਾਰਿਆਂ ਦੀ ਰੋਸ਼ਨੀ ਖਿੰਡੀ ਹੋਈ ਸੀ। ਕਣਕ ਦੇ ਪੱਕ ਰਹੇ ਖੇਤਾਂ ਵਿਚੋਂ ਸੁਗੰਧੀ ਆ ਰਹੀ ਸੀ।

"ਸਾਥੀ ਇਸ ਗੱਲ ਵਿਚ ਤਾਂ ਕੋਈ ਸ਼ੱਕ ਨਹੀਂ ਕਿ ਅਪਾਂ ਨੂੰ ਜਥੇਬੰਦੀਆਂ ਬਣਾਏ ਬਿਨਾਂ ਨਹੀਂ ਸਰਨਾ" ਜੱਗਰ ਨੇ ਆਪਣੀ ਆਦਿਤ ਮੁਤਾਬਕ ਮੁੱਛਾਂ ਤੋਂ ਬਾਹਰ ਨਿਕਲਿਆਂ ਮੋਟਾ ਵਾਲ਼ ਦੰਦਾਂ ਵਿਚ ਲੈਂਦਿਆਂ ਪੁੱਛਿਆ "ਪਰ ਹਾਲੇ ਤੱਕ ਇਹ ਸਮਝ ਨਹੀ ਲੱਗੀ ਕਿ ਜਥੇਬੰਦੀਆਂ ਨਵ ਲੋਕ-ਜਮਹੂਰੀ ਇਨਕਲਾਬ ਦੀ ਸੇਵਾ ਵਿਚ ਕਿਵੇਂ ਲੱਗਣਗੀਆਂ ?"

"ਸਾਥੀਓ ! ਤਕਰੀਬਨ ਸਾਰਿਆਂ ਨੇ ਈ ਇਹ ਗਲ ਸਮਝਣ ਦੀ ਮੰਗ ਰੱਖੀ ਐ। "ਲਉ ਸਾਥੀਓ ! ਅੱਜ ਅਪਾਂ ਤੁਹਾਨੂੰ ਇਹ ਵੀ ਸਮਝਾ ਦਿੰਨੇਆਂ" ਨਵਦੀਪ ਸਿਰ ਉਤਲਾ ਮਾਫ਼ਲਰ ਠੀਕ ਕਰਕੇ ਬੋਲਣ ਲੱਗਾ "ਮਾਉ ਵਿਚਾਰਧਾਰਾ ਅਪਾਂ ਨੂੰ ਇਹ ਸਿਖਾਂਉਦੀਐ ਸਾਥੀਓ ! ਕਿ ਨਵ ਲੋਕ-ਜਮੂੰਹਰੀ ਇਨਕਲਾਬ ਕਰਨ ਲਈ ਤਿੰਨ ਹਥਿਆਰਾਂ ਦੀ ਜਰੂਰਤ ਹੁੰਦੀਐ। ਜਿਸ ਦੇਸ ਦੇ ਲੋਕਾਂ ਕੋਲ ਇਹ ਤਿੰਨੇ ਹਥਿਆਰ ਨਾਂ ਹੋਣ ਉਸ ਦੇਸ ਦੇ ਲੋਕ ਨਵ-ਜਮੂੰਹਰੀ ਇਨਕਲਾਬ ਨੂੰ ਸਿਰੇ ਨਹੀਂ ਚਾੜ ਸਕਦੇ। ਹਾਲਤਾਂ ਨਵ-ਜਮੂੰਹਰੀ ਇਨਕਲਾਬ ਲਈ ਬੇਸ਼ਕ ਕਿੰਨੀਆਂ ਵੀ ਸਾਜ਼ਗਾਰ ਕਿਉ ਨਾ ਹੋਣ"

"ਉਹ ਤਿੰਨੇ ਹਥਿਆਰ ਕਿਹੜੇ ਨੇ ਸਾਥੀ ?" ਸਾਉਲੇ ਰੰਗ, ਲੰਮੇ ਕੱਦ ਅਤੇ ਕਠੋਰ ਚਿਹਰੇ ਵਾਲੇ ਬਲਦੇਵ ਨੇ ਨਵਦੀਪ ਦੀਆਂ ਚਮਕੀਲੀਆਂ ਅੱਖਾਂ ਵਿਚ ਸੁਭਾਵਕ ਤੱਕਿਆ।

"ਮੇਰਾ ਖਿਆਲੇ! ਉਹ ਤਿੰਨੇ ਹਥਿਆਰ ਇਹ ਨਹੀਂ ?" ਬਿੱਲੀਆਂ ਅਖਾਂ ਵਾਲਾ ਜਸਪਾਲ ਨਵਦੀਪ ਤੋਂ ਪਹਿਲਾਂ ਈ ਦੱਸਣ ਲਗ ਪਿਆ "ਮਾਰਕਸਵਾਦ ਲੈਨਿਨਵਾਦ ਅਤੇ ਮਾਉ-ਵਿਚਾਰਧਾਰਾ ਨਾਲ ਆਤਮਸਾਤ ਹੋਈ ਕਮਿਉਨਿਸਟ ਪਾਰਟੀ, ਮਿਹਨਤਕਸ਼ ਅਤੇ ਲੁੱਟੀਆਂ-ਪੱਟੀਆਂ ਜਾ ਰਹੀਆਂ ਜਮਾਤਾਂ ਦਾ ਸਾਂਝਾ ਮੋਰਚਾ ਅਤੇ ਲਾਲ ਫੌਜ।"

"ਹਾਂ ਸਾਥੀਓ ! ਉਹ ਇਹੀ ਤਿੰਨੇ ਹਥਿਆਰ ਨੇ ਜੋ ਸਾਥੀ ਜਸਪਾਲ ਨੇ ਦੱਸੇ ਐ" ਨਵਦੀਪ ਨੇ ਉਸ ਵਲੋਂ ਦੱਸੀ ਗਲ ਨੂੰ ਠੀਕ ਠਹਿਰਾਇਆ।

"ਪਾਲ ਤਾਂ ਕਮਾਲ ਕਰ ਗਿਆ" ਸਰੂਪ ਨੇ ਉਸ ਵਲ ਸ਼ਰਧਾ ਨਾਲ ਤੱਕਿਆ।

"ਤੇਰੇ ਵਾਂਗ ਸਾਥੀ ਜਸਪਾਲ ਗੀਤ ਬਨਾਂਉਣ 'ਚ ਈ ਨਹੀਂ ਲਗਿਆ ਰਹਿਦਾ" ਸਾਉਲੇ ਰੰਗ ਵਾਲਾ ਕੁਰਬਾਨ ਸਰੂਪ ਦੇ ਜ਼ਜਬਾਤੀ ਚਿਹਰੇ ਵਲ ਤਕਦਾ ਮੁਸ਼ਕਰਾਇਆ ।

"ਗੀਤ ਜੋੜਨੇ ਅਤੇ ਗਾਉਣੇ ਸੌਖਾ ਕੰਮ ਨਹੀਂ ?" ਸਰੂਪ ਇਕ ਤਰ੍ਹਾਂ ਕੁਰਬਾਨ ਦੇ ਗਲ ਈ ਪੈ ਗਿਆ ।

"ਸਾਥੀਓ। ਗੀਤ ਲਿਖਣ ਅਤੇ ਗਾਉਣ ਦੀ ਆਪਣੀ ਅਹਿਮੀਅਤ ਹੁੰਦੀਐ ਅਤੇ ਸਿਧਾਂਤ ਪੜਨ ਦੀ ਆਪਣੀ" ਨਵਦੀਪ ਰੁਕ ਕਿ ਸਾਰਿਆ ਵਲ ਤੱਕਦਾ ਫੇਰ ਬੋਲਣ ਲੱਗਾ "ਹੁਣ ਅਪਾਂ ਨੂੰ ਆਪਣੀ ਪਹਿਲੀ ਗਲ ਵਲ ਮੁੜਨਾਂ ਚਾਹੀਦੈ ।"

"ਹਾਂ ਸਾਥੀ, ਤੂੰ ਸਾਨੂੰ ਹੁਣ ਇਹ ਸਮਝਾ ਕਿ ਇਹ ਤਿੰਨੇ ਹਥਿਆਰ ਕਿਵੇਂ ਬਨਣਗੇ ?" ਬਲਦੇਵ ਨੂੰ ਕੁਰਬਾਨ ਅਤੇ ਸਰੂਪ ਦੀ ਛੋਟੀ-ਛੋਟੀ ਗੱਲ ਪਿੱਛੇ ਹੁੰਦੀ ਜਿਦ-ਜਦਾਈ ਚੰਗੀ ਨਹੀਂ ਸੀ ਲਗਦੀ ।

ਨਵਦੀਪ ਕੁਝ ਮਿੰਟ ਸਰੂਪ ਹੋਰਾਂ ਨੂੰ ਸਮਝਾਂਉਣ ਤੋਂ ਮਗਰੋਂ ਗਲ ਅਗਹਾਂ ਤੋਰਨ ਲੱਗਾ ।

"ਸਾਥੀਓ, ਹੁਣ ਸਵਾਲ ਇਹ ਐ ਕਿ ਇਹ ਤਿੰਨੇ ਹਥਿਆਰ ਬਨਣਗੇ ਕਿਵੇਂ। ਆਪਾਂ ਨੂੰ ਆਪਣੇ ਮਹਾਨ ਉਸਤਾਦ ਸਿਖਾਂਉਦੇ ਹਨ ਕਿ ਜੰਤਾ ਇਕ ਅਥਾਹ ਸਮੁੰਦਰ ਹੈ । ਇਸ ਵਿਚੋਂ ਹੀਰੇ-ਮੋਤੀ ਪਰਾਪਤ ਕੀਤੇ ਜਾ ਸਕਦੇ ਨੇ" ਰੁਕ ਕਿ ਉਹ ਫੇਰ ਬੋਲਿਆ "ਪਰ ਪਰਾਪਤ ਕਰਨ ਦਾ ਵੱਲ ਆਉਣਾਂ ਚਾਹੀਦੈ । ਅਪਾਂ ਸਾਥੀਓ ਜੰਨਤਕ ਜਥੇਬੰਦੀਆਂ ਦੇ ਅਮਲ ਵਿਚ ਪੈਕੇ ਅਤੇ ਪਾਰਟੀ ਪਰੋਗਰਾਮ ਉੱਤੇ ਦ੍ਰਿੜ ਰਹਿੰਦੇ ਹੋਏ ਪਾਰਟੀ ਮਜਬੂਤ ਕਰਾਂਗੇ । ਦੋਸਤ ਜਮਾਤਾਂ ਵਿਚਕਾਰ ਸਾਂਝਾ ਮੋਰਚਾ ਕਾਇਮ ਕਰਾਂਗੇ ਅਤੇ ਲਾਲ ਫੌਜ ਉਸਾਰਗੇ" ਨਵਦੀਪ ਹੋਰ ਕਿੰਨਾਂ ਸਮਾਂ ਉਨ੍ਹਾਂ ਨੂੰ ਮਸਲਾਂ ਸਮਝਾਂਉਦਾ ਰਿਹਾ । ਉਹ ਧਿਆਨ ਨਾਲ ਸੁਣਦੇ ਰਹੇ ।

ਸਮੇ ਦੇ ਲੰਘਣ ਨਾਲ ਕਾਲਜ ਦੇ ਵਿਦਿਆਰਥੀਆਂ ਦੀ ਯੂਨੀਅਨ ਸਰਗਰਮ ਹੋਣ ਲੱਗੀ।

ਬਲਦੇਵ, ਕੁਰਬਾਨ ਅਤੇ ਜਸਪਾਲ ਪੂਰੀ ਲਗਨ ਨਾਲ ਯੂਨੀਅਨ ਨੂੰ ਪਾਰਟੀ ਦੀ ਸੇਧ ਮੁਤਾਬਕ ਅਗਵਾਈ ਦਿੰਦੇ । ਜੱਗਰ ਦਾ ਬਹੁਤਾ ਸਮਾਂ ਪੇਡੂੰ ਨੌਜਵਾਨਾਂ ਵਿਚ ਈ ਗੁਜਰਦਾ । ਸਰੂਪ ਦੀ ਅਵਾਂਜ ਵਿਚਲੇ ਖਾੜਕੂ ਗੀਤ ਸਰੋਤਿਆਂ ਦਾ ਲਹੂ ਖੌਲਣ ਲਾ ਦਿੰਦੇ । ਮਾਸਟਰ ਬੂਟੇ ਹੋਰੀ ਮੁਲਾਜਮਾਂ ਵਿਚ ਕੰਮ ਕਰਨ ਦੀ ਥਾਂ ਪੇਂਡੂ ਨੌਜਵਾਨਾਂ ਵਿਚ ਈ ਕੰਮ ਕਰਨਾ ਠੀਕ ਸਮਝਦੇ । ਕਾਲਜਾਂ ਵਿਚਲੇ ਗੁੰਡਿਆਂ,

ਪ੍ਰਬੰਧਕੀ ਕਮੇਟੀਆਂ ਅਤੇ ਪ੍ਰਿੰਸੀਪਲਾਂ ਖਿਲਾਫ ਵਿਦਿਆਰਥੀਆਂ ਦੇ ਘੋਲ ਖੁੰਬਾਂ ਵਾਂਗ ਫੁੱਟਣ ਲੱਗ ਪਏ। ਮੋਗਾ ਐਜੀਟੇਸ਼ਨ ਨੇ ਤਾਂ ਇਕ ਵਾਰਾਂ ਸਾਰੇ ਪੰਜਾਬ ਨੂੰ ਈ ਝੰਜੋੜ ਦਿੱਤਾ। ਸਰਕਾਰੀ ਜਾਇਦਾਦ ਨੂੰ ਨੁਕਸਾਨ ਪਹੁੰਚਾਉਣ ਦੇ ਦੋਸ਼ ਵਿਚ ਜਸਪਾਲ, ਜੱਗਰ, ਬਲਦੇਵ, ਸਰੂਪ, ਕੁਰਬਾਨ, ਮਾਸਟਰ ਬੂਟੇ ਅਤੇ ਹੋਰ ਕਿੰਨਿਆ ਨੌਜਵਾਨਾਂ ਦੇ ਵਰੰਟ ਕੱਢੇ ਗਏ। ਜਸਪਾਲ ਹੋਰਾਂ ਨੇਂ ਪਾਰਟੀ ਪਰੋਗਰਾਮ ਮੁਤਾਬਕ ਕੰਮ ਅਰੰਭਿਆ। ਪੇਂਡੂ ਨੌਜਵਾਨਾਂ ਦੀਆਂ ਜਥੇਬੰਦੀਆਂ, ਵਿਰਲੇ ਵਿਰਲੇ ਪਿੰਡਾਂ ਵਿਚ ਭਰੂਣਾਂ ਵਾਂਗ ਫੁਟਣ ਲੱਗ ਪਈਆਂ! ਇਹ ਸਭਾਵਾਂ ਆਮ ਉਨ੍ਹਾਂ ਪਿੰਡਾਂ ਵਿਚ ਉਸਰ ਰਹੀਆਂ ਸਨ। ਜਿਨ੍ਹਾਂ ਪਿੰਡਾਂ ਵਿਚ ਨਕਸਲਵਾੜੀ ਕਾਮਰੇਡਾਂ ਦਾ ਲਹੂ ਡੁਲ੍ਹਿਆਂ ਸੀ। ਜਾਂ ਜਿਨ੍ਹਾਂ ਪਿੰਡਾਂ ਵਿਚ ਨਕਸਲਵਾੜੀ ਲਹਿਰ ਦਾ ਪਰਭਾਵ ਸੀ। ਉਨ੍ਹਾਂ ਸਭਾਵਾਂ ਨੇ ਛੋਟੇ-ਛੋਟੇ ਕੰਮ ਕਰਨੇ ਅਰੰਭ ਦਿੱਤੇ ਸਨ। ਜਿਵੇ ਬੱਸਾਂ ਦੇ ਅੱਡਿਆਂ ਉੱਤੇ ਮੁਸਾਫਰਾਂ ਦੇ ਬੈਠਣ ਲਈ ਥੜੇ ਬਨਾਂਉਣੇ,ਬੱਸਾਂ ਦੇ ਟਾਇਮ ਟੇਬਲ ਲਟਕਾਂਉਣੇ। ਪੇਂਡੂ ਲੋਕਾਂ ਦੇ ਆਪਸੀ ਲੜਾਈ-ਝਗੜੇ ਸੁਲਝਾਂਉਣੇ। ਛੋਟੇ-ਛੋਟੇ ਸੱਭਿਆਚਾਰਕ ਪ੍ਰੋਗਰਾਮ ਕਰਵਾਉਣੇ। ਸਭਾਵਾਂ ਦੇ ਕੰਮ ਬਹੁਤੀਆਂ ਪੰਚਾਇਤਾਂ, ਪੁਲਸ ਟਾਊਟਾ, ਗੁੰਡਿਆਂ, ਸੂਦਖੋਰਾਂ ਅਤੇ ਜਗੀਰਦਾਰਾਂ ਨੂੰ ਆਪਣੀ ਸ਼ਾਨ ਦੇ ਉਲਟ ਮਹਿਸੂਸ ਹੋਣ ਲੱਗ ਪਏ ਸਨ।

ਚਿਟਕਪੜੀਏ, ਲੱਖੇ ਸਰਪੰਚ ਅਤੇ ਘੁੱਕਰ ਹੋਰਾਂ ਨੂੰ ਤਾਂ ਸ਼ਮਸ਼ੀਰ ਗੜ੍ਹ ਦੀ ਸਭਾ ਦੇ ਕੰਮ ਸਣੇਂ ਕੱਪੜੀਂ ਅੱਗ ਲਾਂਉਦੇ।

★★

## ੧੪

"ਸਭਾਵਾਂ ਦਾ ਕੰਮ ਤਾਂ ਚੰਗਾ ਵਧ ਰਹਿਐ! ਪਰ ਕੇਡਰ ਵਿਚੋਂ ਕਈ ਤਰਾਂ ਦੇ ਸਵਾਲ ਉਠ ਰਹੇ ਨੇਂ।"

"ਕੀ ਸਵਾਲ ਉਠ ਰਹੇ ਐ ਦੀਪ ?"

"ਸਵਾਲ ਬਹੁਤ ਗੰਭੀਰ ਨੇ ਦੇਵ! ਅਪਾਂ ਨੂੰ ਉਨ੍ਹਾਂ ਵਾਰੇ ਸੰਜੀਦਗੀ ਨਾਲ ਵਿਚਾਰ ਕਰਨੀ ਪਊ! ਅਣਗਹਿਲੀ ਦੇ ਕਾਰਨ, ਕੇਡਰ ਵਿਚ ਡੀਮਾਰਲਾਈਜੇਸ਼ਨ

ਆ ਸਕਦੀਐ ''ਨਵਦੀਪ, ਦੇਵ ਦੀਆਂ ਅੱਖਾਂ ਵਿਚ ਗੰਭੀਰਤਾ ਨਾਲ ਤੱਕਦਾ, ਕੇਡਰ ਵਿਚੋਂ ਉਠ ਰਹੇ ਸਵਾਲ ਦੱਸਣ ਲਗਾ। ਉਹ ਦੋਵੇਂ ਮੱੜਿਆਂ ਵਾਲੀ ਦੇ ਡਾਕਟਰ ਦੀ ਡਿਸਪੈਂਸ਼ਰੀ ਦੇ ਪਿਛਲੇ ਕਮਰੇ ਵਿਚ ਡੂਹੇ ਮੰਜੇ ਉੱਤੇ ਬੈਠੇ ਸਨ। ਡਾਕਟਰ ਡਿਸਪੈਂਸ਼ਰੀ ਵਿਚ ਬੈਠਾ ਕੋਈ ਕਿਤਾਬ ਪੜ੍ਹ ਰਿਹਾ ਸੀ।

ਤਿੰਨ-ਚਾਰ ਮਿੰਟਾਂ ਵਿਚ ਨਵਦੀਪ ਨੇ ਸਵਾਲਾਂ ਵਾਰੇ ਦੇਵ ਨੂੰ ਜਾਣੂ ਕਰਾਇਆ।

"ਇਸ ਕਿਸਮ ਦੇ ਸਵਾਲ ਦੀਪ! ਸਾਡੇ ਜਿਲੇ ਵਿਚ ਵੀ ਉਠ ਰਹੇ ਨੇ" ਦੇਵ ਨੇ ਸਵਾਲਾਂ ਨੂੰ ਗੌਹ ਨਾਲ ਸੁਨਣ ਮਗਰੋਂ ਆਪਣਾ ਵਿਚਾਰ ਰਖਿਆ।

"ਮੇਰੀ ਸ਼ਮਝ ਮੁਤਾਬਕ ਪਾਰਟੀ ਦਾ ਕੰਮ ਉਨੀਂ ਦੇਰ ਤੀਕ ਅਗਾਹ ਵਿਕਾਸ਼ ਨਹੀਂ ਕਰ ਸਕਦਾ ਜਿੰਨ੍ਹੀ ਦੇਰ ਤੀਕ ਇਨ੍ਹਾਂ ਸਵਾਲਾਂ ਨੂੰ ਗੰਭੀਰਤਾ ਨਾਲ ਨਹੀਂ ਵਿਚਾਰਿਆ ਜਾਂਦਾ।"

"ਇਨ੍ਹਾਂ ਸਵਾਲਾਂ ਵਾਰੇ ਪਾਰਟੀ ਨੂੰ ਆਪ ਵੀ ਸਾਫ ਹੋਣਾ ਪਊ। ਅਤੇ ਕੇਡਰ ਨੂੰ ਵੀ ਸਾਫ ਕਰਨਾ ਪਊ। ਨਹੀਂ ਤਾਂ ਗਲ ਰਾਹ ਨਹੀਂ ਪੈਣੀਂ।"

ਦੋਵਾਂ ਦੇ ਚਿਹਰਿਆਂ ਉੱਤੇ ਡੂੰਗੀ ਸੋਚ ਸੀ।

ਉਨ੍ਹਾਂ ਨੇ ਉਹੀ ਸਵਾਲ ਇਕ ਦਿਨ ਬਜੁਰਗ ਕਾਮਰੇਡ ਅਤੇ ਲਾਲ ਸਾਹਮਣੇ ਰੱਖੇ। ਸਾਰਿਆਂ ਦੀ ਸਾਂਝੀ ਸਲਾਹ ਮੁਤਾਬਕ ਸੂਬਾ ਕਮੇਟੀ ਦੀ ਮੀਟਿੰਗ ਰੱਖੀ ਗਈ। ਨਵਦੀਪ ਹੋਰਾਂ ਨੇਂ ਸਵਾਲ ਪੂਰੀ ਦ੍ਰਿੜਤਾ ਨਾਲ ਰੱਖੇ। ਸਵਾਲ ਕੀ ਸਨ? ਸਵਾਲ ਸੀ ਕਿ ਜਦੋਂ ਕਾਮਰੇਡ ਚਾਰੂ-ਮਜੂਮਦਾਰ ਦੀ ਅਗਵਾਈ ਹੇਠ ਕੰਮ ਕਰਦੀ ਪਾਰਟੀ ਦੀ ਲਾਇਨ ਖੱਬੇ ਪਾਸੇ ਨੂੰ ਚਲੀ ਗਈ ਸੀ? ਪਾਰਟੀ ਵਲੋਂ ਕੀਤੇ ਗਈ ਕਈ ਨਿਰਨੇਂ ਜਿਵੇਂ ਤੀਜੀ ਸੰਸ਼ਾਰ ਜੰਗ ਵਾਰੇ, ਸਿਰਫ ਲਾਲ ਕਿਤਾਬ ਪੜਕੇ ਪੂਰਨ ਕਮਿਊਨਿਸਟ ਬਨਣ ਵਾਰੇ ਅਤੇ ਉਨ੍ਹੀਂ ਸੌਂ ਅੱਸੀ ਤੀਕ ਇਨਕਲਾਬ ਦੇ ਸਫਲ ਹੋਣ ਵਾਰੇ, ਦਰੁੱਸਤ ਸਿੱਧ ਨਹੀਂ ਹੋਏ ਤਾਂ ਕਾਮਰੇਡ ਚਾਰੂ-ਮਜੂਮਦਾਰ ਨੂੰ ਅਥਾਰਟੀ ਮੰਨਣਾਂ ਕਿਵੇਂ ਦਰੁਸਤ ਹੈ: ਇਸ ਤੋਂ ਬਿਨਾਂ ਅੱਜ ਵੀ ਪਾਰਟੀ ਅੰਦਰ ਖੱਬਾ ਰੁਝਾਂਨ ਮਜੂਦ ਹੈ ਜਿਵੇਂ ਕਈ ਲਿਨ-ਪਿਉ ਨੂੰ ਠੀਕ ਮੰਨ ਰਹੇ ਨੇ ਕਾਮਰੇਡ ਮਾਉ ਜੇ ਤੰਗ ਨੂੰ ਸੋਧਵਾਦੀਆਂ ਦੇ ਘੇਰੇ ਵਿਚ ਘਿਰਿਆ ਸ਼ਮਝ ਰਹੇ ਨੇਂ। ਉਦਾਹਰਣ ਵਜੋਂ ਬੰਗਾਲ ਦੇ ਸਾਥੀ ਮਹਾਂ ਦੇਵ ਮੁਕਰਜੀ ਹੋਰੀਂ।

ਇਨ੍ਹਾਂ ਸਵਾਲਾਂ ਵਾਰੇ ਸੂਬਾ ਕਮੇਟੀ ਵਿਚ ਲੰਮੀ-ਚੌੜੀ ਬਹਿਸ ਹੋਈ ਬਹੁਸੰਮਤੀ

ਨਵਦੀਪ ਅਤੇ ਦੇਵ ਹੋਰਾਂ ਦੇ ਵਿਚਾਰ ਨਾਲ ਸਹਿਮਤ ਸੀ । ਸੂਬਾ ਕਮੇਟੀ ਨੇ ਫੈਸਲਾ ਕੀਤਾ ਕਿ ਹੀਰਾ ਅਤੇ ਨਵਦੀਪ ਬੰਗਾਲ ਜਾਣ । ਉਥੇ ਮਹਾਂਦੇਵ ਮੁਕਰਜੀ ਹੋਰਾਂ ਨਾਲ ਗਲ-ਬਾਤ ਕਰਨ । ਉਹ ਦੋਵੇਂ ਇਕ ਸ਼ਾਮ ਬੰਗਾਲ ਜਾ ਪਹੁੰਚੇ । ਉਥੇ ਉਨ੍ਹਾ ਨੂੰ ਪਹਿਲੋ-ਪਹਿਲ ਕਾਮਰੇਡ ਸੁਨੀਤੀ ਘੋਸ਼ ਮਿਲਿਆ । ਕਾਮਰੇਡ ਸੁਨੀਤੀ ਘੋਸ਼ ਨੇ ਕਾਮਰੇਡ ਮਹਾ ਦੇਵ ਮੁਕਰਜੀ ਹੋਰਾਂ ਨੂੰ ਮਿਲਾਂਉਣ ਦਾ ਪਰਬੰਧ ਕੀਤਾ । ਤਹਿ ਕੀਤੇ ਪਰੋਗਰਾਮ ਮੁਤਾਬਕ ਇਕ ਬੰਗਾਲੀ ਕਾਮਰੇਡ ਹੀਰੇ ਹੋਰਾਂ ਨੂੰ ਨਾਲ ਲੈ-ਕੇ ਪਿੰਡੋਂ ਬਾਹਰ ਇਕ ਤਲਾਬ ਉਤੇ ਪਹੁੰਚਿਆ । ਉੱਥੇ ਬੈਠਕੇ ਉਹ ਕਾਮਰੇਡ ਮਹਾਦੇਵ ਹੋਰਾਂ ਦਾ ਇੰਤਜ਼ਾਰ ਕਰਨ ਲੱਗ ਪਏ । ਇੰਤਜ਼ਾਰ ਦੀਆ ਘੜੀਆ ਲੰਮੀਆ ਹੁੰਦੀਆ ਗਈਆਂ । ਬੰਗਾਲੀ ਔਰਤਾਂ ਆਪਣੇ ਘੜੇ ਤਲਾ ਦੇ ਨੀਲ ਪਾਣੀ ਨਾਲ ਭਰਕੇ ਤੁਰੀਆਂ ਜਾਂ ਰਹੀਆਂ ਸਨ । ਫਟੇ-ਪਰਾਣੇਂ ਪਹਿਰਾਵੇ ਵਾਲੇ ਮਾੜਚੂ ਜਿਹੇ ਬੰਗਾਲੀ ਜਗੀਰਦਾਰਾਂ ਦੇ ਖੇਤਾਂ ਵਿਚ ਕੰਮ ਕਰਨ ਲਈ ਜਾ ਰਹੇ ਸਨ । ਨਵਦੀਪ ਹੋਰੀਂ ਉਨ੍ਹਾਂ ਦਾ ਇੰਤਜ਼ਾਰ ਕਰ ਰਹੇ ਸੀ । ਘੰਟੇ-ਸਵਾ ਘੰਟੇ ਦੇ ਇੰਤਜ਼ਾਰ ਮਗਰੋਂ ਪੰਜ-ਛੇ ਬੰਗਾਲੀ ਪਹਿਰਾਵਿਆ ਵਾਲੇ, ਸਾਉਲੇ ਰੰਗ ਦੇ ਨੌਜਵਾਨ ਉਨ੍ਹਾਂ ਨੂੰ ਆਂਉਦੇ ਦਿੱਸੇ । ਆਂਉਣ ਵਾਲਿਆਂ ਦੇ ਗਾਤਰੀਂ ਰਾਇਫਲਾਂ ਅਤੇ ਰਿਵਾਲਵਰ ਪਾਏ ਹੋਏ ਸਨ । ਉਨ੍ਹਾਂ ਦੀਆਂ ਅੱਖਾਂ ਵਿਚ ਲਾਲੀ ਅਤੇ ਮੱਥਿਆਂ ਉਪਰ ਤਿਉੜੀਆਂ ਸਨ । ਪੈਰਾਂ ਵਿਚ ਬਿਜਲੀ ਸੀ ।

ਆਉਣ ਵਾਲਿਆਂ ਨੇ ਵਾਰੀ-ਵਾਰੀ ਹੀਰੇ ਹੋਰਾਂ ਦੇ ਹੱਥ ਗਰਮ ਜੋਸ਼ੀ ਨਾਲ ਘੁੱਟੇ ਅਤੇ ਉਨ੍ਹਾਂ ਦੇ ਚਿਹਰਿਆ ਤੇ ਆਪਣੀਆਂ ਤਿੱਖੀਆਂ ਨਜ਼ਰਾਂ ਗੱਡੀਆਂ ।

ਕੁਝ ਮਿੰਟ ਉਹ ਸਧਾਰਨ ਗੱਲਾਂ-ਬਾਤਾਂ ਕਰਦੇ ਰਹੇ । ਫੇਰ ਹੀਰੇ ਨੇ ਪੰਜਾਬ ਸੂਬਾ ਕਮੇਟੀ ਦੇ ਮਤੇ ਵਾਰੇ ਗੱਲ ਕਰਨੀ ਸੁਰੂ ਕੀਤੀ । ਕਾਮਰੇਡ ਮਹਾਦੇਵ ਮੁਕਰਜੀ ਅਤੇ ਦੋ ਹੋਰ ਬੰਗਾਲੀ ਕਾਮਰੇਡ ਬੁਲ੍ਹ ਟੁਕਦੇ ਸੁਣਦੇ ਰਹੇ । ਹੀਰਾ ਜਿਉਂ-ਜਿਉਂ ਬੋਲ ਰਿਹਾ ਸੀ ਮਹਾਦੇਵ ਮੁਕਰਜੀ ਹੋਰਾਂ ਦੇ ਚਿਹਰਿਆਂ ਦੇ ਹਾਵ-ਭਾਵ ਤਿਉਂ-ਤਿਉਂ ਬਦਲ ਰਹੇ ਸਨ । ਅੱਖਾਂ ਹੋਰ ਸੁਰਖ ਹੋਣ ਲੱਗ ਪਈਆਂ ਸੀ । ਸੁੰਗੜੇ ਮੱਥਿਆਂ ਉੱਤੇ ਪਸੀਨੇ ਦੇ ਤੁਪਕੇ ਟਪਕ ਪਏ ਸਨ । ਉਨ੍ਹਾਂ ਦੇ ਸਾਹਾਂ ਦੀ ਅਵਾਜ਼ ਸਾਫ਼ ਵਿਖਾਈ ਦੇ ਰਹੀ ਸੀ ।

ਹਾਲੇ ਹੀਰੇ ਦੀ ਗੱਲ ਸਿਰੇ ਨਹੀ ਸੀ ਲੱਗੀ ਕਿ ਕਾਮਰੇਡ ਮਹਾਂਦੇਵ ਮੁਕਰਜੀ ਤਲਾਬ ਦੀ ਫਰਸ਼ ਉਤੇ ਮੁੱਕਾ ਮਾਰਦਾ ਕੜਕਣ ਲੱਗਾ । ਉਸਦੀ ਕੜਕਵੀਂ ਅਵਾਜ ਸੁਣਕੇ ਚਾਰੇ ਪਾਸੇ ਸਨ੍ਹਾਟਾ ਛਾ ਗਿਆ । ਉਸ ਨੇ ਪੰਜਾਬ

ਸੂਬਾ ਕਮੇਟੀ ਦੇ ਮਤੇ ਨੂੰ ਜੁੱਤੀ ਦੀ ਨੋਕ ਤੇ ਰਖਦਿਆਂ ਪਰਾ ਵਗਾਹ ਮਾਰਿਆ। ਉਸ ਦੇ ਅਤੇ ਦੋ-ਤਿੰਨ ਹੋਰ ਬੰਗਾਲੀ ਕਾਮਰੇਡਾਂ ਦੇ ਮੁਤਾਬਕ ਕਾਮਰੇਡ ਚਾਰੂ ਮਜੂਮਦਾਰ ਨੂੰ ਅਥਾਰਟੀ ਮੰਨਣ ਤੋਂ ਇਨਕਾਰ ਕਰਨ ਵਾਲੇ, ਲਿਨਪਿਊ ਨੂੰ ਗਲਤ ਮੰਨਣ ਵਾਲੇ ਅਤੇ ਚੀਨ ਨੂੰ ਸੋਧਵਾਦੀ ਨਾਂ ਮੰਨਣ ਵਾਲੇ ਸਾਰੇ ਗਦਾਰ ਸਨ। ਉਨ੍ਹਾਂ ਆਪਣਾ ਇਹ ਵਿਸ਼ਵਾਸ ਵੀ ਪੂਰੀ ਦ੍ਰਿੜਤਾ ਨਾਲ ਦੁਹਰਾਇਆ ਕਿ ਪਹਿਲੀ ਲਾਇਨ ਬਿਲਕੁਲ ਠੀਕ ਹੈ। ਕਾਮਰੇਡ ਮਾਂਉ ਜੇ ਤੁੰਗ ਅੱਜ ਸੋਧਵਾਦੀਆਂ ਦੇ ਘੇਰੇ ਵਿਚ ਘਿਰਿਆਂ ਹੋਇਐ, ਉਨ੍ਹੀ ਸੌ ਅੱਸੀ ਤੱਕ ਇਨਕਲਾਬ ਲਿਆ ਕੇ ਰਹੇਗਾ। ਅੱਜ ਸਾਡੇ ਅਧਾਰ ਇਲਾਕੇ ਕਾਇਮ ਹੋ ਚੁੱਕੇ ਹਨ। ਆਪਣੇ ਇਨ੍ਹਾਂ ਵਿਚਾਰਾਂ ਨੂੰ ਸਪੱਸਟ ਕਰਨ ਸਮੇਂ ਉਨ੍ਹਾਂ ਦੀਆਂ ਅਵਾਜਾ ਭਾਰੀਆਂ ਸਨ। ਹੀਰਾ ਹਾਲੇ ਆਪਣਾ ਪੱਖ ਸਪੱਸ਼ਟ ਕਰਨ ਹੀ ਲਗਿਆ ਸੀ ਕਿ ਕਾਮਰੇਡ ਮਹਾਂਦੇਵ ਮੁਕਰਜੀ ਆਪੇ ਤੋਂ ਬਾਹਰ ਹੋਕੇ ਚੀਕਿਆ "ਗਦਾਰੋ ਤੁਮ! ਬਹਾਂ ਸੇ ਚਲੇ ਜਾਓ ਤੁਮ ਹਮਾਰਾ ਇਸ ਲੀਏ ਧਨਵਾਦ ਕਰੋ ਕਿ ਹਮ ਤੁਮ ਜੈਸੇ ਗਦਾਰੋ" ਕੀ ਜਾਨ ਬਖਸ਼ ਰਹੇ ਹੈ। ਹਮਾਰੇ ਕਾਮਰੇਡ ਆਪਣੇ ਹਰਮਨ ਪਿਆਰੇ ਕਾਮਰੇਡ ਚਾਰੂ ਮਜੂਮਦਾਰ ਕੀ ਅਥਾਰਟੀ ਪਰ ਅਟੈਕ ਕਰਨ ਵਾਲੋਂ ਕੀ ਜਾਨ ਕੋ ਦੁਸ਼ਮਣ ਹੈ।" ਮਹਾਂਦੇਵ ਮੁਕਰਜੀ ਹਾਲੇ ਚੀਕ ਹੀ ਰਿਹਾ ਸੀ ਕਿ ਦੂਸਰੇ ਦੋ ਤਿੰਨ ਬੰਗਾਲੀ ਕਾਮਰੇਡ ਉੱਚੀ ਉੱਚੀ ਚੀਕਦੇ ਨਾਹਰੇ ਲਾਂਉਣ ਲੱਗੇ।

"ਮਹਾਨ ਨੇਤਾ ਕਾਮਰੇਡ ਚਾਰੂ-ਮਜੂਮਦਾਰ" "ਜਿੰਦਾਬਾਦ"

"ਲਿਨ-ਪਿਉ..." "ਜਿੰਦਾਬਾਦ..."

"ਗਦਾਰੋ..." "ਚਲੇ ਜਾਓ..."

ਇਕ ਤਰ੍ਹਾਂ ਹਾਲਤ ਤਣਾਅ ਪੂਰਨ ਬਣ ਗਏ ਸਨ। ਸ਼ਨੀਤ ਘੋਸ਼ ਦੀ ਅਵਾਜ ਗੁਆਚ ਗਈ ਸੀ।

ਨਵਦੀਪ ਅਤੇ ਹੀਰੇ ਨੇ ਪੂਰੇ ਤੁਹੱਮਲ ਨਾਲ ਉਨ੍ਹਾਂ ਦੇ ਵਿਚਾਰਾਂ ਦਾ ਸਾਹਮਣਾ ਕੀਤਾ।

"ਸਾਥੀਓ! ਅਸੀਂ ਇਸ ਗੱਲੋਂ ਨਹੀਂ ਡਰਦੇ ਕਿ ਤੁਸੀਂ ਸਾਨੂੰ ਮਾਰ ਦੇਵੋਂਗੇ। ਕਮਿਊਨਿਸਟ ਇਨਕਲਾਬੀ ਕਦੇ ਵੀ ਮੌਤ ਕੋਲੋਂ ਨਹੀਂ ਡਰਦੇ ਹੁੰਦੇ..." ਬੋਲ ਰਹੇ ਨਵਦੀਪ ਦੇ ਸੇਵ ਕੀਤੇ ਮੂੰਹ ਅਤੇ ਚਮਕੀਲੀਆ ਅੱਖਾਂ ਵਿਚ ਗੰਭੀਰਤਾ ਸੀ।

"ਸਾਨੂੰ ਅਾਫਸੋਸ ਹੈ ਕਿ ਤੁਸੀਂ ਹਾਲੂ ਵੀ ਮਾਰਕੇ ਬਾਜੀ ਤੋਂ ਛੁਟਕਾਰਾ ਨਹੀਂ ਪਾ ਸਕੇ..." ਹੀਰੇ ਦੀ ਅਵਾਜ ਵਿਚ ਗੁੜਕ ਸੀ।

ਮਹਾਂ ਦੇਵ ਹੋਰੀਂ ਫੇਰ ਬੱਦਲ ਵਾਂਗ ਗਰਜਣ ਲੱਗੇ।

ਗੱਲ ਕਿਸੇ ਰਾਹ ਪੈਂਦੀ ਨਾਂ ਵੇਖਕੇ ਕਾਮਰੇਡ ਸੁਨੀਤੀ ਘੋਸ਼ ਹੀਰੇ ਹੋਰਾਂ ਨੂੰ ਨਾਲ ਲੈ ਕੇ ਤੁਰ ਆਇਆ।

ਉਨ੍ਹਾਂ ਦੇ ਪੰਜਾਬ ਮੁੜਨ ਮਗਰੋਂ ਪੰਜਾਬ ਸੂਬਾ ਕਮੇਟੀ ਦੀ ਮੀਟਿੰਗ ਹੋਈ। ਫੇਰ ਸੈਂਟਰ ਕਮੇਟੀ ਦੀ ਮੀਟਿੰਗ ਹੋਈ। ਸੈਂਟਰ ਵਿਚ ਸਿਰਫ ਦੋ ਕਾਮਰੇਡ ਹੀ ਰਹਿ ਗਏ ਸਨ। ਲਾਲ ਅਤੇ ਸੁਨੀਤੀ ਘੋਸ਼। ਬਾਕੀ ਸੈਂਟਰ ਕਮੇਟੀ ਦੇ ਇੱਕੀ ਕਾਮਰੇਡਾਂ ਵਿਚੋਂ ਕੁਝ ਪਹਿਲਾਂ ਹੀ ਸੱਤਿਆਨਰੈਣ ਨਾਲ ਚਲੇ ਗਏ ਸਨ। ਕੁਝ ਸ਼ਹੀਦ ਹੋ ਗਏ ਸੀ। ਕੁਝ ਫੜੇ ਗਏ ਸਨ। ਕੁਝ ਮਹਾਂ ਦੇਵ ਮੁਕਰਜੀ ਦੇ ਨਾਲ ਸਨ। ਲਾਲ ਅਤੇ ਸੁਨੀਤੀ ਘੋਸ਼ ਹੋਰਾਂ ਨੇ ਸੀ, ਪੀ, ਆਈ, ਐਮ-ਐਲ ਦੇ ਸੈਂਟਰ ਨੂੰ ਦਵਾਰਾ ਜਥੇਬੰਦ ਕਰਨ ਲਈ ਕੇਂਦਰ ਬਣਾਇਆ। ਇਸ ਕੇਂਦਰ ਦੀ ਅਗਵਾਈ ਹੇਠ ਚੱਲ ਰਿਹਾ ਕੰਮ ਵਧਣ ਲੱਗਾ।

ਨਵਦੀਪ ਹੋਰੀਂ ਸ਼ਮਸ਼ੀਰ ਗੁੜ ਵਲ ਵਿਸ਼ੇਸ ਧਿਆਨ ਦੇ ਰਹੇ ਸਨ।



## ੧੫

ਮੇਜਰ ਆਪਣੇਂ ਪਿੰਡ ਦੀ ਸਭਾ ਵਿਚ ਪੂਰੀ ਸਰਗਰਮੀ ਨਾਲ ਕੰਮ ਕਰਨ ਲੱਗਾ। ਉਨ੍ਹਾਂ ਦੇ ਪਿੰਡ ਦੀ ਸਭਾ ਦੀਆਂ ਸਰਗਰਮੀਆਂ ਨੇ ਸਾਰੇ ਇਲਾਕੇ ਦੇ ਪਿੰਡਾਂ ਉਤੇ ਪ੍ਰਭਾਵ ਪਾਇਆ। ਸਭਾਵਾਂ ਸਾਰੇ ਪਿੰਡਾਂ ਵਿਚ ਧੜਾ-ਧੜ ਉਸਰਨ ਲੱਗ ਪਈਆਂ। ਜਿਲੇ ਦੇ ਦੂਸਰੇ ਪਿੰਡਾਂ 'ਚ ਵੀ ਸਭਾਵਾਂ ਬਣ ਚੁੱਕੀਆਂ ਸਨ। ਸਭਾਵਾਂ ਦੀ ਜਿਲਾ ਜਥੇਬੰਦਕ ਕਮੇਟੀ ਦੀ ਚੋਣ ਕੀਤੀ ਗਈ। ਇਸ ਕਮੇਟੀ ਵਲੋਂ ਫੈਸਲਾ ਕੀਤਾ ਗਿਆ ਕਿ ਸਰਕਾਰ ਵਲੋਂ ਜਬਰੀ ਉਗਰਾਹੇ ਜਾ ਰਹੇ ਚੁੱਲ੍ਹਾ ਅਤੇ ਕਿੱਲਾ ਟੈਕਸ ਦੇ ਖਿਲਾਫ਼ ਲੋਕਾਂ ਨੂੰ ਨੌਜਵਾਨਾਂ ਦੀ ਸਭਾ ਲਾਮਬੰਦ ਕਰੇ ਅਤੇ ਉਨ੍ਹਾਂ ਟੈਕਸਾਂ ਦਾ ਬਾਈਕਾਟ ਕਰਨ ਲਈ ਘੋਲ ,ਚ ਪਾਵੇ। ਆਪਣੇ ਇਸ ਫੈਂਸਲੇ ਨੂੰ ਅਮਲ 'ਚ ਲਿਆਉਣ ਲਈ ਜਿਲਾ ਜਥੇਬੰਦਕ ਕਮੇਟੀ ਨੇ ਪਿੰਡਾਂ ਵਿਚ ਰੈਲੀਆਂ ਕਰਨ ਵਾਸਤੇ ਤਿੰਨ ਟੀਮਾਂ ਬਣਾਇਆਂ। ਪਹਿਲੀ ਟੀਮ ਦਾ ਬੁਲਾਰਾ ਜੱਗਰ, ਦੂਸਰੀ ਟੀਮ ਦਾ ਬੁਲਾਰਾ ਜਸਪਾਲ ਅਤੇ ਤੀਸਰੀ ਟੀਮ ਦਾ ਬੁਲਾਰਾ ਮਾਸਟਰ ਬੂਟਾ ਸੀ। ਬੂਟੇ

ਵਾਲੀ ਟੀਮ ਵਿਚ ਮੇਜਰ ਤੋਂ ਬਿਨਾਂ ਚਾਰ ਹੋਰ ਵਰਕਰ ਸਨ। ਤਿੰਨੇ ਟੀਮਾਂ ਆਪਣੇ ਜੁਮੇ ਲੱਗੇ ਪਿੰਡਾਂ ਵਿਚਾਲਹਿਰਾਂ ਵਾਂਗ ਫੈਲਣ ਲੱਗੀਆਂ। ਮੇਜਰ ਦਿਨ ਵੇਲੇ ਸੀਰੀਆਂ ਦਾ ਕੰਮ ਕਰਦਾ ਅਤੇ ਸ਼ਾਮ ਨੂੰ ਉਸ ਪਿੰਡ ਪਹੁੰਚ ਜਾਂਦਾ ਜਿਥੇ ਰੈਲੀ ਹੋਣੀ ਹੁੰਦੀ। ਗੀਤ ਗਾਉਣ ਤੋਂ ਪਹਿਲਾਂ ਮੇਜਰ ਸਿੱਧੇ-ਸਾਦੇ ਸ਼ਬਦਾਂ 'ਚ ਤਿੰਨ ਚਾਰ ਮਿੰਟ ਆਪਣੇ ਗੀਤ ਬਾਰੇ ਬੋਲਦਾ। ਸਧਾਰਨ ਲੋਕ ਤਾਂ ਉਸਦੀਆਂ ਜੱਟੂ-ਢੰਗ ਨਾਲ ਕੀਤੀਆਂ ਅਸਲੀਅਤ ਭਰਪੂਰ ਗੱਲਾਂ ਤੇ ਬਹੁਤ ਖੁਸ਼ ਹੁੰਦੇ। ਪਰ ਪੜ੍ਹੇ-ਲਿਖੇ ਲੋਕਾਂ ਨੂੰ ਜੱਟੂ-ਢੰਗ ਨਾਲ ਕੀਤੀਆਂ ਗੱਲਾਂ ਜਿਆਦਾ ਪ੍ਰਭਾਵਤ ਨਾ ਕਰਦੀਆਂ। ਜਦੋਂ ਉਹ ਬੋਲ ਰਿਹਾ ਹੁੰਦਾ ਤਾਂ ਲੋਕ, ਵਿਚਕਾਰ ਦੀ ਹੱਸ ਪੈਂਦੇ। ਉਨ੍ਹਾਂ ਦੀ ਹਾਸੀ ਉਸਦੇ ਸਵੈਮਾਨ ਨੂੰ ਝੰਜੋੜ ਜਾਂਦੀ। ਉਸ ਸਮੇਂ ਤਾਂ ਉਸ ਨੂੰ ਆਪਣਾ-ਆਪ ਬਹੁਤ ਹੀ ਘਟੀਆ ਮਹਿਸੂਸ ਹੋਣ ਲਗਦਾ, ਜਦੋਂ ਕਦੇ ਉਹ ਸਭਾ ਦੇ ਹੋਰ ਵਰਕਰਾਂ ਨਾਲ ਕਿਸੇ ਦਰਮਿਆਨੇ ਜਾਂ ਧਨੀ ਕਿਸਾਨ ਦੇ ਘਰ ਰੋਟੀ ਖਾਂਦਾ ਹੁੰਦਾ। ਉਸਦੇ ਸਸਤੇ ਅਤੇ ਪੁਰਾਣੇ ਕਪੜਿਆਂ ਵਲ ਵੇਖਕੇ ਘਰ ਵਾਲੇ ਦੇ ਮੱਥੇ ਤੇ ਤਿਉੜੀਆਂ ਪੈ ਜਾਦੀਆਂ ਕਈ ਵਾਰ ਜਦੋਂ ਉਹ ਕਿਸੇ ਸਭਾ ਵਾਲੇ ਵਰਕਰ ਦੇ ਰਵੱਈਏ ਤੋਂ ਅੱਕ ਜਾਂਦਾ ਤਾਂ ਉਸ ਦਾ ਮਨ ਕਰਦਾ ਕਿ ਉਹ ਪਾਰਟੀ ਵਾਲਿਆਂ ਨੂੰ ਸਾਫ-ਸਾਫ ਕਹਿ ਦੇਵੇ ਕਿ ਸਾਥੀਉ! ਮੈਥੋਂ ਸਭਾਵਾਂ ਸਭੂਵਾਂ ਜੀਆਂ ਦਾ ਕੰਮ ਨੀ ਹੁੰਦਾ। ਮੈਨੂੰ ਤਾਂ ਪਾਰਟੀ ਦਾ ਕੰਮ ਈ ਦੇ ਦਿਆ ਕਰੋ। ਉਸ ਰਾਤ ਤਾਂ ਮੇਜਰ ਦਾ ਮਨ ਬਹੁਤ ਈ ਔਖਾ ਹੋਇਆ, ਜਿਸ ਰਾਤ ਉਨ੍ਹਾਂ ਦੀ ਟੀਮ ਰੈਲੀ ਦਾ ਕੰਮ ਮੁਕਾ ਕੇ ਪਿੰਡ ਦੀ ਧਰਮਸ਼ਾਲਾ ਦੀ ਫਰਸ ਤੇ ਵਿਛੀ ਦਰੀ ਉਤੇ ਬੈਠੀ ਰੈਲੀ ਦਾ ਰੀਵੀਊ ਕਰ ਰਹੀ ਸੀ। ਉਨ੍ਹਾਂ ਤੋਂ ਥੋੜੀ ਦੂਰ ਪਿਆ ਉਹੀ ਗੈਸ ਜਗ ਰਿਹਾ ਸੀ ਜਿਹੜਾ ਗੈਸ ਰੈਲੀ ਕਰਨ ਸਮੇਂ ਵਰਤਿਆ ਗਿਆ ਸੀ। ਗੈਸ ਦੇ ਆਲੇ ਦੁਆਲੇ ਭਮੱਕੜ ਚੱਕਰ ਕੱਟ ਰਹੇ ਸਨ।

"ਤੂੰ ਮੇਜਰਾ! ਗੀਤ ਗਾਂਉਣ ਤੋਂ ਪਹਿਲਾਂ ਲੈਕਚਰ ਨਾ ਝਾੜਿਆ ਕਰ! ਆਪੇ ਸਟੇਜ ਸੈਕਟਰੀ ਪਿਛੋਂ ਗੀਤ ਬਾਰੇ ਬੋਲ ਦਿਆ ਕਰੂ।" ਗੀਤਕਾਰ ਸਰੂਪ ਨੇ ਟੂਟੀ ਵਾਲੀ ਪੱਗ ਸਿਰ ਤੋਂ ਲਾਹ ਕੇ ਰਖਦਿਆਂ ਮੇਜਰ ਦੇ ਮੁਸ਼ਕੀ ਚਿਹਰੇ ਵਲ ਗਿਲ੍ਹਾਨੀ ਨਾਲ ਤਕਦਿਆਂ ਕਿਹਾ।

"ਬੰਦਾ ਜੰਮਦਾ ਤਾਂ ਨੀ ਸਭ ਕੁਝ ਸਿਖਿਆ ਹੁੰਦਾ?" ਮੇਜਰ ਨੇ ਜਵਾਬ ਦਿੱਤਾ।

"ਸਾਥੀ ਤੇਰੀ ਸੋਚ ਗਲਤ ਐ...।"ਮਾਸਟਰ ਬੂਟੇ ਨੇ ਚਿਟੀਆਂ ਅੱਖਾਂ ਦੀ ਨਜਰ ਸਰੂਪ ਦੀਆਂ ਖੜੀਆਂ ਮੁੱਛਾਂ ਤੇ ਘੁਮਾਉਂਦਿਆਂ ਦਲੀਲ ਦਿਤੀ-"ਅਮਲ 'ਚ

ਹੀ ਕੇ ਈ ਹਰ ਕੰਮ 'ਚ ਮੁਹਾਰਤਾ ਹਾਂਸਲ ਕੀਤੀ ਜਾ ਸਕਦੀ ਐ। ਜੇ ਅੱਜ ਮੇਜਰ ਨੂੰ ਚੰਗੀ ਤਰ੍ਹਾਂ ਬੋਲਣਾ ਨਹੀਂ ਆਉਂਦਾ ਤਾਂ ਅਮਲ ਦੌਰਾਨ ਇਹ ਸਾਥੀ ਜਰੂਰ ਵਧੀਆ ਬੋਲਣਾ ਸਿੱਖ ਜਾਊ।'

"ਅਮਲ ਨੂੰ ਹੇਠਾਂ ਉਤੇ ਲੈ ਲਿਉ...।" ਸਰੂਪ ਖਿਝ ਕੇ ਬੋਲਣ ਲੱਗਾ "ਲੋਕ ਮਖੌਲ ਉਡਾਉਣ ਲਗ ਜਾਂਦੇ ਨੇ ਮੇਜਰ ਦਾ।" ਸਰੂਪ ਰੁਕ ਕੇ ਫੇਰ ਬੋਲਿਆ "ਲੈਕਚਰ ਜਣਾ-ਕਣਾ ਤਾਂ ਨਹੀਂ ਕਰ ਸਕਦਾ। ਬੰਦੇ ਨੂੰ ਨੌਲਿਜ਼ ਵੀ ਹੋਵੇ ਕੁਛ ਨਾ ਕੁਛ। ਮੇਜਰ ਨੂੰ ਆਉਂਦਾ ਤਾਂ ੳ, ਅ ਨੀ।"

"ਕਰਤੀ ਨਾ ਬੋਕ ਨੇ ਕਲੰਨਾਂ ਵਾਲੀ ਗੱਲ..." ਬਚਨ, ਸਰੂਪ ਦੀ ਢੂੰਹੀ 'ਚ ਪੋਲੀ ਜਿਹੀ ਮੁੱਕੀ ਮਾਰ ਕੇ ਬੋਲਿਆ "ਇਨਕਲਾਬ ਤਾਂ ਮੇਜਰ ਹੋਰਾਂ ਨੇ ਕਰਨੈ। ਤੇਰੇ ਵਰਗੇ ਪੜ੍ਹੇ ਲਿਖੇ ਤਾਂ ਗੀਤ ਗਾਉਣ ਵਾਲੇ ਈ ਹੁੰਦੇ ਨੇ।"

"ਕਰਤਾ ਬਈ ਫੈਸਲਾ ਦੰਦਲ ਨੇ..." ਸਰੂਪ ਚੀਕਿਆ।

"ਫੈਂਸਲਾ ਗਲਤ ਤਾਂ ਨੀ ਫੇਰ...।" ਵਿਦਿਆਰਥੀ ਬਲਦੇਵ ਮੁਸ਼ਕਰਾਉਂਦਾ ਬੋਲਿਆ..."ਤਸ਼ੱਦਦ ਮੌਕੇ ਮੇਜਰ ਵਰਗੇ ਮਜਦੂਰ ਈ ਦ੍ਰਿੜ ਰਹਿੰਦੇ ਨੇ।"

"ਦ੍ਰਿੜ ਵੀ ਬੰਦੇ ਨੂੰ ਸਿਆਸਤ ਈ ਬਣਾਉਂਦੀਐ।" ਸਰੂਪ ਨੇ ਦਲੀਲ ਦਿੱਤੀ।

"ਜੇ ਅਮਲ ਨਾਂ ਹੋਊ ਇਕੱਲੀ ਸਿਆਸਤ ਕੁਝ ਨੀ ਖੋਂਹਦੀ।" ਬਲਦੇਵ ਨੇ ਸਰੂਪ ਦੀ ਦਲੀਲ ਕੱਟੀ।

'ਸੋਧਵਾਦੀਆਂ ਦੇ ਲੀਡਰਾਂ ਨੇ ਗੱਡਿਆਂ ਦੇ ਗੱਡੇ ਕਿਤਾਬਾਂ ਦੇ ਪੜ੍ਹੇ ਨੇ।" ਟੀਮ ਦਾ ਮੈਂਬਰ ਰੁਲੀਆ, ਸਰੂਪ ਨੂੰ ਟੁੱਟ ਕੇ ਪਿਆ-"ਪਰ ਕੰਜਰ ਦੇ ਪੁੱਤ ਊਈ ਗਾਰ 'ਚ ਈ ਬਹਿਗੇ।"

"ਇਨਕਲਾਬ ਦੇ ਠੇਕੇਦਾਰ ਤਾਂ ਸਰੂਪ ਹੋਰੀਂ ਨੇ। ਸਾਡੇ ਵਰਗੇ ਤਾਂ ਊਈਂ ਨੇ।" ਮੇਜਰ, ਸਰੂਪ ਵਲ ਗਿਲੇ ਨਾਲ ਤਕਦਾ ਬੋਲਿਆ। ਵਧਦੀ ਗਲ ਤੇ ਕਾਬੂ ਪਾਉਂਦੇ ਬੂਟੇ ਨੇ ਆਪਣੀ ਟੀਮ ਦੇ ਮੈਂਬਰਾਂ ਨੂੰ ਸਮਝਾਉਣਾ ਸ਼ੁਰੂ ਕੀਤਾ-"ਵੇਖੋ ਦੋਸਤੋ! ਅਮਲ ਤੇ ਗਿਆਨ ਦੋਵੇਂ ਹੋਣੇ ਜਰੂਰੀ ਨੇ। ਅਮਲ ਤੋਂ ਬਿਨਾਂ ਗਿਆਨ ਕਿਸੇ ਕੰਮ ਨਹੀਂ ਹੁੰਦਾ। ਗਿਆਨ ਤੋਂ ਬਿਨਾਂ ਅਮਲ ਹਨੇਰੇ 'ਚ ਟੱਕਰਾਂ ਮਾਰਦੈ।" ਥੋੜ੍ਹਾ ਰੁਕ ਕ ਬੂਟਾ ਸਾਰਿਆਂ ਵਲ ਤਕਦਾ ਬੋਲਿਆ-"ਨਵੇਂ ਅਤੇ ਸਧਾਰਨ ਦੋਸਤਾਂ ਦੀ ਪੜਚੋਲ ਕਰਨ ਸਮੇਂ ਸਾਨੂੰ ਉਨ੍ਹਾਂ ਦਾ ਖਿਆਲ ਰੱਖਣਾ ਚਾਹੀਦੈ। ਉਸਾਰੂ ਢੰਗ ਨਾਲ ਪੜਚੋਲ ਕਰਨੀ ਚਾਹੀਦੀ ਐ। ਵਾਧੂ ਦੀ ਨੁਕਤਾਚੀਨੀ ਨਿਰਾਸਤਾ

ਪੈਦਾ ਕਰ ਦਿੰਦੀ ਐ।"

ਸਰੂਪ ਵਲੋਂ ਮੇਜਰ ਦੀ ਵਾਧੂ ਕੀਤੀ ਜਾਂਦੀ ਨੁਕਤਾਚੀਨੀ ਸੱਚੀਉਂ ਮੇਜਰ ਦੇ ਮਨ ਨੂੰ ਨਿਰਾਸ ਕਰ ਜਾਂਦੀ। ਕਿੰਨ੍ਹਾਂ-ਕਿੰਨ੍ਹਾਂ ਸਮਾਂ ਉਹ ਅੰਦਰੇ ਅੰਦਰ ਧੁਖਦਾ ਰਹਿੰਦਾ। ਨਿਰਾਸ਼ ਹੁੰਦੇ ਮਨ ਨੂੰ ਸਮਝਾਉਂਦੇ ਮੇਜਰ ਨੇ ਤਨਦੇਹੀ ਨਾਲ ਨਵਦੀਪ ਹੋਰਾਂ ਤੋਂ ਸਿੱਖਣਾ ਸ਼ੁਰੂ ਕਰ ਦਿੱਤਾ। ਉਸ ਨੇ ਸਭਾਵਾਂ ਦੇ ਵਰਕਰਾਂ 'ਚ ਘੁਲਣ-ਮਿਲਣ ਲਈ ਕੁੜਤੇ-ਚਾਦਰੇ ਦੀ ਥਾਂ ਟੈਰੀਕਾਟ ਦਾ ਕੁੜਤਾ-ਪਜਾਮਾ ਬਣਵਾ ਲਿਆ। ਸਭਾ ਦੇ ਦੂਸਰੇ ਵਰਕਰਾਂ ਵਾਂਗੂੰ ਪੋਚ-ਪੋਚ ਕੇ ਪੱਗ ਬੰਨਣ ਲੱਗ ਪਿਆ। ਮੁਕਦੀ ਗਲ ਕੀ ਉਸ ਦਾ ਰਹਿਣ-ਸਹਿਣ ਦਰਮਿਆਨੀ ਜਮਾਤ ਦੇ ਪੜ੍ਹੇ ਲਿਖੇ ਨੌਜਵਾਨਾਂ ਵਰਗਾ ਬਣਨ ਲੱਗਾ। ਉਸ ਵਿਚ ਇਸ ਕਿਸਮ ਦੀ ਆਈ ਤਬਦੀਲੀ ਨੇ ਘਰ ਅੰਦਰਲੀਆਂ ਥੁੜਾਂ 'ਚ ਹੋਰ ਵਾਧਾ ਕਰ ਦਿੱਤਾ। ਸੀਤੋ ਨੂੰ ਮੇਜਰ ਦਾ ਰੈਲੀਆਂ ਤੇ ਹੋਰ ਪ੍ਰੋਗਰਮਾ ਤੇ ਜਾਣਾ ਐਨਾਂ ਨਹੀਂ ਸੀ ਚੁਭਦਾ ਜਿੰਨੀ ਉਸ 'ਚ ਆਈ ਤਬਦੀਲੀ ਚੁਭਣ ਲਗ ਪਈ ਸੀ। ਉਹ ਉਸ ਨੂੰ ਕਹਿੰਦੀ-"ਬੂਟੇ ਦੇ ਬਾਪੂ! ਬਲਾਈਂ ਬਾਹਲਾ ਖਰਚ ਕਰਨ ਲਗ ਪਿਆ ਹੁਣ। ਭੜਿਆ! ਘਰ ਵੰਨੀ ਵੀ ਨਿਗ੍ਹਾ ਮਾਰ ਲਿਆ ਕਰ।"

ਮੇਜਰ ਉਸ ਨੂੰ ਸਮਝਾਉਣ ਲਈ ਦਲੀਲ ਦਿੰਦਾ-"ਸ਼ਰਾਬ ਮੈਂ ਨੀ ਪੀਂਦਾ। ਜੂਆ ਮੈਂ ਨੀ ਖੇਡਦਾ। ਹੋਰ ਐਬ ਮੈਂ ਨੀ ਕਰਦਾ। ਖਰਚ ਕਾਹਦੇ ਤੇ ਕਰਨ ਲੱਗ ਪਿਆ?"

"ਮੈਨੂੰ ਤਾਂ ਪਤਾ ਨੀ ਬੂਟੇ ਦੀ ਸਹੁੰ! ਨਾਲੇ ਵੱਡਿਆਂ ਦੀ ਰੀਸ ਕਰਨੀ ਬੁਰੀ ਹੁੰਦੀ ਐ।" ਸੀਤੋ ਨੂੰ ਬਚਨ ਤੇ ਬੂਟੇ ਤੋਂ ਬਿਨਾਂ ਹੋਰ ਸਭਾ ਵਾਲੇ ਉਪੁਰ ਹੀ ਲਗਦੇ ਸਨ। ਇਕ ਦਿਨ ਸੀਤੋ ਨੇ ਮੇਜਰ ਦੇ ਬਹੁਤੇ ਖਰਚ ਵਾਲੀ ਗਲ ਨਵਦੀਪ, ਦੇਵ ਅਤੇ ਜਸਪਾਲ ਹੋਰਾਂ ਸਾਹਮਣੇਂ ਵੀ ਰੱਖ ਦਿੱਤੀ। ਉਸ ਦਿਨ ਉਹ ਸਾਰੇ ਉਨ੍ਹਾਂ ਦੇ ਵਿਹੜੇ 'ਚ ਡਹੇ ਮੰਜਿਆਂ ਉੱਤੇ ਬੈਠੇ ਸਨ।

'ਵੀਰੋ! ਤੁਸੀਂ ਬੂਟੇ ਦੇ ਬਾਪੂ ਨੂੰ ਸਮਝਾਉ! ਥੋਡੇ ਤਾਂ ਆਖੇ ਲੱਗ ਜੂ। ਬਲਾਈ ਬਾਹਲਾ ਖ਼ਰਚ ਕਰਨ ਲਗ ਪਿਆ ਹੁਣ ਤਾਂ ਇਹ।' ਉਨ੍ਹਾਂ ਦੇ ਮੰਜਿਆਂ ਕੋਲ ਬੈਠ ਕੇ ਚਾਹ ਵਾਲੇ ਭਾਂਡੇ ਧੋਂਦੀ ਸੀਤੋ ਨੇ ਚਿੰਤਾ ਭਰੀ ਆਵਾਜ 'ਚ ਆਪਣੀ ਗੱਲ ਆਖੀ।

"ਕਿਉਂ ਬਈ ਸਾਥੀਆ! ਭੈਣ ਕੀ ਕਹਿੰਦੀਐ?" ਦੇਵ ਨੇ ਮੇਜਰ ਦੇ ਟੈਰੀਕਾਟ ਦੇ ਕਮੀਜ-ਪਜਾਮੇ ਵਲ ਮੁਸਕਰਾਉਂਦਿਆਂ ਤੱਕਿਆ।

"ਏਸੇ ਤੋਂ ਈ ਪੁੱਛ ਲਉ ਬਾਈ! ਮੈਂ ਕਾਹਦੇ ਤੇ ਵਾਧੂ ਖਰਚ ਕਰਦੇ ?"

"ਵਾਧੂ ਖ਼ਰਚ ਦਾ ਤਾਂ ਭੈਣ ਨੂੰ ਪਤਾ ਹੋਊ ਸਾਥੀ" ਨਵਦੀਪ ਵਿਅੰਗ ਕਸਦਾ ਬੋਲਿਆ "ਪਰ ਕਮੀਜ-ਪਾਜਮਾ ਤੇਰਾ ਬਹਿਜਾ-ਬਹਿਜਾ ਜ਼ਰੂਰ ਕਰਦੇ।"

"ਏਹੋ ਤਾਂ ਵੀਰੇ ਮੈਂ ਆਹਨੀਆਂ।" ਪਿੱਤਲ ਦੇ ਪਤੀਲੇ ਨੂੰ ਪੂੰਝਦੀ ਸੀ ਤੋਂ ਉਸਦੇ ਕਮੀਜ-ਪਜਾਮੇ ਵਲ ਤਕਦੀ ਬੋਲੀ-"ਲੈ ਜਿੰਨ੍ਹੇ ਪੈਸੇ ਇਹ ਐਨ੍ਹਾਂ ਤੇ ਲਾ ਆਇਆ, ਉਨ੍ਹੇ ਪੈਸਿਆਂ ਨਾਲ ਸਾਰੇ ਟੱਬਰ ਦਾ ਨੰਗ ਢਕਿਆ ਜਾਂਦਾ।"

"ਗਲ ਤਾਂ ਭੈਣ ਦੀ ਦਰੁੱਸਤ ਐ ਸਾਥੀ।" ਜਸਪਾਲ ਹਲੇਮੀ ਨਾਲ ਬੋਲਣ ਲੱਗਿਆ-"ਤੂੰ ਤਾਂ ਦਰਮਿਆਨੀ ਜਮਾਤ ਦੀ ਸੋਚ ਦਾ ਸ਼ਿਕਾਰ ਹੋਇਆ ਲਗਦੈਂ ਤੇਰੀ ਇਹ ਗਲ ਠੀਕ ਨਹੀ।"

"ਟੈਰੀਕਾਟ ਦਾ ਕਮੀਜ ਪਜਾਮਾ ਪਾਉਣ ਨਾਲ ਮੇਰੀ ਸੋਚ ਦਰਮਿਆਨੀ ਜਮਾਤ ਵਾਲੀ ਹੋ ਗਈ ?" ਖਿਝਦੇ ਮੇਜ਼ਰ ਨੇ ਜਵਾਬ ਮੰਗਿਆਂ।

"ਵਿਹੜੇ ਵਾਲੇ ਬੇ-ਜਮੀਨ ਕਿੰਨ੍ਹੇ ਕੁ ਟੈਰੀਕਾਟ ਦੇ ਕਮੀਜ ਪਜਾਮੇ ਪਾਉਂਦੇ ਨੇ ?" ਦੇਵ ਨੇ ਉਸ਼ਦੇ ਸਵਾਲ ਦਾ ਜਵਾਬ ਦੇਣ ਦੀ ਥਾਂ ਉਲਟਾ ਉਸ ਤੋਂ ਜਵਾਬ ਮੰਗਿਆ।

"ਸਭਾ ਵਾਲੇ ਹੋਰ ਨੀ ਪਾਉਂਦੇ ?" ਰੁਕ ਕੇ ਮੇਜਰ ਫੇਰ ਬੋਲਿਆ "ਜੇ ਮੈਂ ਪਾ ਲਿਆ ਤਾਂ ਕੀ ਲੋਹੜਾ ਆ ਗਿਆ ?"

"ਉਨ੍ਹਾਂ ਦੀ ਆਪਾਂ ਨੂੰ ਕੋਈ ਰੀਸ ਐ।" ਸੀਤੋ ਬੋਲੀ।

"ਮੇਜਰ ਦੇ ਵੱਸ ਦਾ ਰੋਗ ਨਹੀ ਸਾਥੀਓ।" ਨਵਦੀਪ ਆਪਣੇ ਸ਼ੇਵ ਕੀਤੇ ਮੂੰਹ ਉਤੋਂ ਦੀ ਹੱਥ ਫੇਰਦਾ ਬੋਲਿਆ "ਨੌਜਵਾਨ ਸਭਾਵਾਂ ਵਿਚ ਬਹੁਤੇ ਕਰਕਰ ਦਰਮਿਆਨੀ ਜਮਾਤ ਚੋਂ ਕੰਮ ਕਰਦੇ ਨੇ ਤੇ ਸਾਥੀ ਮੇਜਰ ਨੂੰ ਉਨ੍ਹਾਂ ਦੀ ਜੇਰ ਦਾ ਪਾਹੁ ਚੜ ਰਿਹੈ" ਕਿੰਨ੍ਹਾਂ ਸਮਾਂ ਹੋਰ ਉਹ ਇਹੋ ਜਿਹੀਆਂ ਗੱਲਾਂ ਕਰਦੇ ਰਹੇ। ਸੀਤੋ ਭਾਂਡੇ ਧੋ ਕੇ, ਸਬਾਤ ਵਿਚਲੀ ਪੇਟੀ ਕੋਲ ਪਏ ਤੌੜੇ,ਚੋਂ ਆਟਾ ਛਾਂਨਣ ਲੱਗ ਪਈ।

"ਤੂੰ ਸਾਥੀ ਵਿਹੜੇ ਵਾਲਿਆਂ ਨਾਲ ਮਜਦੂਰ ਸਭਾ ਬਨਾਉਣ ਬਾਰੇ ਗੱਲ ਤੋਰਿਆ ਕਰ।" ਬੋਲ ਰਹੇ ਦੇਵ ਦੇ ਸਿਰ ਉਤਲੀਆਂ ਬੋਦੀਆਂ ਹਵਾ ਨਾਲ ਝੂੰਮ ਰਹੀਆਂ ਸਨ। "ਮਜਦੂਰਾਂ ਕਿਸਾਨਾਂ,ਚ ਆਪਣਾਂ ਕੰਮ ਓਵੇਂ ਨਹੀ ਹੋ ਰਿਹਾ ਜਵੇਂ ਹੋਣਾ ਚਾਹੀਦੈ।"

"ਇੱਕਲੀਆਂ ਨੌਜਵਾਨ ਸਭਾਵਾਂ ਨਾਲ ਆਪਾਂ ਨੂੰ ਨਹੀ ਸਰਨਾ।" ਜਸਪਾਲ ਦੇ ਦਾੜ੍ਹੀ ਮੁੱਛਾ ਨਾਲ ਭਰੇ ਗੋਰੇ ਚਿਹਰੇ ਤੇ ਗੰਭੀਰਤਾ ਸੀ।

"ਜੱਟ ਚੂੜੇ ਕਾਹਨੂੰ ਥਵਾਕ ਕਰ ਸਕਦੇ ਨੇ ਵੀਰਾ ?" ਆਟਾ ਗੁੰਨਦੀ ਸੀਤੋ ਨੇ ਦਲੀਲ ਦਿੱਤੀ।

"ਥਵਾਕ ਕਿਉਂ ਨਹੀਂ ਕਰ ਸਕਦੇ? ਜੇ ਕੋਈ ਸਮਝਾਂਉਣ ਵਾਲਾ ਹੋਵੇ ਉਨ੍ਹਾਂ ਨੂੰ।" ਮਜਦੂਰ ਸਭਾ ਬਨਾਉਣ ਵਾਲੀ ਗੱਲ ਮੇਜਰ ਨੂੰ ਜਚ ਗਈ ਸੀ। ਉਸਨੂੰ ਆਪਣੇ ਆਪ ਤੇ ਯਕੀਨ ਸੀ ਕਿ ਉਹ ਜਲਦੀ ਹੀ ਮਜਦੂਰ ਸਭਾ ਖੜੀ ਕਰ ਲਵੇਗਾ। ਉਹ ਸਾਰੇ ਮਜਦੂਰ ਸਭਾ ਬਨਾਂਉਣ ਬਾਰੇ ਵਿਚਾਰ ਕਰਨ ਲੱਗ ਪਏ। ਚੁਲੇ ਕੋਲ ਬੈਠ ਕੇ ਆਟਾ ਗੁੰਨਦੀ ਸੀਤੋ ਵੀ ਉਨ੍ਹਾਂ ਦੀਆਂ ਗੱਲਾਂ,ਚ ਹਿੱਸਾ ਪਾਉਦੀ ਰਹੀ।

## ੧੬

"ਵੇਖ ਮੇਜਰਾ! ਕੀਤਾ ਕੀ ਜਾਵੇ, ਭਲੇ ਮਾਣਸ ਦੀ ਏਥੇ ਉਈਂ ਕੋਈ ਵੁਕਤ ਨੀ। ਲੰਡਾ-ਲੁੱਚਾ ਚੌਧਰੀ ਗੁੰਡੀ ਰੰਨ ਪ੍ਰਧਾਨ ਵਾਲੀ ਗਲ ਹੋਈ ਪਈ ਐ।" ਭੁਹੇ ਹੋਏ ਕਰਮੇ ਵਲ, ਚੁਲੇ, ਮੂਹਰੇ ਰੋਟੀਆਂ ਪਕਾਉਂਦੀ ਸੀਤੋ ਹੈਰਾਨੀ ਨਾਲ ਵੇਖਣ ਲੱਗੀ।

"ਗੱਲ ਕੀ ਹੋ ਗਈ ਕਰਮਿਆਂ ?" ਆਪਣੇ ਕੋਲ ਮੰਜੇ ਤੇ ਬੈਠਣ ਦਾ ਇਸ਼ਾਰਾ ਕਰਦੇ ਮੇਜਰ ਨੇ ਕਿਹਾ-ਤੂੰ ਐਥੇ ਬੈਠ ਕੇ ਆਰਾਮ ਨਾਲ ਗਲ ਦਸ।"

"ਪਤੰਦਰਾ ਤੈਨੂੰ ਹਾਲੇ ਗਲ ਦਾ ਈ ਨੀ ਪਤਾ ?" ਮੇਜਰ ਨੇ ਕਰਮੇ ਦੀਆਂ ਸੁਰਖ ਅੱਖਾਂ ਵਲ ਹੈਰਾਨੀ ਨਾਲ ਤੱਕਿਆ। ਉਨ੍ਹਾਂ ਵਲ ਤਕਦੀ ਸੀਤੋ ਨੇ ਚੁਲ੍ਹੇ ਵਿਚ ਸੜ ਰਹੀ ਰੋਟੀ ਕਢ ਕੇ ਝਾੜੀ।

"ਲੈ ਸੁਣ ਲਾ ..।" ਕਰਮਾ ਥੋੜਾ ਠੰਡਾ ਹੁੰਦਾ ਬੋਲਿਆ "ਐਨ ਆਪਣੀ ਥ੍ਹਾਈ ਦੇ ਨਾਲ ਵਾਲੀ ਬੈਠਕ'ਚ ਚੰਡਾਲ ਸ਼ਰਾਬ ਦਾ ਠੇਕਾ ਬਣਾ ਰਿਹੈ। ਜੇ ਠੇਕੇ ਦਾ ਅੱਕ ਬੀਜਿਆ ਗਿਆ ਤਾ ਵਿਹੜੇ ਦੀ ਪੱਟੀ ਮੇਸ ਹੋਜੂ।" ਧਰਮਸ਼ਾਲਾ

ਦੀ ਨਾਲ ਵਾਲੀ ਥਾਂ'ਚ ਪਹਿਲਾਂ ਕਾਂਊ ਮਜ਼ਬੀ ਦਾ ਕੋਠੜਾ ਹੁੰਦਾ ਸੀ। ਕਾਊਂ ਦੇ ਕੋਠੜੇ ਵਾਲੀ ਥਾਂ ਚਿਟਕਪੜੀਏ ਨੇ ਕਰਜ਼ੇ ਬਦਲੇ ਲੈ ਲਈ ਸੀ। ਹੁਣ ਉਹ ਕੋਠੜਾ ਢਾਹ ਕੇ ਉਥੇ ਵਧੀਆ ਬੈਠਕ ਬਣਾ ਰਿਹਾ ਸੀ। ਉਸ ਬੈਠਕ'ਚ ਉਹ ਸ਼ਰਾਬ ਦਾ ਠੇਕਾ ਬਨਾਉਣ ਦੀ ਸਕੀਮ ਬਣਾ ਚੁੱਕਾ ਸੀ।

"ਜੇ ਚੰਡਾਲ ਠੇਕਾ ਬਣਾ ਗਿਆ ਫੇਰ ਤਾਂ ਬਹੁਤ ਬੁਰੀ ਗੱਲ ਹਊ। ਉਥੋਂ ਦੀ ਵਿਹੜੇ ਦੀਆਂ ਧੀਆਂ-ਭੈਣਾਂ ਦਾ ਹਰ ਵੇਲੇ ਆਉਣ ਜਾਣ ਰਹਿੰਦੈ। ਘੁੱਕਰ ਹੋਰੀਂ ਤਾ ਰਿਹਾ ਈ ਠੇਕੇ'ਚ ਕਰਨਗੇ।" ਮੂੰਹ ਵਿਚਲੀ ਗਲ ਖਤਮ ਕਰਨ ਮਗਰੋ ਮੇਜਰ ਗੰਭੀਰ ਹੋ ਕੇ ਸੋਚਣ ਲੱਗ ਪਿਆ।

'ਠੇਕਾ ਤਾਂ ਨਿਪੁੱਤੇ ਦਾ ਕੰਜਰਖਾਨਾ ਹੁੰਦੈ..." ਸੀਤੋ ਥਪਨੇ ਤੇ ਰੋਟੀ ਥਪਦੀ ਬੋਲੀ।

"ਇਹ ਵੀ ਕੋਈ ਆਖਣ ਵਾਲੀ ਗੱਲ ਐ...!" ਰੁਕ ਕੇ ਕਰਮਾ ਫੇਰ ਬੋਲਿਆ "ਚੜਦੇ-ਲਹਿੰਦੇ ਦੇ ਲਗਾੜੇ ਆਕੇ ਧੱਮਚੜ ਮਚਾਇਆ ਕਰਨਗੇ।"

"ਫੇਰ ਵਿਹੜੇ ਵਾਲਿਆਂ ਨੇ ਕੀ ਸੋਚਿਐ ਇਸ ਬਾਰੇ?" ਮੇਜਰ ਨੇ ਕਰਮੇ ਵਲ ਤੱਕਿਆ।

"ਸੋਚਣਾ ਕੀ ਸੀ, ਮੈਂ ਤਾਂ ਕਹਿਨੈ ਥ੍ਹਾਈ,ਚ ਕੱਠ ਮਾਰੀਏ ਵਿਹੜੇ ਵਾਲਿਆਂ ਦਾ।" ਮੇਜਰ ਉਹਦੀ ਗਲ ਨਾਲ ਸਹਿਮਤ ਹੋ ਗਿਆ।

ਮੇਜਰ, ਫਾਕੇ-ਵੱਢ ਕਰਮ, ਰੁਲੀਏ ਅਤੇ ਤੇਜੂ ਹੋਰਾਂ ਨੇ ਪਹਿਲਾਂ ਆਪ ਬੈਠਕੇ ਗਲ ਕੀਤੀ। ਫੇਰ ਉਨ੍ਹਾਂ ਨੇ ਇਕ ਰਾਤ ਵਿਹੜੇ ਦੀ ਥ੍ਹਾਈ ਵਿਚ ਲੋਕਾਂ ਦਾ ਕੱਠ ਮਾਰ ਲਿਆ। ਮੈਲੀਆਂ ਕੁਚੈਲੀਆਂ ਦਾੜ੍ਹੀਆਂ ਅਤੇ ਫਟੇ-ਪੁਰਾਣੇ ਕਪੜਿਆ ਵਾਲੇ ਖੇਤ ਮਜਦੂਰ ਅਤੇ ਬੇ-ਜਮੀਨੇ ਕਿਸਾਨ ਧਰਮਸ਼ਾਲਾ ਦੇ ਵਿਹੜੇ ਵਿਚ ਜੁੜੇ ਬੈਠੇ ਸਨ। ਮੇਜਰ ਉਠ ਕੇ ਕਹਿਣ ਲਗਾ "ਭਰਾਵੋ! ਗੱਲਾਂ ਘਰ ਜਾ ਕੇ ਕਰ ਲਿਉ। ਹੁਣ ਆਪਾਂ ਉਹ ਗਲ ਕਰੀਏ ਜਿਸ ਵਾਸਤੇ ਕੱਠੇ ਹੋਏ ਆਂ।" ਉਸਦੀ ਉਚੀ ਆਵਾਜ ਸੁਣ ਕੇ ਤਕਰੀਬਨ ਸਾਰੇ ਹੀ ਆਪੋ ਆਪਣੀਆਂ ਗੱਲਾਂ ਛੱਡ ਕੇ ਉਸ ਵਲ ਤੱਕਣ ਲਗ ਪਏ। ਉਹ ਬੋਲਣ ਲੱਗਿਆ "ਆਪਾਂ ਸਾਰਿਆ ਨੂੰ ਇਹ ਤਾ ਪਤੈ ਬਈ ਆਪਾਂ ਏਥੇ ਕੱਠੇ ਕਿਉਂ ਹੋਏ ਆਂ। ਚਿਟਕਪੜੀਆ ਜੋ ਪਹਿਲਾਂ ਤੋਂ ਈ ਆਪਣੇ ਵਿਹੜੇ ਵਾਲਿਆਂ ਦੀ ਕਮਾਈ, ਅਣਖ ਇੱਜ਼ਤ ਅਤੇ ਘਰਾਂ ਨੂੰ ਲੁਟਦਾ ਆ ਰਿਹੈ। ਹੁਣ ਉਹ ਵਿਹੜੇ ਵਿਚ ਠੇਕਾ ਬਨਾਉਣ ਦੀ ਸਕੀਮ ਬਣਾ ਚੁੱਕਾ ਹੈ। ਜੋ ਆਪਣੇ ਵਿਹੜੇ ਵਾਸਤੇ ਬਹੁਤ ਈ ਭੈੜੀ ਗਲ ਹੋਵੇਗੀ।

ਆਪਾਂ ਨੂੰ ਪਤਾ ਈ ਐ ਬਈ ਸ਼ਰਾਬ ਲੈਣ ਲਈ ਪਿੰਡਾਂ ਦੇ ਗੁੰਡੇ ਬਦਮਾਸ਼ ਠੇਕੇ ਉੱਤੇ ਆਇਆ ਕਰਨਗੇ। ਆਪਣੀਆਂ ਧੀਆਂ-ਭੈਣਾਂ ਨੂੰ ਕੰਮ ਧੰਦੇ ਇਥੋਂ ਦੀ ਆਉਣਾਂ ਜਾਣਾਂ ਪਿਆ ਕਰੂ। ਕੋਈ ਮਾੜਾ ਕਾਰਾ ਵੀ ਵਰਤ ਸਕਦੈ।" ਮੇਜਰ ਦੀ ਗਲ ਵਿਚਕਾਰੋਂ ਕਟਦਾ ਫਾਕੇ ਵੱਢ ਖੜਾ ਹੋਇਆ "ਇਹ ਤਾਂ ਸਾਰਿਆਂ ਨੂੰ ਪਤਾ ਈ ਐ। ਹੁਣ ਸੋਚਣ ਵਾਲੀ ਗਲ ਇਹ ਐ ਬਈ ਠੇਕਾ ਇੱਥੇ ਬਣਨੋ ਰੋਕਿਆ ਕਿਵੇਂ ਜਾਵੇ?"

"ਸਾਰੇ ਵਿਹੜੇ ਦੇ ਥਵਾਕ ਬਿਨਾਂ ਠੇਕਾ ਨਹੀਂ ਰੋਕਿਆ ਜਾਣਾਂ।" ਰੂਲੀਆ ਬੈਠਾ ਬੈਠਾ ਈ ਬੋਲਿਆ।

"ਪੰਚਾਇਤ ਦੀ ਹੋਣ ਵਾਲੀ ਮੀਟਿੰਗ,ਚ ਮੈਂ ਠੇਕੇ ਵਾਲਾ ਮਸਲਾ ਰੱਖ ਦੇਵਾਂਗਾ।" ਚਿੱਟੀ ਪੱਗ ਵਾਲਾ ਸੁੱਚਾ ਪੰਚਾਇਤ ਮੈਂਬਰ ਖੜਾ ਹੋਕੇ ਆਪਣੀ ਕਰੜ ਬਰੜੀ ਦਾੜ੍ਹੀ ਦੀ ਗੁੱਟੀ ਟੋਹਣ ਲੱਗਿਆ। ਇਕੱਠ ਵਿਚੋਂ ਕਈ ਅਵਾਜ਼ਾਂ ਆਈਆਂ "ਮੈਂਬਰ ਦੀ ਗਲ ਠੀਕ ਐ।"

ਮੇਜਰ, ਫਾਕੇ ਵੱਢ ਅਤੇ ਸੁਚੇ ਮੈਂਬਰ ਨੂੰ ਬਿਠਾ ਕੇ ਸੁਚੇ ਮੈਂਬਰ ਦੀ ਗਲ ਬਾਰੇ ਬੋਲਣ ਲੱਗਿਆ "ਭਰਾਵੋ ਪੰਚਾਇਤ ਚਿਟਕਪੜੀਏ ਤੋਂ ਇਕ ਇੰਚ ਵੀ ਬਾਹਰ ਨਹੀ ਜਾਣੀ। ਲੱਖ ਸਰਪੰਚ ਨੂੰ ਆਪਾਂ ਜਾਣਦੇ ਈ ਐਂ। ਉਹ ਉਸਦੇ ਸਾਹਾਂ,ਚ ਸਾਂਹ ਲੈਂਦੈ। ਜੇ ਕੋਈ ਸੁੱਚੇ ਵਰਗਾ ਪੰਚਾਇਚ,ਚ ਆਪਣਾ ਪੱਖ ਪੂਰੂਗਾ ਵੀ, ਤਾਂ ਉਸਦੀ ਮੰਨੀ ਨਹੀਂ ਜਾਣੀ" ਮੇਜਰ ਬੋਲਦਾ ਰਿਹਾ। ਇਕੱਠ ਵਿਚੋਂ ਕਈ ਕਿਸ਼ਮ ਦੀਆਂ ਆਵਾਜ਼ਾਂ ਆਂਉਣ ਲੱਗੀਆਂ।

"ਪੰਚਾਇਤ ਵਾਲੇ ਤਾਂ ਆਪ ਮੂਤ ਲੱਕਦੇ ਐ...।"

"ਮੇਲੇ 'ਚ ਚੱਕੀ ਰਾਹੇ ਦਾ ਕੀ ਵੱਟੀ ਦੇ...?"

"ਥਵਾਕ ਬਿਨਾਂ ਕੁਛ ਨੀ ਹੁੰਦਾ...।"

"ਮਰੇ-ਮਾਰੇ ਬਿਨਾ ਕੁਛ ਨੀ ਬਣਦਾ..." ਆਪ ਮੁਹਾਰੀਆਂ ਆ ਰਹੀਆਂ ਆਵਾਜ਼ਾ ਨੇ ਕਾਵਾਂ-ਰੌਲੀ ਪਾ ਦਿੱਤੀ। ਮੇਜਰ ਨੇ ਮਸਾਂ ਇਹ ਕਾਵਾਂ ਰੌਲੀ ਬੰਦ ਕਰਵਾਈ। ਫੇਰ ਉਹ ਕੁਝ ਚਿਰ ਇਤਫਾਕ ਬਾਰੇ ਵਿਚਾਰਦੇ ਰਹੇ।

ਇਕ ਪੰਜਾਹ-ਪਚਵੰਜਾ ਸਾਲ ਦਾ ਭਲਾਮਾਣਸ ਬੁੱਢਾ ਰਾਮਣ ਖੜਾ ਹੋ ਕੇ ਕਹਿਣ ਲੱਗਾ-"ਮੁੰਡੇ ਮੇਜਰ ਸਿਉਂ ਦੀਆਂ ਗੱਲਾਂ ਲੱਖ ਲੱਖ ਰੁਪਏ ਦੀਆਂ ਨੇ ਲੋਕੋ। ਇਨ੍ਹਾਂ ਵਿਚ ਕੋਈ ਤੱਥਾ ਨਹੀਂ। ਮੇਰੀ ਰਾਇ ਮੁਤਾਬਕ ਆਪਾਂ ਨੂੰ ਥਵਾਕ ਵੀ ਕਰ ਲੈਣਾਂ ਚਾਹੀਦੈ ਤੇ ਨਾਲ ਦੀ ਨਾਲ ਪੰਚਾਇਤ ਨੂੰ ਪਰਤਿਆ ਵੀ ਲੈਣਾਂ ਚਾਹੀਦੈ।"

ਬਜ਼ੁਰਗ ਦੀ ਗੱਲ ਮੇਜਰ ਨੂੰ ਅਤੇ ਦੂਸਰੇ ਇੱਕਠ ਨੂੰ ਵੀ ਜੱਚ ਗਈ। ਬਵਾਕ ਕਰਨ ਲਈ ਉਨ੍ਹਾਂ ਨੇ ਸੱਤ ਮੈਂਬਰੀ ਕਮੇਟੀ ਚੁਣੀ। ਇਸ ਕਮੇਟੀ ਦੇ ਮੈਂਬਰ ਫਾਕੇ ਵੱਡ, ਕਰਮਾਂ, ਬਜ਼ੁਰਗ ਰਾਮਣ, ਪੰਚਾਇਤ ਮੈਂਬਰ ਸੁੱਚਾ, ਤੇਜੂ, ਰੂਲੀਆ ਅਤੇ ਮੇਜਰ ਹੋਰੀਂ ਚੁਣੇ ਗਏ। ਇਨ੍ਹਾਂ ਸੱਤਾਂ ਚੋਂ ਮੇਜਰ ਪ੍ਰਧਾਨ ਚੁਣਿਆ ਗਿਆ। ਇਸ ਕਮੇਟੀ ਦੀ ਜਿਮੇਵਾਰੀ ਲਾ ਦਿਤੀ ਗਈ ਕਿ ਉਹ ਸਾਰਾ ਮਸਲਾ ਸੁਲਝਾਉਣ ਲਈ ਪੰਚਾਇਤ ਨਾਲ ਗਲ ਬਾਤ ਕਰੇ। ਜਦੋਂ ਸਾਰਾ ਪ੍ਰੋਗਰਾਮ ਮੁੱਕ ਗਿਆ ਤਾਂ ਕੁਝ ਨੌਜਵਾਨ ਮੁੰਡਿਆਂ ਨੇ ਮੇਜਰ ਕੋਲੋਂ ਗੀਤ ਸੁਣਨ ਦੀ ਮੰਗ ਰੱਖੀ। ਉਨ੍ਹਾਂ ਦੇ ਮਨ ਦੀ ਇੱਛਾ ਪੂਰੀ ਕਰਨ ਲਈ ਅਤੇ ਗਰਮ ਲੋਹੇ ਤੇ ਸੱਟ ਮਾਰਨ ਲਈ ਗੀਤ ਸਨਾਂਉਣ ਵਾਸਤੇ ਉਸਨੇ ਗਲਾ ਸਾਫ ਕੀਤਾ। ਇੱਕਠ ਵਿਚ ਹੁੰਦੀਆਂ ਆਪ-ਮੁਹਾਰੀਆਂ ਗੱਲਾਂ ਬੰਦ ਕਰਾਉਂਦਾ ਮੇਜਰ ਬੋਲਿਆ-"ਲਉ ਭਰਾਵੋ! ਹੁਣ ਮੇਰਾ ਗੀਤ ਤੁਸੀਂ ਧਿਆਨ ਨਾਲ ਸੁਣੋਂ..."ਪਰ ਹਾਲੇ ਆਪ-ਮੁਹਾਰੀਆਂ ਗੱਲਾਂ ਖ਼ਤਮ ਨਹੀਂ ਸੀ ਹੋਈਆਂ। ਫਾਕੇ ਵੱਢ ਤੇ ਕਰਮਾ ਉਠ ਕੇ ਜਾ ਰਹੇ ਬਜ਼ੁਰਗਾਂ ਨੂੰ ਗੀਤ ਸੁਣਨ ਲਈ ਬਿਠਾ ਰਹੇ ਸਨ। ਤਿੰਨ-ਚਾਰ ਮਿੰਟਾਂ ਵਿਚ ਸਾਰਾ ਇੱਕਠ ਸ਼ਾਂਤ ਹੋ ਗਿਆ। ਮੇਜਰ ਨੇ ਜੋਸ਼ੀਲੀ ਅਤੇ ਸੁਰੀਲੀ ਆਵਾਜ਼ 'ਚ ਗਾਂਉਣਾ ਸ਼ੁਰੂ ਕੀਤਾ।

"ਸਾਡਾ ਮੁੜਕਾ, ਓਏ ਸਾਡਾ ਮੁੜਕਾ ਸ਼ਾਹਾ ਤੇਰੇ ਲੜ ਜੇ ਬਰੂਦ ਬਣਕੇ।" ਮੇਜਰ ਦੀ ਗਰਜਵੀਂ ਆਵਾਜ ਨਾਲ ਇੱਕਠ ਅੰਦਰ ਸੰਨਾਟਾ ਛਾਂ ਗਿਆ। ਆਵਾਜ਼ ਲੋਕਾਂ ਦੀ ਚੇਤੰਨਾ 'ਚ ਰਮੁ ਰਹੀ ਸੀ। ਸੁਣਨ ਵਾਲਿਆਂ ਦੇ ਡੌਲ੍ਹੇ ਫਰਕਣ ਲਗ ਪਏ ਸਨ।



## ੧੭

ਸਾਰੇ ਜਿਲੇ ਅੰਦਰ ਸਭਾਵਾਂ ਵਲੋਂ ਲੜੇ ਜਾ ਰਹੇ ਘੋਲਾਂ ਦਾ ਹੜ ਆ ਗਿਆ। ਚੋਣਾਂ ਲੜਨ ਵਾਲੀਆਂ ਪਾਰਟੀਆਂ ਅਤੇ ਪਿੰਡਾਂ ਦੀਆਂ ਪੰਚਾਇਤਾਂ, ਸਭਾਵਾਂ ਨੂੰ ਆਪਣੀ ਚੌਧਰ ਦੇ ਉਲਟ ਸਮਝਣ ਲਗ ਪਈਆਂ। ਨੌਜਵਾਨ ਸਭਾਂ ਦੀ ਅਗਵਾਈ 'ਚ ਦੂਸਰੀਆਂ ਭਰਾਤਰੀ ਸਭਾਵਾਂ ਦੇ ਸਹਿਯੋਗ ਨਾਲ 'ਮਾਨਸਾ' ਮੰਡੀ ਵਿਖੇ ਚੁਲਾ

ਅਤੇ ਕਿੱਲਾ ਟੈਕਸ ਦੇ ਖਿਲਾਫ ਕੱਢਿਆ ਗਿਆ ਇਤਿਹਾਸਕ ਮਜ਼ਾਹਰਾ ਤਾਂ ਚੋਣਾਂ ਲੜਨ ਵਾਲੀਆਂ ਪਾਰਟੀਆਂ ਅਤੇ ਉਨ੍ਹਾਂ ਦੀ ਸਰਕਾਰ ਦੇ ਕਾਲਜੇ ਲੂਣ ਮਲ ਗਿਆ। ਨੌਜਵਾਨ ਸਭਾ ਦੀ ਜਿਲਾ ਜਥੇਬੰਦਕ ਕਮੇਟੀ ਦੇ ਮੈਂਬਰ ਜਸਪਾਲ, ਜੱਗਰ ਅਤੇ ਬੂਟੇ ਨੂੰ ਭਾਲਣ ਲਈ ਪੁਲੀਸ ਪਿੰਡਾਂ 'ਚ ਹੇਲ੍ਹੀਆਂ ਦੇਣ, ਲਗ ਪਈ। ਉਹ ਗੁਪਤ ਰਹਿ ਕੇ ਕੰਮ ਕਰਨ ਲੱਗੇ। ਵੋਟਾਂ-ਵਟੋਰੂ ਪਾਰਟੀਆਂ ਨੂੰ ਪਿੰਡਾਂ 'ਚ ਆਪਣੇ ਪ੍ਰੋਗਰਾਮ ਕਰਨੇ ਦੁੱਭਰ ਹੋ ਗਏ। ਸੱਜੂਆਂ ਨੂੰ ਲੋਕ ਕਾਂਗਰਸ ਦੇ ਚਮਚੇ ਅਤੇ ਖੱਬੂਆਂ ਨੂੰ ਲਾਲ ਜਥੇਦਾਰ ਸਮਝਣ ਲੱਗੇ। ਲੋਕ ਉਭਾਰ ਤੋਂ ਬੁਖਲਾਕੇ ਸੱਜੂਆਂ ਦੇ ਲੀਡਰ, ਸਭਾ ਵਾਲਿਆਂ ਨੂੰ ਫੜਾਉਣ ਲਈ ਮੁਕਬਰਾਂ ਦਾ ਕੰਮ ਕਰਨ ਲੱਗੇ। ਸੱਜੂਆਂ-ਖੱਬੂਆਂ ਦੇ ਈਮਾਨਦਾਰ ਵਰਕਰ ਜਾਂ ਤਾਂ ਘਰੀਂ ਦੜ ਵੱਟ ਕੇ ਬੈਠਣ ਲਗ ਪਏ ਜਾਂ ਨੌਜਵਾਨਾਂ ਦੀਆਂ ਜਥੇਬੰਦੀਆਂ ਵਿਚ ਸ਼ਾਮਲ ਹੋਣ ਲਗੇ। ਇਕ ਪਿੰਡ ਦੇ ਸੱਜੂ ਸਰਪੰਚ ਨੇ ਤਾਂ ਠਾਠਾ ਮਾਰਦੀ ਲੋਕ ਸ਼ਕਤੀ ਨੂੰ ਕੁਚਲਣ ਲਈ ਪਿੰਡ ਦੇ ਲੋਕਾਂ ਉੱਤੇ ਪੁਲੀਸ ਕੋਲੋਂ ਅੰਨ੍ਹਾਂ ਜੁਲਮ ਤੱਸ਼ਦਦ ਕਰਵਾਇਆ ਇਸ ਜੁਲਮ ਤੱਸਦਦ ਅੰਦਰ ਲੋਕਾਂ ਦੀਆਂ ਲੱਤਾਂ ਬਾਂਹਵਾਂ ਤੋੜੀਆਂ ਗਈਆਂ। ਇਕ ਦੁੱਧ ਚੁੰਘਦਾ ਬੱਚਾ ਪੁਲੀਸ ਦੀਆਂ ਡਾਂਗਾ ਨਾਲ ਮਾਰਿਆ ਗਿਆ। ਸਭਾਵਾਂ ਦੇ ਅਨੇਕਾਂ ਵਰਕਰਾਂ ਦੇ ਵਾਰੰਟ ਨਿਕਲ ਗਏ। ਦੂਸਰੇ ਇਲਾਕਿਆਂ ਦੀਆਂ ਸਭਾਵਾਂ ਦੀ ਸਰਗਰਮੀ ਦਾ ਸੁਆਦ ਚਿਟਕਪੜੀਆ, ਲੱਖਾਂ ਸਰਪੰਚ ਅਤੇ ਉਨ੍ਹਾਂ ਦੇ ਗੁੰਡੇ ਪਹਿਲਾਂ ਈ ਚੱਖ ਚੁੱਕੇ ਸਨ। ਉਨ੍ਹਾਂ ਦਾ ਪਿੰਡਾ 'ਚ ਵੜਨਾ ਮੁਸ਼ਕਲ ਹੋ ਗਿਆ ਸੀ। ਲੋਕ ਉਨ੍ਹਾਂ ਨੂੰ "ਵੋਟਾਂ ਵਟੋਰੂ ਵੋਟਾਂ ਵਟੋਰੂ" ਜਾਂ ਸ਼ਹੀਦਾਂ ਦੇ ਕਾਤਲ ਸ਼ਹੀਦਾਂ ਦੇ ਕਾਤਲ" ਆਖ ਕੇ ਘੇਰ ਲੈਂਦੇ। ਕਈ ਪਿੰਡਾਂ 'ਚ ਤਾਂ ਮੀਹ ਵਾਂਗੂੰ ਵ੍ਹਰੇ ਰੋੜਿਆਂ ਨੇ ਉਨ੍ਹਾਂ ਦੀਆਂ ਕਾਰਾਂ ਵੀ ਚਿੱਬੀਆਂ ਕਰ ਦਿੱਤੀਆਂ ਸਨ। ਉਸ ਦਿਨ ਤਾਂ ਚਿਟਕਪੜੀਏ ਅਤੇ ਉਸਦੀ ਢਾਣੀ ਨੂੰ ਧਰਤੀ ਵਿਹਲ ਦੇਣੋਂ ਜਵਾਬ ਦੇ ਗਈ ਸੀ, ਜਿਸ ਦਿਨ ਲੋਕਾਂ ਦੇ ਇੱਕਠ 'ਚ ਖੜੇ ਲਛਮਣ ਤੇ ਸੁਰਜੀਤ ਦੇ ਪਿਤਾ ਦੀ ਕੜਕਦੀ ਆਵਾਜ਼ ਉਨ੍ਹਾਂ ਦੇ ਕੰਨੀ ਪਈ ਸੀ "ਲੋਕਾਂ ਦੇ ਪੁਤਰਾਂ ਦਿਆ ਕਾਤਲਾ ਤੈਨੂੰ ਸ਼ਰਮ ਨਹੀਂ ਆਉਂਦੀ ਸਾਡੇ ਪਿੰਡ 'ਚ ਵੋਟਾਂ ਮੰਗਣ ਆਉਂਦੇ ਨੂੰ? ਚੰਗੀ ਚਾਹੁੰਨੈ ਤਾਂ ਇਥੋਂ ਉਠ ਜਾਹ ਨਹੀਂ ਬੁਰਕੀਏ ਖਾ ਜਾਵਾਂਗੇ। ਸਾਡੀਆਂ ਅੱਖਾਂ ਦਾ ਨੂਰ ਖੋਹ ਕੇ, ਉਲਟਾ ਤੂੰ ਸਾਡੀਆਂ ਅੱਖਾਂ ਚੂੰਭਲਦੈਂ?" ਜੇ ਲੋਕ, ਫਾਲ੍ਹੇ ਵਾਂਗ ਤਪੇ ਲਛਮਣ ਤੇ ਸੁਰਜੀਤ ਦੇ ਪਿਉ ਨੂੰ ਨਾ ਫੜਦੇ ਤਾਂ ਉਹ ਜਰੂਰ ਹੀ ਚਿਟਕਪੜੀਏ

ਦੀ ਦਾੜ੍ਹੀ ਦਾ ਵਾਲ੍ਹ ਵਾਲ੍ਹ ਕਰ ਦਿੰਦਾ। ਵਿਗੜੀ ਹਾਲਤ ਵੇਖ ਕੇ ਉਹ ਅਤੇ ਉਸ ਦੀ ਢਾਣੀ ਵਾਲੇ ਕਾਰਾਂ ਭਜਾ ਲਿਆਏ ਸਨ। ਉਸ ਦਿਨ ਤੋਂ ਬਾਦ ਉਸ ਨੇ ਪਿੰਡਾਂ 'ਚ ਦੜਾਂਦੇ ਜਾਣ ਵਲੋਂ ਕੰਨਾਂ ਨੂੰ ਹੱਥ ਲਾ ਲਏ। ਉਹ ਗੁਪਤ ਰੂਪ ਵਿਚ ਬਾਡੀ ਗਾਰਡਾਂ ਦੀਆਂ ਸਟੇਨਗੰਨਾਂ ਦੀ ਛਾਵੇਂ ਪਿੰਡਾਂ ਵਿਚਲੇ ਆਪਣੇ ਬੰਦਿਆਂ ਨੂੰ ਵੋਟਾਂ ਸਬੰਧੀ ਮਿਲਦਾ। ਉਸ ਨੇ ਵੋਟਾਂ ਪੈਣ ਤੋਂ ਦੋ ਦਿਨ ਪਹਿਲਾਂ ਸ਼ਰਾਬ ਦੀਆਂ ਬੋਤਲਾਂ ਅਤੇ ਨੋਟਾਂ ਦੇ ਛਾਣੇ ਦੇ ਦਿੱਤੇ ਸਨ। ਉਸ ਖਿਲਾਫ ਲੋਕਾਂ ਦੇ ਮਨਾਂ ਅੰਦਰਲੀ ਨਫਰਤ ਦਾ ਫਾਇਦਾ ਉਠਾ ਕੇ ਅਕਾਲੀ ਉਮੀਦਵਾਰ ਜਿੱਤ ਗਿਆ। ਉਸ ਨੂੰ ਆਪਣੀ ਹਾਰ ਦਾ ਐਨਾ ਦੁੱਖ ਨਹੀਂ ਸੀ ਹੋਇਆ, ਜਿੰਨਾਂ ਦੁੱਖ ਉਸ ਨੂੰ ਸਭਾਵਾਂ ਦੀਆਂ ਸਰਗਰਮੀਆਂ ਪੁਚਾਉਂਦੀਆਂ ਸਨ। ਕੰਧਾਂ ਤੇ ਲਿਖੇ ਭਾਂਤ ਭਾਂਤ ਦੇ ਨਾਹਰੇ ਅਤੇ ਚਿਪਕੇ ਪੋਸਟਰ ਉਸ ਦੀ ਨੀਂਦ ਹਰਾਮ ਕਰ ਦਿੰਦੇ। "ਖੂਨ ਦਾ ਬਦਲਾ ਖੂਨੋ" ਵਾਲਾ ਨਾਹਰਾ ਤਾਂ ਉਸ ਨੂੰ ਇਉਂ ਮਹਿਸੂਸ ਹੁੰਦਾ ਜਿਵੇਂ ਕੰਧ ਤੋਂ ਤੁਰ ਕੇ ਉਸ ਵਲ ਕਾਲੇ ਨਾਗ ਵਾਂਗ ਆ ਰਿਹਾ ਹੁੰਦਾ। ਉਸ ਦਾ ਮਨ ਆਪ ਮੁਹਾਰੇ ਬੁੜ ਬੁੜਾਉਣ ਲਗ ਜਾਂਦਾ "ਮਰਨ ਸਮੇਂ ਉਹ ਤਿੰਨੇ ਨਕਸ਼ਲਬਾੜੀਏ ਵੀ ਇਹੋ ਨਾਹਰੇ ਲਾਉਂਦੇ ਸਨ। ਅੱਜ ਇਹ ਨਾਹਰਾ ਥਾਂ ਥਾਂ ਲਿਖਿਆ ਪਿਆ ਹੈ। ਕੀ ਐਨੇਂ ਨਕਸਲਬਾੜੀਏ ਹੋ ਗਏ? ਉਨ੍ਹਾਂ ਨਕਸਲਬਾੜੀਆਂ ਦੇ ਖੂਨ ਦਾ ਬਦਲਾ ਮੈਥੋਂ ਲੈਣਗੇ ? ਉਹ ਮੈਨੂੰ ਜਰੂਰ ਮਾਰ ਦੇਣਗੇ।" ਇਹੋ ਜਿਹੀਆਂ ਸੋਚਾਂ ਉਸ ਨੂੰ ਚੈਨ ਨਾ ਲੈਣ ਦਿੰਦੀਆਂ ਇਕ ਸ਼ਾਮ ਉਹ ਹਵੇਲੀ ਵਿਚਲੇ ਮੇਜ਼ ਦੁਆਲੇ ਪਈਆਂ ਕੁਰਸੀਆਂ'ਚੋਂ ਇਕ ਕੁਰਸੀ ਤੇ ਬੈਠਾ ਇਹੋ ਜਿਹੀਆਂ ਗੱਲਾਂ ਨਾਲ ਬੇਚੈਨ ਹੋ ਰਿਹਾ ਸੀ। ਛੱਤ ਤੇ ਚਲ ਰਹੇ ਪੱਖੇ ਦੀ ਤੇਜ ਹਵਾ ਨਾਲ ਵੀ ਉਸਨੂੰ ਸ਼ਾਂਤੀ ਨਹੀਂ ਸੀ ਆ ਰਹੀ। ਪਟਿਆਲੇ-ਸ਼ਾਹੀ ਢੰਗ ਨਾਲ ਬੰਨੀ ਹੋਈ ਸਿਰ ਉਤਲੀ ਦੁੱਧ ਵਰਗੀ ਚਿੱਟੀ ਪੱਗ ਉਸਨੇ ਲਾਹ ਕੇ ਮੇਜ਼ ਤੇ ਵਿਛੇ ਮੇਜ਼ਪੋਸ਼ ਉੱਤੇ ਧਰ ਦਿੱਤੀ। ਚਿਟੇ ਪਜਾਮੇ ਨਾਲ ਦੀ ਕਮੀਜ਼ ਉਤਲੀ ਜਾਕਟ ਦੀ ਜੇਬ੍ਹ ਵਿਚੋਂ ਚਿੱਟਾ ਰੁਮਾਲ ਕੱਢ ਕੇ ਉਸਨੇ ਮੱਥੇ ਉਤਲਾ ਮੁੜ੍ਹਕਾ ਪੂੰਝਿਆ। ਰੁਮਾਲ ਵਾਲੇ ਹੱਥ ਦੀ ਕੂਹਣੀ ਮੇਜ਼ ਉੱਤੇ ਧਰਕੇ ਰੁਮਾਲ ਉੱਤੇ ਫੀਤੇ ਨਾਲ ਬੰਨ੍ਹੀ ਦਾੜ੍ਹੀ ਵਾਲੀ ਠੋਡੀ ਟਿਕਾਈ। ਇਉਂ ਬੈਠਾ ਉਹ ਆਪਣੇ ਆਪ ਵਿਚ ਗੁਆਚ ਗਿਆ। ਉਸ ਦਾ ਸਚੇਤ ਮਨ ਆਲੇ-ਦੁਆਲੇ ਤੋਂ ਗੈਰਹਾਜ਼ਰ ਹੋ ਕੇ ਸੋਚਾਂ ਦੇ ਵਹਿਣਾ ਵਿਚ ਵਹਿ ਪਿਆ। ਉਸਨੂੰ ਉੱਕਾ ਈ ਖਿਆਲ ਨਹੀਂ ਸੀ ਕਿ ਹਵੇਲੀ ਤੋਂ ਹੇਠਾਂ, ਨੋਹਰੇ ਵਿਚਲੀ ਬੈਠਕ ਵਿਚ

ਸੰਧੂਰਾ, ਬਿੱਲੂ ਅਤੇ ਘੁੱਕਰ ਹੋਰੀਂ ਸ਼ਰਾਬਾ ਪੀ ਰਹੇ ਹਨ ਤੇ ਪ੍ਰੇਸ਼ਰ ਕੂੱਕਰ ਤੇ ਮੀਟ ਰਿੱਝ ਰਿਹਾ ਹੈ। ਉਹ ਤਾਂ ਬਸ ਆਪਣੇ ਮਨ ਦੀ ਦੁਬਿੱਧਾ'ਚ ਫਸਿਆ ਹੋਇਆ ਸੀ। ਉਸਨੂੰ ਤਾਂ ਬਸ ਲੱਖੇ ਸਰਪੰਚ ਦੇ ਆਉਣ ਨੇ ਹੀ ਸਚੇਤ ਕੀਤਾ। ਉਹ ਅੱਖਾਂ ਤੋਂ ਐਨਕ ਲਾਹੁੰਦਾ ਅਤੇ ਫਿੱਕਾ ਫਿੱਕਾ ਮੁਸਕਰਾਉਂਦਾ ਉਸ ਨਾਲ ਗੱਲਾਂ ਕਰਨ ਲਗ ਪਿਆ। ਉਹ ਕੁਰਸੀ ਤੇ ਜਚ ਗਿਆ। ਉਨ੍ਹਾਂ ਵਿਚਕਾਰ ਆਪਣੇ ਗੁੰਡਿਆਂ ਅਤੇ ਸਭਾਵਾਂ ਵਿਚਕਾਰ ਵਾਪਰੀ ਘਟਨਾ ਬਾਰੇ ਗਲ ਬਾਤ ਸ਼ੁਰੂ ਹੋ ਚੁੱਕੀ ਸੀ। ਉਸ ਦੇ ਬਦਮਾਸ਼ ਬਦਮਾਸ਼ੀਆਂ ਕਰਨ ਦੇ ਨਾਲ ਨਾਲ ਚੋਰੀਆਂ ਵੀ ਕਰਦੇ ਸਨ। ਰਾਤ ਨੂੰ ਉਨ੍ਹਾਂ ਦਾ ਗਰੋਹ ਚੋਰੀਆਂ ਕਰਨ ਜਾਂਦਾ, ਟਿਊਵੈਲਾਂ ਤੋਂ ਇੰਜਣਾਂ ਦੇ ਪੁਰਜੇ, ਬੋਰਾਂ ਦੀਆਂ ਨਾਲੀਆਂ, ਪਟੇ ਅਤੇ ਹੋਰ ਮਹਿੰਗੀ ਕਿਸਮ ਦਾ ਮਾਲ ਚੋਰੀ ਕਰ ਲਿਆਉਂਦਾ। ਚੋਰੀ ਕੀਤਾ ਮਾਲ ਉਹ ਅੱਧ ਮੁੱਲ ਵਿਚ ਕਰੋੜੀ ਸ਼ਾਹ ਨੂੰ ਦੇ ਦਿੰਦੇ। ਕਰੋੜੀ ਸ਼ਾਹ ਰਾਤ ਬਰਾਤੇ ਮਾਲ ਦਾ ਟਰੱਕ ਭਰ ਕੇ ਕਿਸੇ ਦੂਰ ਦੇ ਸ਼ਹਿਰ ਦੇ ਕਵਾੜਖਾਨੇ ਵਾਲਿਆਂ ਨੂੰ ਵੇਚ ਆਉਂਦਾ। ਬਿੱਲੂ ਅਤੇ ਸੰਧੂਰਾ ਹੋਰਾਂ ਦੇ ਗਰੋਹ ਵਲੋਂ ਕੀਤੀਆਂ ਜਾਂ ਰਹੀਆਂ ਚੋਰੀਆਂ ਨੇ ਸਾਰੇ ਇਲਾਕੇ ਅੰਦਰ ਹਾਹਾਕਾਰ ਮਚਾ ਦਿੱਤੀ ਸੀ। ਪੁਲਸ ਵਾਲੇ ਜਾਣਦੇ ਬੁਝਦੇ ਵੀ ਉਨ੍ਹਾਂ ਨੂੰ ਹੱਥ ਨਾ ਪਾਉਂਦੇ। ਇਸ ਤੋਂ ਉਲਟ ਉਹ ਪਿੰਡ ਦੇ ਅਮਲੀਆਂ ਜਾਂ ਹੋਰ ਛੋਟੇ-ਮੋਟੇ ਚੋਰਾਂ ਨੂੰ ਫੜਕੇ ਉਨ੍ਹਾਂ ਦੀ ਚਮੜੀ ਉਧੇੜ ਦਿੰਦੇ। ਇਕ ਰਾਤ ਬਿੱਲੂ ਅਤੇ ਸੰਧੂਰਾ ਕਿਸੇ ਦੇ ਬੋਰ ਦੀਆਂ ਨਾਲੀਆਂ ਤੇ ਪਟੇ ਲੈ ਕੇ ਆ ਰਹੇ ਸਨ। ਉਸੇ ਰਾਤ ਮੇਜਰ, ਬਚਨ ਅਤੇ ਫਾਕੇ-ਵੱਢ ਪਿੰਡਾਂ ਵਿਚ ਨਾਹਰੇ ਲਿਖ ਕੇ ਆ ਰਹੇ ਸਨ। ਉਨ੍ਹਾਂ ਤਿੰਨਾਂ ਕੋਲ ਬਰਛਾ, ਗੰਡਾਸਾ ਅਤੇ ਤਲਵਾਰ ਸੀ। ਦੋਵਾਂ ਧਿਰਾਂ ਦਾ ਰਾਹ ਵਿਚ ਈ ਟਾਕਰਾ ਹੋ ਗਿਆ। 'ਚੋਰ ਦੇ ਪੈਰ ਨਹੀਂ ਹੁੰਦੇ' ਦੀ ਕਹਾਵਤ ਅਨੁਸਾਰ ਬਿਲੂ ਹੋਰੀਂ ਉਨ੍ਹਾਂ ਨੂੰ ਵੇਖੰਦਿਆਂ ਸਾਰ ਸਿਰਾਂ ਉਤਲਾ ਸਮਾਨ ਸਿਟ ਕੇ ਭੱਜਣ ਦੀ ਕੋਸ਼ਿਸ਼ ਕਰਨ ਲੱਗੇ। ਬਚਨ ਹੋਰਾਂ ਦੀ ਫੁਰਤੀ ਤੇ ਦਲੇਰੀ ਸਾਹਮਣੇ ਉਨ੍ਹਾਂ ਦੇ ਸਾਂਣ ਮਾਰੇ ਗਏ। ਕੰਬਦੇ ਹੱਥ, ਹਾਲੇ ਡੱਬਾਂ ਵਿਚਲੇ ਬਾਰਾਂ ਬੋਰ ਪਸਤੌਲਾਂ ਤੱਕ ਪਹੁੰਚੇ ਈ ਸਨ ਕਿ ਐਨੇ ਨੂੰ ਬਚਨ ਹੋਰਾਂ ਨੇ ਉਨ੍ਹਾਂ ਨੂੰ ਕਾਬੂ ਕਰ ਲਿਆ। ਦੋਵੇਂ ਬਦਮਾਸ਼ ਬਚਨ ਹੋਰਾਂ ਦੀ ਮਾਰ ਨੇ ਨਿਹਾਤ ਕਰ ਦਿੱਤੇ। ਉਹ ਸਾਰਾ ਸੱਚ ਉਗਲੱਛਣ ਲਈ ਮਜਬੂਰ ਹੋ ਗਏ। ਉਨ੍ਹਾਂ ਨੇ ਆਪਣਾ ਖਹਿੜਾ ਛਡਾਉਣ ਲਈ ਸਾਫ-ਸਾਫ ਦੱਸ ਦਿੱਤਾ ਕਿ ਚਿਟਕਪੜੀਏ ਅਤੇ ਥਾਣੇ ਵਾਲਿਆਂ ਦੀ ਸ਼ਹਿ ਤੇ ਉਹ ਚੋਰੀਆਂ

ਕਰਦੇ ਹਨ। ਉਨ੍ਹਾਂ ਨੇ ਇਹ ਵੀ ਦੱਸਿਆ ਕਿ ਕਰੋੜੀ ਸ਼ਾਹ ਦੇ ਨੌਹਰੇ ਅੰਦਰਲੇ ਕਮਰੇ ਵਿਚ ਬਹੁਤ ਸਾਰਾ ਚੋਰੀ ਦਾ ਮਾਲ ਪਿਆ ਏ। ਇਹ ਸਭ ਕੁਝ ਜਾਣ ਕੇ ਉਨ੍ਹਾਂ ਤਿੰਨਾਂ ਦੇ ਚਿਹਰੇ ਖੁਸ਼ੀ ਨਾਲ ਭਰ ਗਏ। ਉਨ੍ਹਾਂ ਨੇ ਦੋਵਾਂ ਨੂੰ ਉਨ੍ਹਾਂ ਦੀਆਂ ਮੋਢੇ ਵਾਲੀਆਂ ਪੱਗਾਂ ਨਾਲ ਮੁਸ਼ਕਾਂ ਦਿੱਤੀਆਂ ਅਤੇ ਪਸਤੌਲ ਆਪਣੇ ਕਬਜੇ ਵਿਚ ਕਰ ਲਏ। ਉਨ੍ਹਾਂ ਨੂੰ ਆਪਣੇ ਸੰਦਾਂ ਦੇ ਪਰਛਾਵੇਂ ਹੇਠ ਪਿੰਡ ਦੀ ਸੱਥ ਵਿਚ ਲੈ ਆਏ। ਖਬਰ ਹਵਾ ਵਾਂਗ ਸਾਰੇ ਪਿੰਡ ਵਿਚ ਫੈਲ ਗਈ। ਅੱਧੇ ਘੰਟੇ ਅੰਦਰ ਸੱਥ ਵਿਚ ਲੋਕਾਂ ਦਾ ਐਨਾ ਇਕੱਠ ਹੋ ਗਿਆ ਕਿ ਤਿਲ ਸੁਟਣ ਨੂੰ ਵੀ ਥਾਂ ਬਾਕੀ ਨਾ ਰਹੀ। ਸਭਾਵਾਂ ਦੇ ਵਰਕਰ ਪਿਆਰ ਨਾਲ ਲੋਕਾਂ ਨੂੰ ਥਾਉਂ ਥਾਈਂ ਬਠਾਉਣ ਲੱਗੇ। ਬਚਨ ਸੱਥ ਦੇ ਉੱਚੇ ਥੜੇ ਉੱਤੇ ਖੜ੍ਹਕੇ ਸਾਰੀ ਗਲ ਲੋਕਾਂ ਨੂੰ ਦੱਸਣ ਲਗ ਪਿਆ। ਉਸ ਦੇ ਮੂਹੋਂ ਸਾਰੀ ਕਹਾਣੀ ਸੁਣਕੇ ਇਕੱਠੇ ਹੋਏ ਲੋਕਾਂ ਦੇ ਦੰਦ ਜੁੜ ਰਹੇ ਸਨ। ਅੰਤ ਬਚਨ ਨੇ ਲੋਕਾਂ ਨੂੰ ਸੰਬੋਧਨ ਕਰਕੇ ਕਿਹਾ "ਜਿੰਨਾਂ ਭਰਾਵਾਂ ਦਾ ਸਮਾਨ ਚੋਰੀ ਹੋਇਐ ਉਨਾਂ ਦਾ ਸਮਾਨ ਅਸੀਂ ਉਨ੍ਹਾਂ ਨੂੰ ਦਿਵਾ ਕੇ ਰਹਾਂਗੇ। ਮੈਂ ਸਾਰੇ ਇਕੱਠ ਨੂੰ ਬੇਨਤੀ ਕਰਦੈਂ ਕਿ ਆਪਾਂ ਇਉਂ ਬਣੇ ਬਣਾਏ ਕਰੋੜੀ ਸ਼ਾਹ ਦੇ ਨੌਹਰੇ ਵਲ ਜਾਵਾਂਗੇ। ਉਸਦੇ ਨੌਹਰੇ ਵਿਚ ਪਿਆ ਚੋਰੀ ਦਾ ਸਮਾਨ ਉਨ੍ਹਾ ਨੂੰ ਦਿੱਤਾ ਜਾਵੇਗਾ, ਜਿਨ੍ਹਾਂ ਦਾ ਹੋਇਆ।" ਬਚਨ ਦੋ ਤਿੰਨ ਮਿੰਟ ਹੋਰ ਬੋਲਦਾ ਰਿਹਾ। ਏਨੇ ਨੂੰ 'ਕਰੋੜੀ ਸ਼ਾਹ ਅਤੇ ਉਸਦੀ ਜੁੰਡਲੀ ਮੁਰਦਾਬਾਦ' ਅਤੇ 'ਲੋਕ ਏਕਤਾ ਜ਼ਿੰਦਾਬਾਦ' ਦੇ ਨਾਹਰੇ ਲੱਗਣੇ ਸ਼ੁਰੂ ਹੋ ਗਏ। ਹਫੜਾ-ਦਫੜੀ ਮੱਚ ਗਈ, ਕੁਝ ਲੋਕ ਆਪਣੇ ਘਰਾਂ ਨੂੰ ਤੁਰ ਪਏ। ਬਹੁਤੇ ਲੋਕ ਸਭਾਵਾਂ ਵਾਲਿਆਂ ਨਾਲ ਕਰੋੜੀ ਸ਼ਾਹ ਦੇ ਨੌਹਰੇ ਵਲ ਤੁਰੇ। ਦੋਵੇਂ ਨਰੜੇ ਬਦਮਾਸ਼ ਮੇਜਰ, ਫਾਕੇ-ਵੱਢ ਅਤੇ ਬਚਨ ਦੇ ਸੰਦਾਂ ਦੀ ਛਾਂ ਹੇਠ ਇਕੱਠ ਦੇ ਮੂਹਰੇ ਬੱਕਰੀਆਂ ਵਾਂਗ ਤੁਰੇ ਜਾ ਰਹੇ ਸਨ। ਇਕੱਠ ਦੇ ਪਹੁੰਚਣ ਤੋਂ ਪਹਿਲਾਂ ਈ ਕਰੋੜੀ-ਸ਼ਾਹ ਆਪਣੀ ਕਾਰ ਭਜਾਕੇ ਥਾਣੇ ਦੇ ਰਾਹ ਪੈ ਗਿਆ ਸੀ। ਬਦਮਾਸ਼ਾਂ ਨੇ ਸਭਾਵਾਂ ਵਾਲਿਆਂ ਨੂੰ ਨੌਹਰੇ ਦੇ ਕਮਰੇ ਵਿਚ ਪਏ ਚੋਰੀ ਦੇ ਸਮਾਨ ਦੇ ਜਮਾਂ ਉੱਤੇ ਖੜ੍ਹਾ ਦਿੱਤਾ। ਲੋਕਾਂ ਨੇ ਪੰਦਰਾਂ-ਵੀਹ ਮਿੰਟਾਂ ਦੇ ਅੰਦਰ-ਅੰਦਰ ਸਾਰਾ ਸਮਾਨ ਕਮਰੇ 'ਚੋਂ ਬਾਹਰ ਕੱਢ ਕੇ ਬੀਹੀ ਵਿੱਚ ਢੇਰ ਲਾ ਦਿੱਤਾ। ਬਚਨ, ਫਾਕੇ-ਵੱਢ ਅਤੇ ਮੇਜਰ ਸਾਰੇ ਸਮਾਨ ਨੂੰ ਲੋਕਾਂ ਵਿਚ ਵੰਡਣ ਲੱਗ ਪਏ ਜਿਵੇਂ ਕਿਸੇ ਦਾ ਸੀ। ਹਾਲੇ ਉਨ੍ਹਾਂ ਨੇ ਕੰਢਿਆਂ ਵਾਲੀ ਲੋਹੇ ਦੀ ਤਾਰ, ਬੋਰਾਂ ਦੀਆਂ ਨਾਲੀਆਂ ਟਰੈਕਟਰਾਂ ਦੇ ਹੱਲ ਆਦਿ ਹੀ ਵੰਡੇ ਸਨ।

ਕਿ ਐਨੇ ਨੂੰ ਪੁਲੀਸ ਵਾਲਿਆਂ ਦੀ ਜੀਪ ਅਤੇ ਕਰੋੜੀ ਸ਼ਾਹ ਦੀ ਕਾਰ ਆ ਰੁਕੀ। ਸਾਰਾ ਸਮਾਨ ਬੀਹੀ ਵਿਚ ਪਿਆ ਵੇਖਕੇ ਕਰੋੜੀ ਸ਼ਾਹ ਹੱਕਾ-ਬੱਕਾ ਰਹਿ ਗਿਆ। ਉਸਦੇ ਚਿਤ-ਚੇਤੇ ਵੀ ਨਹੀਂ ਸੀ ਕਿ ਗੱਲ ਇਥੋਂ ਤੱਕ ਪਹੁੰਚ ਜਾਵਗੀ। ਉਸਦੇ ਬੱਗੇ ਫੂਸ ਹੋਏ ਮੂੰਹ ਵਲ ਵੇਖ ਕੇ ਠਾਣੇਦਾਰ ਦਾ ਦਿਲ ਧੱਕ-ਧੱਕ ਕਰਨ ਲੱਗਾ। ਉਸਦੇ ਆਸ ਪਾਸ ਦਸ ਬਾਰਾਂ ਸਿਪਾਹੀ ਖੜੇ ਸਨ। ਥਾਣੇਦਾਰ ਮਨ ਤੇ ਕਾਬੂ ਪਾਉਂਦਾ ਬਚਨ ਹੋਰਾਂ ਵਲ ਤੱਕ ਕੇ ਬੋਲਣ ਲੱਗਿਆ "ਇਹ ਸਭ ਕੁਝ ਕਰਨ ਦਾ ਤੁਹਾਨੂੰ ਕੋਈ ਹੱਕ ਨਹੀਂ ਸੀ। ਤੁਸੀ ਗੈਰ ਕਾਨੂੰਨੀ ਕੀਤੀ ਐ।"

"ਆਪਣੇ ਚੋਰਾਂ ਨੂੰ ਫੜਨ ਦਾ ਕੀ ਲੋਕਾਂ ਨੂੰ ਕੋਈ ਹੱਕ ਨਹੀਂ ?" ਬਚਨ ਥਾਣੇਦਾਰ ਦੀਆਂ ਅੱਖਾ ਵਿਚ ਤੱਕਦਾ ਬੋਲਿਆ।

'"ਆਪਣੇ ਸਮਾਨ ਦਾ ਬੰਦੋਬਸਤ ਰਖਣ ਦਾ ਅਤੇ ਚੋਰਾਂ ਨੂੰ ਫੜਨ ਦਾ, ਕਾਨੂੰਨ ਲੋਕਾਂ ਨੂੰ ਹੱਕ ਕਿਉਂ ਨਹੀਂ ਦਿੰਦਾ ?" ਮੇਜਰ ਪੂਰੇ ਜੋਸ਼ ਵਿਚ ਬੋਲੀ ਗਿਆ "ਕਾਨੂੰਨ ਮਿਹਨਤਕਸ਼ ਅਤੇ ਗਰੀਬਾਂ ਦਾ ਚੋਰੀ ਕੀਤਾ ਸਮਾਨ ਖਰੀਦਣ ਲਈ ਕਰੋੜੀ-ਸਾਹ ਹੋਰਾਂ ਨੂੰ ਹੱਕ ਦਿੰਦੈ ?'"

"ਲੁਟੇਰਿਆਂ ਦੇ ਗੁੰਡੇ ਬਦਮਾਸ਼.. ?" ਬਚਨ, ਥਾਣੇਦਾਰ ਦੇ ਪੈਰਾਂ,ਚ ਸੰਧੂਰੇ ਹੋਰਾਂ ਤੋਂ ਖੋਹੇ ਪਸਤੌਲ ਵਗਾਹ ਕੇ ਮਾਰਦਾ ਮੂੰਹ ਵਿਚਲੀ ਗੱਲ ਪੂਰੀ ਕਰਨ ਲੱਗਾ "ਇਹਨਾਂ ਨਾਲ ਲੋਕਾਂ ਦੇ ਘਰੀਂ ਅਤੇ ਖੇਤੀਂ ਡਾਕੇ ਮਾਰ ਸਕਦੇ ਨੇ, ਕੀ ਇਸ ਦੀ ਕਾਨੂੰਨ ਇਜ਼ਾਜਤ ਦਿੰਦੈ... ?"

ਬਸ ਫੇਰ ਕੀ ਸੀ ਬਚਨ,ਮੇਜਰ ਅਤੇ ਫਾਕੇ-ਵੱਢ ਦੇ ਪਿਛੋਂ ਹੋਰ ਕਿੰਨੇ ਹੀ ਸਭਾ ਦੇ ਮੇਂਬਰ ਤੇ ਆਮ ਲੋਕ ਕਰੋੜੀ ਸਾਹ ਅਤੇ ਥਾਣੇਦਾਰ ਵਲ ਝਈਆਂ ਲੈ-ਲੈ ਕੇ ਪੈਣ ਲੱਗ ਪਏ। ਲੋਕਾਂ ਦੀਆਂ ਕੜਕਵੀਆਂ ਆਵਾਜ਼ਾਂ ਵਿਚ ਕਰੋੜੀ ਸ਼ਾਹ ਦੀ ਮਿਆਂ ਮਿਆਂ ਗੁਆਚ ਰਹੀ ਸੀ। ਥਾਣੇਦਾਰ ਨੂੰ ਕੁਝ ਸੁਝਦਾ ਨਹੀਂ ਸੀ ਕਿ ਉਹ ਕਰੇ ਤਾਂ ਕੀ ਕਰੇ ? ਅੰਤ ਉਸਨੇ ਬਿਲੂ ਅਤੇ ਸੰਧੂਰਾ ਸਿਪਾਹੀਆਂ ਵਾਲੀ ਜੀਪ ਵਿਚ ਚੜ੍ਹਾਏ, ਆਪ ਪੈਰਾਂ ਵਿਚੋਂ ਚੱਕੇ ਪਸਤੌਲ ਸਾਂਭਦਾ ਕਰੋੜੀ ਸ਼ਾਹ ਵਾਲੀ ਕਾਰ ਵਿਚ ਜਾ ਬੈਠਾ। ਅੱਖ ਦੇ ਫੇਰ ਵਿਚ ਕਾਰ ਅਤੇ ਜੀਪ ਹਵਾ ਹੋਈਆਂ। ਇਸ ਘਟਨਾ ਨੇ ਸਭਾਵਾਂ ਵਾਲਿਆਂ ਦੇ ਹੌਂਸਲੇ ਬੁਲੰਦ ਕਰ ਦਿਤੇ। ਚਿਟਕਪੜੀਏ, ਲੱਖੇ ਸਰਪੰਚ ਤੇ ਕਰੋੜੀ ਸ਼ਾਹ ਦੇ ਮਾਪੇ ਮਰ ਗਏ। ਇਸ ਘਟਨਾ ਅਤੇ ਠੇਕੇ ਬਾਰੇ ਸਲਾਹ ਮਸ਼ਵਰਾ ਕਰਨ ਲਈ ਚਟਕਪੜੀਆ ਅਤੇ ਲੱਖਾ ਸਰਪੰਚ ਇੱਕਠੇ ਹੋ ਕੇ ਬੈਠੇ

ਸਨ। ਉਹ ਦੋਵੇਂ ਆਪਸ ਵਿਚ ਵਿਚਾਰ ਵਟਾਂਦਰਾ ਕਰ ਰਹੇ ਸਨ। ਐਨੇ ਨੂੰ ਮੋਢੇ ਦੁਨਾਲੀ ਪਾਈ, ਧੂੰਹਵੇਂ ਚਾਦਰੇ ਨੂੰ ਬੋਚਦਾ ਘੁੱਕਰ ਲੜਖੜਾਉਂਦਾ ਹਵੇਲੀ ਅੰਦਰ ਆਇਆ। ਉਸਦੀਆਂ ਮੋਟੀਆਂ-ਮੋਟੀਆਂ ਅੱਖਾਂ 'ਚੋਂ ਡੁਲ੍ਹਦਾ ਵਹਿਸ਼ੀਪਣਾ, ਜਬਾੜਿਆਂ ਦਾ ਹੇਠਾਂ ਨੂੰ ਲੰਮਕਦਾ ਮਾਸ, ਕੁੱਤੇ ਦੀ ਪੂਛ ਵਰਗੀਆਂ ਮੁੱਛਾਂ ਅਤੇ ਮਾਵੇ ਵਾਲੀ ਪੱਗ ਦਾ ਕੰਨ ਕੋਲ ਲੰਮਕਦਾ ਲੜ, ਉਸਨੂੰ ਸਿਰੇ ਦਾ ਗੁੰਡਾ ਸਿੱਧ ਕਰ ਰਿਹਾ ਸੀ। ਉਹ ਥਥਲਾਉਂਦੀ ਜਬਾਨ 'ਚ ਬੋਲਣ ਲੱਗਿਆ -"ਮੀਟ ਜਮਾ ਬਣ ਗਿਆ...ਆਖੋਂ ਤਾਂ ਚੱਕ ਲਿਆਉਨੇ।" ਘੁੱਕਰ ਦੀ ਇਹ ਖੂਬੀ ਸੀ ਕਿ ਉਹ ਜਿਉਂ ਜਿਉਂ ਸ਼ਰਾਬੀ ਹੁੰਦਾ ਜਾਂਦਾ ਤਿਉਂ-ਤਿਉਂ ਉਸਨੂੰ ਹੋਸ਼ ਆਉਂਦੀ ਜਾਂਦੀ।

-"ਕਿਉਂ ਸਰਪੰਚਾ . ?" ਚਿਟਕਪੜੀਏ ਨੇ ਲੱਖੇ ਦੇ ਸਿਰ ਉਤਲੀ ਨੀਲੀ ਪੱਗ ਵੱਲ ਤਕਦਿਆਂ ਕਿਹਾ-"ਮੇਰਾ ਖਿਆਲ ਐ ਗੱਲਾਂ ਕਰਨ ਦੇ ਨਾਲ ਨਾਲ ਆਪਾਂ ਪੈਗ ਵੀ ਲਾਉਂਦੇ ਰਹਾਂਗੇ। ਉਂਜ ਵੀ ਸ਼ਾਮ ਹੋ ਚੱਲੀ ਐ ।" ਆਪਣੇ ਗੁੱਟ ਉਤਲੀ ਘੜੀ ਤਕਦਿਆਂ ਉਸਨੇ ਗੱਲ ਪੂਰੀ ਕੀਤੀ। ਘੜੀ ਸ਼ਾਮ ਦੇ ਪੰਜ ਵਜਾ ਰਹੀ ਸੀ।

-"ਤੇਰੀ ਇੱਛਾ ਐ ..।" ਲੱਖੇ ਨੇ ਮੋਟੀਆਂ ਮੁਛਾਂ ਮਰੋੜਦਿਆਂ ਜਵਾਬ ਦਿਤਾ।

ਘੁੱਕਰ ਹੇਠੋਂ ਮੀਟ ਲੈਣ ਚਲਾ ਗਿਆ। ਨੌਕਰ ਪਾਣੀ ਦਾ ਜੱਗ ਭਰ ਲਿਆਇਆ ਨੌਕਰ ਨੇ ਚਿਟਕਪੜੀਏ ਦੇ ਹੁਕਮ ਅਨੁਸਾਰ ਅਲਮਾਰੀ ਵਿਚੋਂ ਟਰੇਅ ਕੱਢ ਕੇ ਮੇਜ਼ ਉੱਤੇ ਧਰੀ। ਦੋ ਚਮਚੇ ਅਤੇ ਚੀਨੀ ਦੀ ਵੱਡੀ ਪਲੇਟ ਟਰੇਅ ਵਿਚ ਜਚਾਈ। ਕੱਚ ਦੇ ਗਲਾਸ ਵੀ ਟਰੇਅ ਵਿਚ ਰੱਖ ਦਿੱਤੇ। ਪਾਣੀ ਦਾ ਜੱਗ ਵੀ ਟਰੇਅ ਕੋਲ ਧਰਿਆ। ਨੌਕਰ ਤੋਂ ਫੜੀ ਵਿਸਕੀ ਦੀ ਬੋਤਲ ਦਾ ਡਾਟ ਚਿਟਕਪੜੀਏ ਨੇ ਕਾਅੜ ਦੇਕੇ ਭੰਨਿਆ। ਘੁੱਕਰ ਮੀਟ ਵਾਲਾ ਪ੍ਰੈਸ਼ਰ-ਕੂਕਰ ਲੈ ਆਇਆ। ਭਾਫਾਂ ਛੱਡਦੇ ਮੀਟ ਨਾਲ ਉਸ ਨੇ ਚੀਨੀ ਦੀ ਪਲੇਟ ਭਰੀ, ਬਾਕੀ ਮੀਟ ਰੋਟੀ ਨਾਲ ਖਾਣ ਵਾਸਤੇ ਢੱਕ ਕੇ ਪਰ੍ਹਾਂ ਰੱਖ ਦਿੱਤਾ ਅਤੇ ਆਪ ਹੇਠਾਂ ਚਲਾ ਗਿਆ। ਨੌਕਰ ਨੇ ਮਾਲਕ ਦੇ ਹੁਕਮ ਅਨੁਸਾਰ ਬਿਜਲੀ ਦੀ ਟਿਊਬ ਦਾ ਬਟਨ ਨੱਪਿਆ। ਸਾਰੀ ਹਵੇਲੀ ਚਾਨਣ ਨਾਲ ਭਰ ਗਈ। ਨੌਕਰ ਹਵੇਲੀ ਤੋਂ ਬਾਹਰ ਜਾ ਬੈਠਾ। ਉਨ੍ਹਾਂ ਦੋਵਾਂ ਦੇ ਹੱਥਾਂ ਵਿਚਲੇ ਵਿਸਕੀ ਨਾਲ ਅੱਧੇ ਅੱਧੇ ਕੀਤੇ ਗਲਾਸ ਆਪਸ ਵਿਚ ਵੱਜ ਕੇ ਠਣਕੇ, ਫੇਰ ਉਨ੍ਹਾਂ ਦੇ ਮੂੰਹ ਨੂੰ ਲੱਗ ਗਏ।

-"ਸਾਰੇ ਪੰਗਿਆਂ ਦੀ ਜੜ੍ਹ ਐਮ.ਐਲ.ਏ. ਸਾਹਬ ! ਜਸਪਾਲ, ਜੱਗਰ ਤੇ ਬੂਟੇ ਹੋਰੀਂ ਨੇ। ਉਹੀ ਤਿੰਨੇ ਮੇਜਰ ਹੋਰਾਂ ਨੂੰ ਚੁਕਦੇ ਨੇ ਆ ਆ ਕੇ।" ਲਖੇ ਸਰਪੰਚ ਨੇ

ਖਾਲੀ ਕੀਤਾ ਗਲਾਸ ਮੇਜ ਤੇ ਧਰਕੇ ਗੱਲ ਪੂਰੀ ਕੀਤੀ। ਉਹ ਸਭਾਵਾਂ ਦੇ ਤਿੰਨੇ ਸਿਰ ਕੱਢ ਆਗੂਆਂ ਨੂੰ ਘੱਲਾਂ ਦੀ ਜੜ੍ਹ ਸਮਝਦਾ ਸੀ।

-"ਅਸਲ 'ਚ ਉਨ੍ਹਾਂ ਨੂੰ ਵੀ ਸਰਪੰਚਾ! ਨਕਸਲਬਾੜੀਏ ਚੁਕਦੇ ਨੇ……।" ਪਲੇਟ ਵਿਚੋਂ ਚਮਚ ਉਤੇ ਮੀਟ ਦੀ ਬੋਟੀ ਚੜ੍ਹਾਉਂਦਾ ਚਿਟਕਪੜੀਆ ਮੂੰਹ ਵਿਚਲੀ ਗੱਲ ਕਰੀ ਗਿਆ। -"…ਹੁਣ ਉਨ੍ਹਾਂ ਨੇ ਆਪਣਾ ਰਾਹ ਬਦਲ ਲਿਐ। ਮੈਨੂੰ ਪਤਾ ਲਗਿਐ ਨਵਦੀਪ ਨਾਂ ਦੇ ਕਿਸੇ ਨਕਸਲਬਾੜੀਏ ਦਾ ਆਉਣ ਜਾਣ ਬਚਨ ਅਤੇ ਮੇਜਰ ਦੇ ਘਰ ਐ। ਹੁਣ ਆਪਣੇ ਸਾਹਮਣੇ ਦੋ ਕੰਮ ਕਰਨ ਵਾਲੇ ਨੇ। ਪਹਿਲਾ ਕੰਮ ਨਵਦੀਪ ਤੇ ਦੂਸਰੇ ਨਕਸਲੀਆਂ ਨੂੰ ਪੁਲਸ ਨੂੰ ਫੜਾਉਣ ਲਈ ਸਭਾਵਾਂ ਵਾਲਿਆਂ 'ਚੋਂ ਕੋਈ ਨਾ ਕੋਈ ਬੰਦਾ ਗੰਢਣਾ ਚਾਹੀਦਾ ਹੈ। ਦੂਜੀ ਗਲ ਜੇ ਆਪਾਂ ਠੇਕਾ ਨਾ ਬਣਾ ਸਕੇ ਤਾਂ ਸਭਾਵਾਂ ਵਾਲਿਆਂ ਦੀ ਦਣ ਪੈਜੂਗੀ। ਆਪਣਾ ਮਾਣ - ਤਾਣ ਪਿੰਡਾਂ ਚੋਂ ਘਟ ਜਾਊ। ਠੇਕਾ ਉਥੇ ਲਾਜਮੀ ਬਣਨਾ ਚਾਹੀਦੈ।" ਚਮਚੇ ਤੇ ਚੜ੍ਹਾਇਆ ਮੀਟ ਚਬਣਾ ਸ਼ੁਰੂ ਕੀਤਾ ਉਹ ਦੋਵੇਂ ਕਿੰਨਾਂ ਚਿਰ ਹੋਰ ਸ਼ਰਾਬ ਪੀਂਦੇ, ਮੀਟ ਖਾਂਦੇ ਨਕਸਲਬਾ-ਬਾੜੀਆਂ ਨੂੰ ਫੜਾਉਣ ਲਈ, ਕੋਈ ਬੰਦਾ ਨਾ ਗੰਢਣ ਵਾਸਤੇ ਸੋਚ ਵਿਚਾਰ ਕਰਦੇ ਰਹੇ। ਉਨ੍ਹਾਂ ਨੂੰ ਕੋਈ ਕੰਮ ਦਾ ਬੰਦਾ ਨਾ ਜਚਿਆ। ਬੰਦਾ ਗੰਢਣ ਦਾ ਮਸਲਾ ਅਗਾਂਹ ਤੇ ਰੱਖ ਲਿਆ। ਫੇਰ ਉਹ ਠੇਕੇ ਦੇ ਮਸਲੇ ਨੂੰ ਵਿਚਾਰਨ ਲਗੇ।

-"ਭਲਾਂ ਪੰਚਾਇਤ ਕੋਲ ਵੀ ਉਹ ਆਏ ਸੀ, ਉਹ ਠੇਕੇ ਦੇ ਸਬੰਧ 'ਚ?" ਚਿਟਕਪੜੀਏ ਨੇ ਵਿਸਕੀ ਗਲਾਸ 'ਚ ਪਾਉਂਦੇ ਪੁਛਿਆ।

- "ਆਹੋ ਆਏ ਸੀ, ਪਰ ਅਸੀਂ ਤਾ ਤਿਲ੍ਹਾਂ ਦੀ ਪੂਲ੍ਹੀ ਵਾਂਗੂ ਝਾੜ ਕੇ ਮੋੜਤਾ ਢੇਡਾਂ ਨੂੰ।" ਲੱਖੇ ਢਿੱਡਲ ਨੇ ਚੀਚੀ ਵਿਚਲੀ ਸੋਨੇ ਦੀ ਮੁੰਦਰੀ ਟੋਹੀ।

- "ਫੇਰ ਤਾਂ ਮਾਅਰਕੇ ਦੀ ਗਲ ਕੀਤੀ ਤੁਸੀਂ।" ਚਿਟਕਪੜੀਆ ਗਲਾਸ ਵਿਚਲੀ ਸਾਰੀ ਸ਼ਰਾਬ ਇਕੋ ਸਾਹ ਹੀ ਸੜ੍ਹਕ ਗਿਆ। ਖਾਲੀ ਗਲਾਸ ਮੇਜ਼ ਤੇ ਰੱਖ ਕੇ ਮੁੱਛਾਂ ਉਤੋਂ ਦੀ ਹੱਥ ਫੇਰਦਾ ਬੋਲਣ ਲੱਗਾ - "ਪਿੰਡ ਵਿਚਲੇ ਆਪਣੇ ਬੰਦਿਆਂ ਤੋਂ ਆਪਾਂ ਨੂੰ ਸਭਾਵਾਂ ਵਾਲਿਆਂ ਦੇ ਖਿਲਾਫ ਪ੍ਰਚਾਰ ਕਰਵਾਉਣਾ ਚਾਹੀਦੈ। ਲੋਕਾਂ ਵਿਚੋਂ ਨਕਸਲਬਾੜੀਆਂ ਤੇ ਸਭਾਵਾਂ ਵਾਲਿਆਂ ਨੂੰ ਨਿਖੇੜਨ ਲਈ ਕੋਈ ਮੌਕਾ ਹੱਥੋਂ ਨਹੀਂ ਜਾਣ ਦੇਣਾ ਚਾਹੀਦਾ।" ਉਹ ਗੰਭੀਰਤਾ ਨਾਲ ਸੋਚ ਵਿਚਾਰ ਕਰਨ ਲਗ ਪਏ ਕਿ ਨਕਸਲਬਾੜੀਆਂ ਅਤੇ ਸਭਾਵਾਂ ਵਾਲਿਆਂ ਨੂੰ ਕਿਵੇਂ ਬਦਨਾਮ ਕੀਤਾ ਜਾਵੇ। ਉਹ ਹਾਲੇ ਇਹ ਸਾਜਸ਼ ਘੜ ਹੀ ਰਹੇ ਸਨ ਕਿ ਐਨੇ ਨੂੰ ਉਨ੍ਹਾਂ ਦਾ ਧਿਆਨ ਬੇ- ਜ -

-ਮੀਨਿਆਂ ਦੇ ਵਿਹੜੇ ਵਲੋਂ ਆ ਰਹੀ ਸਪੀਕਰ ਦੀ ਆਵਾਜ਼ ਨੇ ਖਿਚਿਆ ਉਹ ਆਵਾਜ਼ ਨੂੰ ਧਿਆਨ ਨਾਲ ਸੁਣਨ ਲੱਗੇ। -

-"ਨਗਰ ਨਿਵਾਸੀਓ ! ਤੁਸੀਂ ਸਾਰੇ ਜਾਣਦੇ ਹੀ ਹੋ ਕਿ ਪਿੰਡ ਦਾ ਧੱਕੜ -ਸ਼ਾਹ ਅਤੇ ਚਿਟਕਪੜੀਆ ਹਰੀਜਨਾਂ ਦੇ ਵਿਹੜੇ ਸ਼ਰਾਬ ਦੇ ਠੇਕੇ ਦਾ ਕੰਜਰਖਾਨਾ ਖੋਲ੍ਹ ਕੇ ਸਾਡੀ ਅਣਖ ਨੂੰ ਵੰਗਾਰ ਰਿਹਾ ਹੈ। ਇਥੋਂ ਦੀ ਮਜਦੂਰ ਸਭਾ ਉਸਦੇ ਇਸ ਕੰਜਰਖਾਨੇ ਨੂੰ ਬੰਦ ਕਰਵਾ ਕੇ ਹੀ ਰਹੇਗੀ। ਇਸੇ ਮਸਲੇ ਦੇ ਸਬੰਧ 'ਚ ਹੁਣੇ ਹਰੀ-ਜਨਾਂ ਦੀ ਧਰਮਸ਼ਾਲਾ ਵਿਚ ਖਾੜਕੂ ਰੈਲੀ ਹੋ ਰਹੀ ਹੈ। ਇਸ ਰੈਲੀ ਨੂੰ ਨੌਜਵਾਨ ਸਭਾ ,ਮਜਦੂਰ ਸਭਾ ਅਤੇ ਕਿਸਾਨ ਸਭਾ ਦੇ ਆਗੂ ਸੰਬੋਧਨ ਕਰਨਗੇ -..- ।" ਸਪੀਕਰ ਵਿਚੋਂ ਆ ਰਹੀ ਆਵਾਜ਼ ਸੁਣਕੇ ਚਿਟਕਪੜੀਏ ਦੇ ਮੂੰਹ ਵਿਚਲੀ ਮੀਟ ਦੀ ਬੱਟੀ ਫੁੱਲ ਗਈ।

-"ਆਵਾਜ਼ ਮੇਜਰ ਢੇਡ ਦੀ ਲਗਦੀ ਐ। ਜਾਤ ਦੀ ਕੋਹੜਕਿਰਲੀ ਤੇ ਸਤੀਰਾਂ ਨੂੰ ਜੱਫ਼ੀਆਂ ----।" ਲੱਖਾ ਸਰਪੰਚ ਸੱਪ ਵਾਂਗ ਫੁੰਕਾਰਾ ਮਾਰਦਾ ਸਿਰ ਹਲਾਉਣ ਲੱਗਾ। "ਢੇਡਾਂ ਤੋਂ ਜੁਆਕ ਨੀ ਪਾਲੇ ਜਾਂਦੇ।" ★★

## ੧੯

-"ਫਾਕੇ-ਵੱਢਾ ! ਬਸ ਮੈਂ ਹੁਣੇ ਆਇਆ, ਘਰੇ ਹੋ ਆਵਾਂ...।" ਮੇਜਰ ਨੇ ਫਾਕੇ-ਵੱਢ ਦੀ ਆਬਾਦੀ ਵਿੱਚ ਪਾਏ ਛੱਤੜੇ ਹੇਠਾਂ ਡਹੇ ਮੰਜਿਆਂ ਉਤੇ ਬੈਠੇ ਨਵਦੀਪ ਹੋਰਾਂ ਕੋਲ ਖੜੇ ਠੋਡੀ ਉਤਲੀ ਦਾੜ੍ਹੀ ਵਾਲੇ ਵੱਲ ਤੱਕਿਆ। ਛੱਤੜੇ ਦੇ ਇਕ ਪਾਸੇ ਮੈਲੀ ਮੱਝ ਅਤੇ ਦੋ ਬੱਕਰੀਆਂ ਖੜੀਆਂ ਸਨ। ਉਨ੍ਹਾਂ ਦੇ ਮੰਜਿਆਂ ਕੋਲ ਪਏ ਟੁੱਟੇ ਜਿਹੇ ਮੇਜ਼ ਉਤੇ ਲਾਲਟੈਣ ਜਾਗ ਰਹੀ ਸੀ।

-"ਘਰੇ ਕੀ ਤੇਰੇ ਅੰਬ ਲਾਏ ਨੇ ?" ਫਾਕੇ-ਵੱਢ ਘਰ ਵਾਲੀ ਪ੍ਰੀਤੋ ਤੋਂ ਰੋਟੀਆਂ ਵਾਲੀ ਥਾਲੀ ਫੜਦਾ ਮੇਜਰ ਦੇ ਮੁਸ਼ਕੀ ਚਿਹਰੇ ਵੱਲ ਤੱਕਦਾ ਬੋਲਿਆ। -"ਰੋਟੀਆਂ ਦੀ ਝੁਲਸਣੀਐਂ, ਦੋ ਐਥੇ ਝੁਲਸ ਲੀਂ।"

ਛੋਰੀ ਵੱਲ ਨਵਦੀਪ ਨੇ ਤੱਕਿਆ - "ਰੋਟੀਆਂ ਬਥੇਰੀਆਂ ਨੇ।"

-"ਰੋਟੀਆਂ ਪਿੱਛੇ ਤਾਂ ਕਾਹਨੂੰ ਜਾਨਾਂ ਸਾਥੀ! ਨਹਾਉਣ ਦੀ ਤਾਂਘ ਜੀ ਐ। ਸਾਰੇ ਦਿਨ ਦੇ ਕੰਮ ਨਾਲ ਸਰੀਰ ਅੰਬਿਆ ਪਿਐ।"

-"ਜਾਹ ਵੇ ਜਾਹ...।" ਛੱਤੜੇ ਨਾਲ ਦੀ ਝਲਾਨੀ 'ਚੋਂ ਪ੍ਰੀਤੋ ਬੋਲੀ "ਨਾਲੇ ਮੇਰੀ ਭੈਣ ਨੂੰ ਨਾਲ ਲੈ ਆਈਂ। ਬਾਈ ਨੂੰ ਮਿਲਣ ਨੂੰ ਤਰਕਾਉਂਦੀ ਸੀ ਉਹ ਕਦੋਂ ਦੀ।" ਮੇਜਰ ਦੇ ਘਰ ਗਏ ਨਵਦੀਪ ਨੂੰ ਲਗਪਗ ਦੋ ਮਹੀਨੇ ਹੋ ਗਏ ਸਨ। ਉਸਨੂੰ ਮਿਲਣ ਲਈ ਸੀਤੋ ਉਤਾਵਲੀ ਸੀ। ਮੇਜਰ ਨੂੰ ਵੀ ਉਸਨੇ ਕਈ ਵਾਰ ਕਿਹਾ ਸੀ- "ਤੂੰ ਤਾਂ ਬਾਈ ਨੂੰ ਬਾਹਰ ਅੰਦਰ ਮਿਲ ਲੈਨੈਂ, ਮੈਨੂੰ ਵੀ ਕਿਤੇ ਮਿਲਾਦੇ।"

-"ਫੇਰ ਤਾਂ ਬਈ ਸਾਥੀਆ ਜਰੂਰ ਜਾਹ।" ਨਵਦੀਪ ਨੇ ਆਖਿਆ ਮੇਜਰ ਚਾਦਰਾ ਮੋਢੇ ਤੇ ਧਰਕੇ ਤੁਰ ਗਿਆ। ਉਨ੍ਹਾਂ ਨੇ ਰੋਟੀ ਖਾਣੀ ਸ਼ੁਰੂ ਕਰ ਦਿੱਤੀ।

-"ਸਰੋਂ ਦਾ ਸਾਗ ਤਾਂ ਕੁਝ ਦਿਨ ਦਾ ਪ੍ਰਾਹੁਣੈ...ਬਸ ਹੁਣ ਤਾਂ।" ਫਾਕੇ ਵੱਢ ਨੇ ਘਿਓ ਚਿਉਂਦੇ ਸਾਗ ਦੀ ਬਾਟੀ ਛੰਨੇ ਵਿੱਚ ਉਲੱਦੀ।

-"ਰੁੱਤ-ਰੁੱਤ ਦਾ ਮੇਵਾ ਹੁੰਦੈ ਬਾਈ।" ਜੱਗਰ ਨੇ ਹੁੰਗਾਰਾ ਭਰਿਆ। ਰੋਟੀ ਤੋਂ ਵਿਹਲੇ ਹੋ ਕੇ ਉਹ ਤਿੰਨੇ ਜਣੇ ਆਪਸ ਵਿੱਚ ਗੱਲੀਂ ਪੈ ਗਏ। ਫਾਕੇ-ਵੱਢ ਝਲਾਨੀ 'ਚ ਚਲਾ ਗਿਆ। ਸਾਰਿਆਂ ਤੋਂ ਛੋਟੀ ਉਮਰ ਦੇ ਪੱਪੂ ਜਿਹੇ ਈਸ਼ਰ ਨੂੰ ਨਵਦੀਪ ਪੁੱਛਣ ਲੱਗਿਆ -"ਹੋਰ ਸੁਣਾ ਬਈ ਸਾਥੀਆ! ਤੇਰੇ ਪਿੰਡ ਵਾਲੀ ਸਭਾ ਦਾ ਕੀ ਹਾਲ ਐ।"

-"ਢਿੱਲਾ ਈ ਐ ਕੁਛ ਸਾਥੀ...।" ਈਸ਼ਰ ਰੁਕ ਕੇ ਫੇਰ ਬੋਲਿਆ - ਗੁੰਡੇ ਮਛਰੇ ਫਿਰਦੇ ਐ।"

-"ਗੁੰਡਿਆਂ ਨੂੰ ਤਾਂ ਪੁਲਸ ਵਾਲਿਆਂ ਨੇ ਲਾਇਸੰਸ ਵੀ ਦਿਵਾਤੇ।" ਜੱਗਰ ਦਾ ਚਿਹਰਾ ਭੱਖਣ ਲੱਗਿਆ - "ਉਹੀ ਗੁੰਡੇ ਸ਼ੇਰ ਬਣੇ ਫਿਰਦੇ ਨੇ, ਜਿਹੜੇ ਪਹਿਲਾਂ ਮੂਤਦੇ ਹੁੰਦੇ ਸੀ।"

-"ਲਹਿਰ 'ਚ ਉਤਰਾ-ਚੜਾਅ ਆਉਂਦੇ ਈ ਐ ਸਾਥੀ" ਕੱਚੀ ਦਾੜ੍ਹੀ ਵਾਲਾ ਜਸਪਾਲ, ਜੱਗਰ ਦੇ ਭੱਖੇ ਮੂੰਹ ਵੱਲ ਤੱਕ ਕੇ ਮੁਸਕਰਾਇਆ। "ਗੁੰਡਿਆਂ ਦੀ ਦਹਿਸ਼ਤ ਤੋੜਨ ਵਾਸਤੇ ਆਪਾਂ ਨੂੰ ਤਹੱਮਲ ਨਾਲ ਸੋਚ ਵਿਚਾਰ ਕਰਨੀ ਚਾਹੀਦੀ ਐ।" ਨਵਦੀਪ ਨੇ ਜੱਗਰ ਦੀਆਂ ਦਗ ਰਹੀਆਂ ਅੱਖਾਂ ਵੱਲ ਮੋਹ ਨਾਲ ਤੱਕਿਆ।

"ਤਹੱਮਲ - ਤਹੁਮਲ 'ਚ ਕਾਈਆ ਕਰਵਾਓਂਗੇ ਲਹਿਰ ਦਾ ਭਾਈ।" ਜੱਗਰ ਨੇ ਦਲੀਲ ਦਿੱਤੀ। ਉਹ ਕਿੰਨਾਂ ਚਿਰ ਈਸ਼ਰ ਦੇ ਪਿੰਡ ਦੇ ਗੁੰਡਿਆਂ ਬਾਰੇ ਸੋਚ ਵਿਚਾਰ ਕਰਦੇ ਰਹੇ। ਐਨੇ ਨੂੰ ਫ਼ਾਕੇ-ਵੱਢ ਆ ਗਿਆ। ਉਸਤੋਂ ਥੋੜਾ ਸਮਾਂ ਮਗਰੋਂ ਸੀਤੋ ਆ ਗਈ।

-"ਸੱਸਰੀ ਕਾਲ ਬਾਈ...।"ਸੀਤੋ ਅੱਧ ਕੁ ਦੀ ਹੋ ਕੇ ਨਵਦੀਪ ਵਾਲੇ ਮੰਜੇ ਦੀ ਬਾਹੀ ਉੱਤੇ ਬਹਿ ਗਈ। ਉਸਦੀ ਸਤਿ ਸ੍ਰੀ ਅਕਾਲ ਦਾ ਜਵਾਬ ਦੇਕੇ ਬੂਟ ਨੂੰ ਆਪਣੀ ਬੁੱਕਲ ਵਿੱਚ ਲੈਂਦਿਆਂ ਨਵਦੀਪ ਨੇ ਪੁਛਿਆ-"ਭੈਣੇ ! ਹੋਰ ਤਾਂ ਚੜ੍ਹਦੀਆਂ ਕਲਾਂ ਚੋਂ ਆ ਨਾ।"

-"ਥੋਡੀ ਮਿਹਰ ਐ ਬਾਈ......।"

ਹੌਲੀ ਹੌਲੀ ਜਸਪਾਲ, ਜੱਗਰ ਹੋਰੀਂ ਵੀ ਸੀਤੋ ਨਾਲ ਗੱਲੀਂ ਪੈ ਗਏ। ਫਾਕੇ-ਵੱਢ ਨੇ ਥਾਂ ਤੰਗ ਹੋਣ ਕਾਰਨ ਦੋ ਮੰਜੇ ਹੋਰ ਜੋੜਕੇ ਡਾਹੇ। ਇਕ ਮੰਜੇ ਉੱਤੇ ਸੀਤੋ ਤੇ ਪ੍ਰੀਤੋ ਬੈਠ ਗਈਆਂ। ਦੂਜੇ ਮੰਜੇ ਉਤੇ ਮੇਜਰ ਅਤੇ ਫਾਕੇ-ਵੱਢ ਬੈਠੇ। ਬਚਨ ਵੀ ਆ ਗਿਆ ਸੀ।

-"ਸਾਥੀਓ ! ..।" ਨਵਦੀਪ ਆਪਣੇ ਗੁੱਟ ਉਤਲੀ ਘੜੀ ਲਾਲਟੈਣ ਦੇ ਨੇੜੇ ਕਰਦਾ ਬੋਲਣ ਲਗਿਆ -"ਅੱਠ ਵੱਜ ਗਏ। ਮੇਰਾ ਖਿਆਲ ਐ, ਆਪਾਂ ਨੂੰ ਗੱਲ ਚਲਾਉਣੀ ਚਾਹੀਦੀ ਐ...।" ਲਾਲਟੈਣ ਤੋਂ ਮੂੰਹ ਪਰ੍ਹਾ ਕਰਦਾ ਬੋਲਦਾ ਰਿਹਾ-"ਗੱਲ ਆਪਣੀ ਤਰਤੀਬ ਨਾਲ ਹੋਣੀ ਚਾਹੀਦੀ ਐ। ਭਾਵੇਂ ਇਹ ਮੀਟਿੰਗ ਸਾਧਾਰਨ ਐ ਪਰ ਫੇਰ ਵੀ ਠੀਕ ਢੰਗ ਨਾਲ ਚਲਣੀ ਚਾਹੀਦੀ ਅ। ਸਭ ਤੋਂ ਪਹਿਲਾਂ ਸਾਥੀ ਮੇਜਰ ਮਜਦੂਰ ਸਭਾ ਦੇ ਕੰਮ ਦੀ ਰੀਪੋਰਟ ਕਰੂਗਾ। ਫੇਰ ਆਪਾਂ ਅਗਾਂਹ ਗੱਲ ਕਰਾਂਗੇ।" ਦਸ-ਪੰਦਰਾਂ ਮਿੰਟਾਂ ਵਿੱਚ ਮੇਜਰ ਨੇ ਦੱਸਿਆ ਕਿ ਕਿਵੇਂ ਗੁੰਡਿਆਂ ਦੀ ਦਹਿਸ਼ਤ ਕਾਰਨ ਸਭਾ ਵਿੱਚ ਨਿਰਾਸ਼ਤਾ ਆਈ: ਮਜਦੂਰ ਕੰਨੀਂ ਕਤਰਾਉਣ ਲੱਗੇ। ਸੱਦੀਆਂ ਮੀਟਿੰਗਾਂ ਵਿੱਚ ਬਸ ਪਾਰਟੀ ਹਮਦਰਦ ਹੀ ਆਉਂਦੇ ਸਨ। ਪੰਚਾਇਤ ਐਸ.ਡੀ.ਐਮ. ਤੇ ਮੁੱਖ ਮੰਤਰੀ ਨੇ ਕੁਝ ਹੱਥ ਪੱਲੇ ਨਹੀਂ ਪਾਇਆ। ਮੇਜਰ ਦੀ ਰੀਪੋਰਟ ਸੁਣਕੇ ਨਵਦੀਪ ਠੱਰ੍ਹਮੇ ਨਾਲ ਬੋਲਣ ਲੱਗਾ-ਸਾਥੀਓ ਤੇ ਭੈਣੋ ! ਬਹਾਦਰ ਨਕਸਲਬਾੜੀ ਦੇ ਕਿਸਾਨਾਂ ਦਾ ਵਾਹ ਵੀ ਮੁੱਢ 'ਚ ਗੁੰਡਿਆਂ ਨਾਲ ਪਿਆ ਸੀ। ਆਪਣਾ ਵੀ ਉਨ੍ਹਾਂ ਨਾਲ ਈ ਵਾਹ ਪੈ ਰਿਹੈ ਕਿਉਂਕਿ ਇਹ ਗੁੰਡੇ ਆਪਣੇ ਦੁਸ਼ਮਣ ਜਗੀਰਦਾਰਾਂ, ਸੂਦ-ਖੋਰਾਂ, ਸਰਮਾਏਦਾਰਾਂ, ਵੱਡੇ ਅਫਸਰਾਂ ਅਤੇ ਉਨ੍ਹਾਂ ਦੇ ਮਾਲਕ ਸਮਾਜਕ-ਸਾਮਰਾਜੀਆਂ ਅਤੇ ਅਮਰੀਕਾ-ਸਾਮਰਾਜੀਆਂ ਦੇ ਦਾਬੇ ਦਾ ਸਭ ਤੋਂ ਨੀਂਵਾ ਰੂਪ ਹਨ। ਮੇਰਾ ਖਿਆਲ ਐ,

ਜੇ ਇਹਨਾਂ ਗੁੰਡਿਆਂ ਨੂੰ ਰਾਜ ਦੀ ਪੌੜੀ ਦਾ ਹੇਠਲਾ ਡੰਡਾ ਕਿਹਾ ਜਾਵੇ ਤਾਂ ਗਲਤ ਨਹੀਂ ਹੋਵੇਗਾ...।" ਨਵਦੀਪ ਆਪਣੇ ਹੱਥ ਦੀ ਹਥਲੀ ਹੇਠਾਂ ਨੂੰ ਕਰਕੇ ਬੋਲਣ ਲੱਗਾ -"ਹੇਠਾਂ ਲੋਕ ਨੇ, ਲੋਕਾਂ ਉੱਤੇ ਦੁਸ਼ਮਣ ਦੀ ਸਤਹ ਹੈ ਗੁੰਡੇ, ਪੰਚਾਇਤਾਂ, ਪੁਲੀਸ ਅਤੇ ਫੌਜ ਵਾਲੇ...।" ਉਹ ਜਿਵੇਂ ਜਿਵੇਂ ਬੋਲ ਰਿਹਾ ਸੀ ਓਵੇਂ ਓਵੇਂ ਹੇਠਾਂ ਨੂੰ ਕੀਤੀ ਹ-ਥੇਲੀ ਉੱਤਾਂਹ ਉਠਾ ਰਿਹਾ ਸੀ। ਫੌਜ ਵਾਲਿਆਂ ਤੇ ਜਾ ਕੇ ਹਥੇਲੀ ਰੁਕ ਗਈ ਸੀ। ਉਹ ਫਿਰ ਹਥੇਲੀ ਹੇਠਾਂ ਕਰਦਾ ਬੋਲਣ ਲੱਗਿਆ -"ਆਪਣੇ ਘੋਲ ਦੀ ਧਾਰਾ ਐਥੋਂ ਹੇਠੋਂ ਭਾਵ ਗੁੰਡਿਆਂ ਤੋਂ ਸ਼ੁਰੂ ਹੋਣੀ ਚਾਹੀਦੀ ਐ। ਸਾਡੇ ਹੱਥ ਪਹਿਲਾਂ ਗੁੰਡਿਆਂ ਨਾਲ ਈ ਜੁੜਨੇ ਨੇ। ਕਿਉਂਕਿ ਇਹ ਗੁੰਡੇ ਪਿੰਡ ਵਿਚ ਦੁਸ਼ਮਣ ਜਮਾਤ ਦੀ ਤਾਕਤ ਨੇ, ਦਾਬਾ ਨੇ, ਰੋਹਬ ਨੇ, ਸਤਹ ਦਾ ਮਾਣ ਇੱਜ਼ਤ ਨੇ। ਜਦੋਂ ਅਸੀਂ ਗੁੰਡਿਆਂ ਦਾ ਦਾਬਾ ਤੋੜਾਂਗੇ, ਫੇਰ ਈ ਲੋਕਾਂ ਦੀਆਂ ਜਥੇਬੰਦੀਆਂ ਵਧਣ ਫੁਲਣਗੀਆਂ। ਸਾਨੂੰ ਇਹ ਜਰੂਰ ਧਿਆਨ ਵਿੱਚ ਰੱਖਣਾ ਪਵੇਗਾ ਕਿ ਜਦੋਂ ਦੁਸ਼ਮਣਾਂ ਦਾ ਗੁੰਡਿਆਂ ਦੇ ਰੂਪ ਵਿਚਲਾ ਦਾਬਾ ਟੁੱਟਣਾ ਸ਼ੁਰੂ ਹੋਇਆ ਤਾਂ ਨਾਲ ਦੀ ਨਾਲ ਦੁਸ਼ਮਣ ਦੀਆਂ ਦੂਜੀਆਂ ਤਾਕਤਾਂ ਹਰਕਤ ਵਿੱਚ ਆਉਣਗੀਆਂ ਜਿਵੇਂ ਨਕਸਲਬਾੜੀ ਵਿੱਚ ਪੁਲੀਸ ਤੇ ਫੌਜ ਗੁੰਡਿਆਂ ਦੀ ਹਾਰ ਤੋਂ ਬਾਅਦ ਹਰਕਤ ਵਿੱਚ ਆਈ ਸੀ...।" ਨਵਦੀਪ ਰੁਕ ਕੇ ਆਪਣੀਆਂ ਚਮਕੀਲੀਆਂ ਅੱਖਾਂ ਦੀ ਨਜ਼ਰ ਸਾਰਿਆਂ ਦੇ ਚਿਹਰਿਆਂ ਤੇ ਘੁਮਾਉਂਦਾ ਫਿਰ ਬੋਲਣ ਲੱਗਿਆ-"ਇਸਦਾ ਮਤਲਬ ਇਹ ਨਹੀਂ ਅਸੀਂ ਦੁਸ਼ਮਣ ਦੀਆਂ ਦੂਸ-ਰੀਆਂ ਤਾਕਤਾਂ ਦੀ ਹਰਕਤ ਤੋਂ ਸਹਿਮਕੇ ਦੁਸ਼ਮਣ ਦੀ ਮੁੱਢਲੀ ਤਾਕਤ ਭਾਵ ਗੁੰਡਿਆਂ ਦੇ ਖਿਲਾਫ਼ ਟੱਕਰ ਨਾ ਲਈਏ। ਆਪਣੀ ਤਾਕਤ ਦਾ ਅੰਦਾਜ਼ਾ ਲਾ ਕੇ ਅਸੀਂ ਹਰ ਹਾਲਤ 'ਚ ਗੁੰਡਿਆਂ ਨਾਲ ਟੱਕਰ ਲਵਾਂਗੇ। ਜਿਸ ਟੱਕਰ ਵਿੱਚ ਦੁਸ਼ਮਣ ਦਾ ਨੁਕ-ਸਾਨ ਵੱਧ ਅਤੇ ਸਾਡਾ ਘੱਟ ਹੋਵੇਗਾ। ਇਹ ਫੇਰ ਹੀ ਈ ਹੋ ਸਕਦੈ ਜੇ ਲੋਕ ਸਚੇਤ ਰੂਪ ਵਿੱਚ ਹੋਣ। ਫੇਰ ਉਨ੍ਹਾਂ ਵਿੱਚ ਨਿਰਾਸਤਾ ਬਹੁਤ ਘੱਟ ਆਵੇਗੀ। ਉਹ ਆਪ-ਣੀਆਂ ਆਰਜੀ ਹਾਰਾਂ ਦੀ ਅਸਲੀਅਤ ਨੂੰ ਸਮਝਣ ਲੱਗ ਜਾਣਗੇ ਭਾਵ ਆਰਜੀ ਹਾਰਾਂ ਜਿੱਤ ਵੱਲ ਜਾਂਦੀਆਂ ਪੌੜੀਆਂ ਹੁੰਦੀਆਂ ਹਨ। ਜੇ ਲੋਕ ਸਚੇਤ ਰੂਪ 'ਚ ਘੋਲਾਂ ਵਿੱਚ ਪਾਏ ਜਾਣਗੇ ਤਾਂ ਉਹ ਜਿੱਤ ਵੱਲ ਜਾਂਦੀਆਂ ਪੌੜੀਆਂ ਭਾਵ ਆਰਜੀ ਹਾਰਾਂ ਤੋਂ ਘੱਬਰਾਕੇ ਨਿਰਾਸਤਾ ਦੇ ਚਿੱਕੜ ਵਿਚ ਨਹੀਂ ਡਿੱਗਣਗੇ...।" ਬੋਲਣੋਂ ਹਟੇ ਨਵਦੀਪ ਨੇ ਜੱਗਰ ਦੇ ਹੱਥ ਵਿਚੋਂ ਸੁਲਗਦੀ ਬੀੜੀ ਫੜੀ। ਫਾਕੇ-ਵੱਢ ਤੇ ਮੇਜਰ ਆਪਣੀ ਅੱਡ ਬੀੜੀ ਲਾਈ ਬੈਠੇ ਸਨ। ਬਚਨ ਇਕੱਲਾ ਹੀ ਬੀੜੀ ਲਾਈ ਬੈਠਾ ਸੀ। ਛੱਤੜੇ ਹੇਠ ਬੀੜੀਆਂ ਦਾ ਸੰਘਣਾ ਧੂੰਆਂ ਤੈਰ ਰਿਹਾ ਸੀ। ਬੂਟਾ, ਨਵਦੀਪ ਦੀ ਬੁੱਕਲ ਵਿਚ ਈ

ਸੌਂ ਗਿਆ ਸੀ। ਦੋਵੇਂ ਇਸਤ੍ਰੀਆਂ ਚਲਦੀ ਗੱਲਧਿਆਨ ਨਾਲ ਸੁਣਦੀਆਂ ਰਹੀਆਂ। ਊਂਜ ਤਾਂ ਪ੍ਰੀਤੋ ਨੂੰ ਵੀ ਚਲਦੀ ਗੱਲ 'ਚੋਂ ਕਈ ਗੱਲਾਂ ਦੀ ਸਮਝ ਨਹੀਂ ਸੀ ਆਈ ਪਰ ਉਸਨੇ ਵੀ ਚਲਦੀ ਗੱਲ ਵਿਚਕਾਰੋਂ ਕੱਟਣੀ ਠੀਕ ਨਾ ਸਮਝੀ। ਜਦੋਂ ਨਵਦੀਪ ਬੀੜੀ ਪੀਣ ਲੱਗ ਪਿਆ ਤਾਂ ਉਸਨੇ ਸਵਾਲ ਕੀਤਾ-"ਊਂ ਤਾਂ ਬਾਈ! ਮੈਨੂੰ ਗੱਲ ਦੀ ਸਮਝ ਪੈਗੀ। ਪਰ 'ਆਹ ਸਚੇਤ' ਰੂਪ ਤੇ 'ਅਚੇਤ ਰੂਪ'ਦਾ ਪਤਾ ਨਹੀਂ ਲੱਗਿਆ।"

-'ਦੱਸ ਬਈ ਸਾਥੀ ਜਸਪਾਲ! ਭੈਣ ਨੂੰ ਸਚੇਤ ਤੇ ਅਚੇਤ ਰੂਪ ਬਾਰੇ।' ਬੀੜੀ ਦਾ ਸੂਟਾ ਲਾਕੇ ਹਟੇ ਨਵਦੀਪ ਨੇ ਕੱਚੀ ਦਾੜ੍ਹੀ ਵਾਲੇ ਜਸਪਾਲ ਦੇ ਦਾੜ੍ਹੀ ਮੁੱਛਾਂ ਨਾਲ ਭਰੇ ਗੋਰੇ ਮੂੰਹ ਵੱਲ ਤੱਕਿਆ।

ਉਹ ਠੀਕ ਹੋ ਕੇ ਬੈਠਦਾ ਦੱਸਣ ਲੱਗਿਆ -"ਹਾਂ ਭੈਣੇਂ! ਸਚੇਤ ਤੋਂ ਅਚੇਤ ਰੂਪ ਕੀ ਐ...?" ਸ਼ਰਮਾਕਲ ਜਸਪਾਲ ਸੀਤੋ ਦੇ ਮੂੰਹ ਵੱਲ ਤੱਕਣ ਦੀ ਥਾਂ ਹੇਠਾਂ ਨੂੰ ਨਜ਼ਰ ਕਰਕੇ ਦੱਸਦਾ ਰਿਹਾ--"ਪਹਿਲਾਂ ਭੈਣੇ! ਸਚੇਤ ਰੂਪ ਨੂੰ ਲੈਂਦੇ ਹਾਂ। ਜਿਵੇਂ ਹੁਣ ਆਪਾਂ ਗੁੰਡਿਆਂ ਖਿਲਾਫ ਟੱਕਰ ਲੈਣੀ ਐ ਤਾਂ ਆਪਾਂ ਨੂੰ ਇਹ ਸਮਝਣਾ ਪਵੇਗਾ ਕਿ ਗੁੰਡਿਆਂ ਦੀਆਂ ਇਥੋਂ ਦੇ ਸੂਦ-ਖੋਰ ਅਤੇ ਥੋੜੇ ਗੁਆਂਢੀ ਪਿੰਡ ਦੇ ਚਿਟਕਪੜੀਏ ਦੀਆਂ ਕਿਹੜੇ ਲੋਕਾਂ ਨਾਲ ਵਿਰੋਧਤਾਈਆਂ ਹਨ ਅਤੇ ਉਹ ਕਿਹੜੀਆਂ ਨੇ? ਉਹਨਾਂ ਵਿਰੋਧਤਾਈਆਂ ਜਿਰ ਤੇ ਅਸੀਂ ਗੁੰਡਿਆਂ ਤੇ ਉਹਨਾਂ ਦੇ ਮਾਲਕਾਂ ਖਿਲਾਫ ਸ਼ੁਰੂ ਕੀਤੇ ਘੋਲ ਨਾਲ ਵਿਰੋਧਤਾ ਰੱਖਣ ਵਾਲੇ ਲੋਕਾਂ ਨੂੰ ਕਿਵੇਂ ਜੋੜ ਸਕਦੇ ਐਂ। ਜੇ ਅਸੀਂ ਇਹ ਗੱਲ ਨਾ ਸਮਝਾਂਗੇ ਭਾਵ ਅਚੇਤ ਰੂਪ 'ਚ ਰਹਾਂਗੇ ਤਾਂ ਉਹ ਲੋਕ ਸਾਡੇ ਨਾਲ ਜੁੜਨ ਦੀ ਥਾਂ ਗੁਮਰਾਹ ਹੋ ਕੇ ਦੁਸ਼ਮਣ ਨਾਲ ਜੁੜ ਸਕਦੇ ਐ......।" ਥੋੜਾ ਰੁਕ ਕੇ ਕੱਚੀ ਦਾੜ੍ਹੀ ਵਾਲਾ ਜਸਪਾਲ ਫੇਰ ਬੋਲਿਆ-"ਦੂਸਰੀ ਗੱਲ ਸਾਨੂੰ ਇਹ ਵੀ ਸਮਝਣੀ ਪਵੇ-ਗੀ ਕਿ ਦੁਸ਼ਮਣ ਦੀਆਂ ਤਾਕਤਾਂ ਕਿਹੜੀਆਂ ਹਨ। ਪਿੰਡ ਵਿਚ ਉਨ੍ਹਾਂ ਨੂੰ ਪਾੜਨਾ ਕਿਵੇਂ ਐ ਤੇ ਉਨ੍ਹਾਂ ਖਿਲਾਫ਼ ਆਪਣਾ ਘੋਲ ਕਿਵੇਂ ਤਹਿ ਕਰਨਾ ਹੈ, ਘੋਲ ਨੂੰ ਕਿੱਥੋਂ ਤੱਕ ਲੈ ਕੇ ਜਾਣਾ ਹੈ। ਜੇ ਅਸੀਂ ਸਚੇਤ ਨਾ ਹੋਵਾਂਗੇ ਤਾਂ ਸਾਡਾ ਘੋਲ ਗਲਤ ਪਾਸੇ ਜਾ ਸਕਦਾ ਹੈ।" ਰੁਕ ਕੇ ਉਸਨੇ ਧਿਆਨ ਨਾਲ ਸਮਝ ਰਹੀ ਸੀਤੋ ਦੇ ਤਿੱਖੇ ਨੈਣ ਨਕਸ਼ਾਂ ਵਾਲੇ ਚਿਹਰੇ ਵੱਲ ਤੱਕਿਆ ਤੇ ਫੇਰ ਹੇਠ ਨੂੰ ਨਜ਼ਰ ਕਰਕੇ ਦੱਸਣ ਲੱਗਿਆ -"ਤੀਸਰੀ ਗੱਲ ਅਸੀਂ ਆਪਣੀ ਤਾਕਤ ਨੂੰ ਸਮਝਣਾ ਹੈ ਕਿ ਸਾਡੀ ਤਾਕਤ ਕਿੱਥੇ ਐ..।" ਉਹ ਥੋੜਾ ਸਮਾਂ ਹੋਰ ਅਚੇਤ ਅਤੇ ਸਚੇਤ ਦੇ ਸਬੰਧ ਵਿੱਚ ਦੱਸਦਾ ਰਿਹਾ। ਫੇਰ ਉਹ ਇਸ ਬਾਰੇ ਵਿਚਾਰ ਕਰਨ ਲੱਗ ਪਏ ਕਿ ਪਿੰਡ ਵਿੱਚ ਚਿਟਕਪੜੀਏ ਨਾਲ ਵਿਰੋਧ ਰੱਖਣ ਵਾਲੇ ਕਿਹੜੇ 2 ਤਬਕਿਆਂ ਦੇ ਲੋਕ ਹਨ। ਉਹ ਲੋਕ ਠੇਕਾ ਰੋਕਣ

ਵਿਚ ਮਜ਼ਦੂਰ ਸਭਾ ਦੀ ਹਮਾਇਤ ਲਈ ਕਿਵੇਂ ਖਿੱਚੇ ਜਾ ਸਕਦੇ ਹਨ ? ਲੰਮੇ ਵਿ
ਚਾਰ ਵਟਾਂਦਰੇ ਮਗਰੋਂ ਉਨ੍ਹਾਂ ਨੇ ਇਹ ਮਹਿਸੂਸ ਕੀਤਾ ਕਿ ਗਰੀਬ ਕਿਸਾਨ, ਦਰ
ਮਿਆਨੇ ਕਿਸਾਨ ਅਤੇ ਪਿੰਡ ਦੇ ਹੋਰ ਪਛੜੇ ਹੋਏ ਲੋਕ ਉਨ੍ਹਾਂ ਵਿਰੁੱਧ ਨਫ਼ਰਤ ਰੱਖ
ਹਨ। ਵਿਰੋਧਾਂ ਨੂੰ ਭਾਲਣ ਲਈ ਨਵਦੀਪ ਨੇ ਬਹਿਸ ਦੀ ਭੂਮਕਾ ਬੰਨੀਂ ਅਤੇ ਬਹਿ
ਸ਼ੁਰੂ ਹੋਈ।

-"ਤਕਰੀਬਨ ਸਾਰੇ ਇਲਾਕੇ ਦੇ ਲੋਕ ਚਿਟਕਪੜੀਏ ਦੀ ਚੋਰੀਆਂ ਕਰਵਾਉ
ਵਾਲੀ 'ਕਾਲੀ ਕਰਤੂਤ ਤੇ ਪੂਰੇ ਔਖੇ ਨੇ .. " ਬਚਨ ਉੱਚੀ ਦੰਦਰਾਲ ਦੇ ਮੋ
ਬਿਖੇਰਨ ਲੱਗਾ - "ਲਗਦੀਐ ਹੁਣ ਵੀ ਕਰਵਾਉਂਦਾ ਹੋਊ ਫੇਰੇ ਦੇਣਾ...।"

ਰੱਸੇ ਚੱਬਣ ਦੀ ਆਦਤ ਕਾਹਨੂੰ ਜਾਂਦੀ ਹੁੰਦੀਐ......" ਈਸ਼ਰ ਨੇ ਬਚਨ ਦੀ
ਦਲੀਲ ਦੀ ਪਰੋੜਤਾ ਕੀਤੀ।

- " ਘੁੱਕਰ ਹੋਰਾਂ ਦੀ ਇੱਜਤ ਨੂੰ ਤਾਂ ਕਾਂ - ਕੁੱਤੇ ਨਹੀਂ ਖਾਂਦੇ ਵੀਰੋ - - -"
ਚਿਟਕਪੜੀਏ ਦੇ ਗੁੰਡਿਆਂ ਦੀਆਂ ਗੁੰਡਾਗਰਦੀ ਵਲ ਇਸ਼ਾਰਾ ਕਰਦੀ ਸੀਤੋ ਨੇ
ਹੋਰਾਂ ਵਲ ਹਲੀਮੀ ਨਾਲ ਤੱਕਿਆ।

- " ਉਹ ਕੇਹੜਾ ਚੰਡਾਲ ਨੂੰ ਸੀਸਾਂ ਦਿੰਦੇ ਜਿਨ੍ਹਾਂ ਨੂੰ ਘਰਾਂ ਤੋਂ ਉਜੜ ਦੇਂ
ਪ੍ਰੀਤੋ ਉਸ ਦੇ ਸੂਦ ਖੋਰਾਂ ਵਾਲੇ ਸੁਭਾ ਦੀ ਨੁਕਤਾਚੀਨੀ ਕਰ ਰਹੀ ਸੀ - ' ਪਿਆ
ਵਰਗੇ ਗਰੀਬਾਂ ਦੀਆਂ ਧੀਆਂ ਵਾਂਗੂ ਪਾਲੀਆਂ ਝੋਟੀਆਂ ਟੁਟੜਾ ਕਰਜੇ 'ਚ ਕੌਡੀਆ
ਦੇ ਭਾ ਲੈ ਜਾਂਦੇ - - - ।"

- " ਗਰੀਬ ਜ਼ੱਟਾ ਨੂੰ ਤਾਂ ਉਹਦੇ ਟਰੈਕਟਰ ਅਤੇ ਕੰਬਾਇਨ ਹਿੱਕ ਤੇ ਮੇਲ੍ਹ
ਸੱਪ ਲੱਗਦੇ ਐ " ਬਚਨ ਨੇ ਆਖਿਆ।

- " ਪੁਲਸ ਨਾਲ ਚਿਟਕਪੜੀਏ ਦੀ ਬਣਦੀ ਤਾਂ ਲੋਕਾਂ ਨੂੰ ਊਈਂ ਨ
ਭਾਉਂਦੀ। ਜਦੋਂ ਉਹਦੇ ਨੌਹਰੇ 'ਚ ਪੁਲਸ ਵਾਲੇ ਕਸਾਈਪਣਾ ਕਰਦੇ ਨੇ ਤਾਂ ਉ
ਪੱਥਰ ਤੋਂ ਪੱਥਰ ਬੰਦਾ ਵੀ ਉਹਨੂੰ ਗਾਲਾਂ ਕੱਢਦੇ......" ਮੇਜਰ ਨੇ ਆਪਣੀ ਗ
ਰੱਖੀ।

-"ਮੇਰਾ ਖਿਆਲ ਐ ਪਟਵਾਰੀ ਤੇ ਛੋਟੇ-ਮੋਟੇ ਦੂਸਰੇ ਅਫ਼ਸਰ ਵੀ ਉਸਦਾ
ਪਹਿਲਾਂ ਕਰਦੇ ਹੋਣਗੇ ਤੇ ਲੋਕਾਂ ਵਿੱਚ ਇਸ ਬਾਰੇ ਈਰਖਾ ਹੋਊ —...?" ਜਸਪ
ਨੇ ਮੇਜਰ ਹੋਰਾਂ ਵੱਲ ਤੱਕਿਆ।

-"ਲੋਕ ਤਾਂ ਬਾਈ ਬਥੇਰਾ ਪਿੱਟਦੇ ਨੇ ਅਕੇ ਤੱਕੜੇ ਦੇ ਤੱਕੜੇ ਕਰਮ ਹੁੰਦੇ

ਮਾੜੇ ਦੇ ਤਾਂ ਮੂੰਹ 'ਚੋਂ ਬੁਰਕੀ ਖੁੱਸ ਜਾਂਦੀਐ……" ਮੇਜਰ ਨੇ ਸਵਾਲ ਦਾ ਜਵਾਬ ਆਵਦੇ ਢੰਗ ਨਾਲ ਦਿੱਤਾ।

ਉਹ ਸਾਰੇ ਵੱਡੀ ਰਾਤ-ਤੱਕ ਵਿਚਾਰ ਵਟਾਂਦਰਾ ਕਰਦੇ ਰਹੇ। ਵਿਚਾਰ ਵਟਾਂ-ਦਰੇ ਵਿੱਚ ਉਹ ਮਗਨ ਸਨ ਕਿ ਉਨ੍ਹਾਂ ਦੀਆਂ ਅੱਖਾਂ ਵਿਚੋਂ ਨੀਂਦ ਉਡੀਂ ਖੰਭ ਲਾਕੇ ਉੱਡ ਗਈ ਸੀ।

ਸੀਤੋ ਅਤੇ ਪ੍ਰੀਤੋ ਖੁਲ੍ਹਕੇ ਗੱਲ ਵਿਚ ਹਿੱਸਾ ਲੈ ਰਹੀਆਂ ਸਨ। ਬਾਹਰ ਬਿਲ-ਕੁਲ ਚੁਪ-ਚਾਂਦ ਸੀ। ਰਾਤ ਢਲ ਚੁੱਕੀ ਸੀ। ★★

## ੧੯

ਸ਼ਮਸ਼ੀਰ ਗੜ੍ਹ ਵਾਲੇ ਬੇ-ਜ਼ਮੀਨੇ ਕਿਸਾਨਾਂ ਵੇਹੜੇ ਬਣਿਆ ਸ਼ਰਾਬ ਵਾਲਾ ਠੇਕਾ ਜਮਾਤੀ ਸਿਆਸਤ ਪੱਖੋਂ ਸਭਾਵਾਂ ਦੇ ਆਗੂਆ ਲਈ ਇਕ ਤਰ੍ਹਾਂ ਵੰਗਾਰ ਹੀ ਬਣ ਗਿਆ। ਇਸ ਮਸਲੇ ਦੇ ਸਬੰਧ ਵਿੱਚ ਆਗੂਆਂ ਦੀ ਤਾਲਮੇਲ ਕਮੇਟੀ ਨੇ ਜਸਪਾਲ ਕੇ ਚਬਾਰੇ ਵਿੱਚ ਮੀਟਿੰਗ ਰੱਖੀ ਹੋਈ ਸੀ। ਵਿਦਿਆਰਥੀਆਂ ਦਾ ਆਗੂ ਬਲਦੇਵ, ਨੌਜਵਾਨਾਂ ਦਾ ਆਗੂ ਜੱਗਰ, ਕਿਸਾਨਾਂ ਦਾ ਆਗੂ ਨਿਹਾਲ ਅਤੇ ਮਜ਼ਦੂਰਾਂ ਦਾ ਆਗੂ ਮੇਜਰ ਪਹੁੰਚ ਚੁੱਕਾ ਸੀ। ਨਵਦੀਪ ਅਤੇ ਬੂਟਾ ਅਜੇ ਹਾਲੇ ਨਹੀਂ ਸੀ ਆਏ। ਬਲ-ਦੇਵ ਅਤੇ ਜੱਗਰ ਵਿਚਕਾਰ ਗੁੰਡਿਆਂ ਵੱਲੋਂ ਸ਼ਹੀਦ ਕੀਤੇ ਗਏ ਈਸ਼ਰ ਸਿੰਘ ਬਾਰੇ ਗੱਲ ਚਲ ਰਹੀ ਸੀ। ਮੇਜਰ ਕੰਧ ਨਾਲ ਢੂਅ ਲਾਕੇ ਕਿਰਤੀ ਕਿੱਸਾ ਪੜ੍ਹ ਰਿਹਾ ਸੀ। ਨਿਹਾਲ ਕਿਰਤੀ ਯੁੱਗ ਵੇਖ ਰਿਹਾ ਸੀ। ਜਸਪਾਲ ਹਾਲੇ ਹੇਠਾਂ ਈ ਸੀ।

ਕੁਝ ਮਿੰਟਾਂ ਮਗਰੋਂ ਜਸਪਾਲ ਰੋਟੀਆਂ ਅਤੇ ਸਬਜ਼ੀ ਵਾਲਾ ਥਾਲ ਲੈ ਆਇਆ। ਸੁਖਪਾਲ ਕੋਲ ਪਾਣੀ ਦਾ ਡੋਲੂ ਅਤੇ ਗਲਾਸ ਸਨ। ਜਦੋਂ ਤੋਂ ਗੁਰਨਾਮ ਕੌਰ ਢਿੱਲੀ ਰਹਿਣ ਲੱਗ ਪਈ ਸੀ, ਉਦੋਂ ਤੋਂ ਸੁਖਪਾਲ ਇੱਥੇ ਆਈ ਹੋਈ ਸੀ। ਹੁਣ ਉਸ ਦੀ ਪਹਿਲਾਂ ਵਾਲੀ ਗੱਲ ਨਹੀਂ ਸੀ ਰਹੀ। ਨਵਦੀਪ ਅਤੇ ਹੋਰ ਕਾਮਰੇਡਾਂ ਦੇ ਆਉਣ-ਜਾਣ ਨਾਲ ਉਹ ਚੰਗੀ ਸਮਝ ਪ੍ਰਾਪਤ ਕਰ ਚੁੱਕੀ ਸੀ। ਉਹ ਇਹ ਅਨੁਭਵ ਕਰਨ

ਲੱਗ ਪਈ ਸੀ ਕਿ ਇਸਤ੍ਰੀ ਜਾਤੀ ਦੀ ਮੁਕਤੀ ਇਨਕਲਾਬ ਦੀ ਜਿੱਤ ਨਾਲ ਜੁੜੀ ਹੁੰਦੀ ਐ। ਇਸ ਕਾਰਨ ਉਹ ਇਨਕਲਾਬੀ ਸਾਹਿੱਤ ਪੜ੍ਹਨ ਲੱਗ ਪਈ ਸੀ। ਜਸ-ਪਾਲ ਕੋਲ ਆਉਣ ਵਾਲੇ ਉਸਨੂੰ ਜਸਪਾਲ ਵਰਗੇ ਲੱਗਦੇ ਸਨ।

-"ਭਲਾਂ ਬਾਈ! ਦਿਆਲ ਬਾਰੇ ਕੁਝ ਪਤਾ ਲੱਗਿਆ⋯ ⋯?" ਸੁਖਪਾਲ ਨੇ ਜੱਗਰ ਦੇ ਹੱਥਾਂ ਤੇ ਪਾਣੀ ਪਾਉਂਦਿਆਂ ਪੁੱਛਿਆ।

-"ਭੈਣੇਂ ਇਹ ਤਾਂ ਪੱਕਾ ਪਤਾ ਲੱਗ ਗਿਆ ਕਿ ਉਹ ਫੜਿਆ ਗਿਆ। ਪਰ ਇਉਂ ਪਤਾ ਨਹੀਂ ਲੱਗਿਆ ਕਿ ਫੜਿਆ ਕਿਵੇਂ ਗਿਆ?"

-"ਵਕੀਲ ਮਿਲਿਆ ਸੀ ਪਰਸੋਂ ਮੈਨੂੰ⋯⋯" ਬਲਦੇਵ ਨੇ ਦੱਸਿਆ।

-"ਉਹਨੇ ਨੀ ਦੱਸਿਆ ਕੁਝ⋯⋯?" ਨਿਹਾਲ ਨੇ ਪੁੱਛਿਆ।

-"ਕਿਤੇ ਪੁਲਸੀ ਕੁੱਤਿਆਂ ਨੇ ਵਿਚਾਰੇ ਦਿਆਲ ਨੂੰ ਮਾਰ ਤਾਂ ਨਹੀਂ ਦਿੱਤਾ-?" ਸੁਖਪਾਲ ਨੇ ਬਲਦੇਵ ਦੇ ਕਠੋਰ ਗੁੱਸੇ ਵੱਲ ਤੱਕਿਆ।

-"ਮਾਰਿਆ ਤਾਂ ਨਹੀਂ ਭੈਣੇਂ! ਵਕੀਲ ਉਹਨੂੰ ਮਿਲ ਵੀ ਲਿਆ ਸੀ। ਉ ਵਕੀਲ ਦੱਸਦਾ ਸੀ ਦਿਆਲ ਦਾ ਹੌਂਸਲਾ ਡੋਲਿਆ ਹੋਇਆ ਸੀ। ਉਹ ਰੋਟੀ ਵੀ ਖਾਂਦੇ ਰਹੇ ਅਤੇ ਦਿਆਲ ਵਾਰੇ ਗੱਲਾਂ ਵੀ ਕਰਦ ਰਹੇ। ਉਹ ਰੋਟੀ ਦਾ ਕੰਮ ਮੁਕਾ ਕ ਈ ਹਟੇ ਸਨ ਕਿ ਇੰਨੇ ਨੂੰ ਨਵਦੀਪ ਤੇ ਬੂਟਾ ਵੀ ਆ ਗਏ। ਸਾਰਿਆਂ ਨੇ ਪੂਰੀ ਗਰਮ ਜੋਸ਼ੀ ਨਾਲ ਹੱਥ ਮਿਲਾਏ। ਸੁਖਪਾਲ ਨੇ ਸਤਿ ਸ੍ਰੀ ਅਕਾਲ ਬੁਲਾਈ। ਉਹ ਦੋਵੇਂ ਆਪਣੇ ਥੈਲੇ ਅਲਮਾਰੀ ਵਿੱਚ ਧਰਕੇ ਉਨ੍ਹਾਂ ਕੋਲ ਮੰਜਿਆਂ ਉਤੇ ਬੈਠ ਗਏ।

-"ਜਾਹ ਪਾਲ! ਬਾਈਆਂ ਵਾਸਤੇ ਰੋਟੀ ਲੈ ਆ⋯।" ਜਸਪਾਲ ਨੇ ਸੁਖਪਾਲ ਵੱਲ ਤੱਕਿਆ।

-"ਰੋਟੀ ਤਾਂ ਅਸੀਂ ਖਾ ਕੇ ਆਏ ਆਂ ਸਾਥੀ!⋯" ਬੂਟੇ ਨੇ ਜਸਪਾਲ ਵੱਲ ਫਿਲਾਸਫਰਾਂ ਵਾਂਗੂੰ ਤੱਕਿਆ।

ਸੁਖਪਾਲ ਦਸ-ਬਾਰ੍ਹਾਂ ਮਿੰਟ ਉਹਨਾਂ ਨਾਲ ਈਸਰ ਦੀ ਸ਼ਹੀਦੀ ਅਤੇ ਦਿਆਲ ਦੇ ਫੜੇ ਜਾਣ ਵਾਰੇ ਗੱਲਾਂ ਕਰਦੀ ਰਹੀ। ਫੇਰ ਉਹ ਗੁਰਨਾਮ ਕੌਰ ਕੋਲ ਹੇਠਾਂ ਚਲੀ ਗਈ।

-"ਕਰੀਏ ਬਈ ਸਾਥੀਓ! ਗੱਲ ਸ਼ੁਰੂ ਆਪਾਂ⋯?" ਆਪਣੀ ਨਸਵਾਰੀ ਰੰਗ ਦੀ ਪੱਗ ਸਿਰ ਉਤੋਂ ਲਾਹਕੇ ਮੇਜ਼ ਉਤੇ ਰੱਖਦੇ ਨਵਦੀਪ ਨੇ ਸਾਰਿਆਂ ਵੱਲ ਸੁਭਾਵਕ ਤੱਕਿਆ।

ਨਾਲ ਨਹੀਂ ਲੈਂਦੇ ਪਰ ਉਂ ਚਿਟਕਪੜੀਏ ਵਿਰੁੱਧ ਘੋਲ ਲੜਨ ਨੂੰ ਤਿਆਰ - ਬਰ-ਤਿਆਰ ਨੇ……।" ਜੱਗਰ ਨੇ ਚਾਰ ਪੰਜ ਮਿੰਟਾਂ ਵਿੱਚ ਸਭਾਵਾਂ ਦੀ ਹਾਲਤ ਵਾਰੇ ਰਿਪੋਰਟਿੰਗ ਕੀਤੀ।

ਕੁਝ ਪਲ ਸੋਚਣ ਤੋਂ ਮਗਰੋਂ ਨਵਦੀਪ ਸਿਰ ਉਤਲੇ ਪਟਿਆਂ ਵਿੱਚ ਦੀ ਸੁਭਾਵਕ ਉਂਗਲਾਂ ਫੇਰਦਾ ਬੋਲਣ ਲੱਗਿਆ। "ਜੇ ਸਾਥੀਓ! ਇਓਂ ਕੀਤਾ ਜਾਵੇ " ਸਾਰੇ ਉਸ ਵੱਲ ਗੰਭੀਰਤਾ ਨਾਲ ਤੱਕਦੇ ਰਹੇ ਅਤੇ ਫੇਰ ਉਹ ਦੱਸਦਾ ਰਿਹਾ "ਵੇਖੋ! ਸ਼ਹੀਦ ਸਾਥੀ ਭੋਲਾ ਸਿੰਘ, ਹਰਨੇਕ ਸਿੰਘ ਅਤੇ ਹੋਰ ਕਈ ਸ਼ਹੀਦਾਂ ਦੇ ਸਮਾਗਮ ਨੌਜਵਾਨ ਸਭਾਵਾਂ ਮਨਾ ਚੁੱਕੀਆਂ ਨੇ। ਮੇਰਾ ਖਿਆਲ ਐ ਆਪਾਂ ਨੂੰ ਇਲਾਕਾ ਕਮੇਟੀ ਵੱਲੋਂ ਉਥੇ ਸ਼ਹੀਦ ਸਾਥੀ ਬੰਤ ਹੋਰਾਂ ਦਾ ਸ਼ਹੀਦੀ ਸਮਾਗਮ ਕਰ ਲੈਣਾ ਚਾਹੀਦੈ। ਦੋ ਵਜੇ ਤੋਂ ਚਾਰ ਵਜੇ ਤੱਕ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਭੇਂਟ ਹੋ ਜਾਣ। ਨਾਲ ਦੀ ਨਾਲ ਠੇਕੇ ਵਿਰੁੱਧ ਬੋਲਿਆ ਜਾਵੇ; ਪਿੱਛੋਂ ਮੁਜਾਹਰਾ ਕੱਢਿਆ ਜਾਵੇ ਚਿਟਕਪੜੀਏ ਦੀ ਹਵੇਲੀ ਤੱਕ। ਉਥੇ ਜ਼ੋਰ ਪਾਇਆ ਜਾਵੇ ਕਿ ਉਹ ਉਥੋਂ ਠੇਕਾ ਚੁੱਕੇ ਅਤੇ ਰਾਤ ਸ਼ਹੀਦਾਂ ਦੀ ਯਾਦ ਵਿੱਚ ਸਭਿਆਚਾਰਕ ਪ੍ਰੋਗਰਾਮ ਹੋ ਜੇ··"

ਉਹ ਸਾਰੇ ਘੰਟਾ-ਡੇਢ-ਘੰਟਾ ਨਵਦੀਪ ਵੱਲੋਂ ਰੱਖੀ ਸਲਾਹ ਨੂੰ ਵਿਚਾਰਦੇ ਰਹੇ ਵਿਚਾਰ ਵਟਾਂਦਰੇ ਮਗਰੋਂ ਉਸਦੀ ਸਲਾਹ ਨਾਲ ਤਕਰੀਬਨ ਸਾਰੇ ਈ ਸਹਿਮਤ ਹੋ ਗਏ। ਬਾਦ ਵਿੱਚ ਉਹਨਾਂ ਨੇ ਸ਼ਹੀਦੀ ਸਮਾਗਮ ਦੀ ਅਤੇ ਠੇਕੇ ਵਿਰੁੱਧ ਘੋਲ ਕਰਨ ਦੀ ਤਿਆਰੀ ਲਈ ਇਲਾਕਾ ਕਮੇਟੀ ਵੱਲੋਂ ਪੋਸਟਰ ਕੱਢਣੇ,'ਪਿੰਡਾਂ 'ਚ ਰੈਲੀਆਂ ਕਰਨ ਦਾ ਪ੍ਰੋਗਰਾਮ ਉਲੀਕਿਆ। ਉਨ੍ਹਾਂ ਨੇ ਦੂਸਰੀਆਂ ਤਸੀਲਾਂ ਤੇ ਜਿਲਿਆਂ ਦੀਆਂ ਭਰਾਤਰੀ ਸਭਾਵਾਂ ਤੋਂ ਪ੍ਰੋਗਰਾਮ ਦੀ ਸਫਲਤਾ ਲਈ ਸਹਿਯੋਗ ਲੈਣ ਵਾਰੇ ਵੀ ਵਿਚਾਰ ਕੀਤੀ। ਫੇਰ ਉਹ ਸਮੁੱਚੇ ਪ੍ਰੋਗਰਾਮ ਲਈ ਨਾਹਰੇ ਘੜਨ ਲੱਗ ਪਏ। ਉਨ੍ਹਾਂ ਨੇ ਅੱਠ-ਨੌਂ ਮਿੰਟਾਂ ਵਿੱਚ ਨਾਹਰੇ ਘੜ ਲਏ। ਫੇਰ ਮੇਜਰ ਨੇ ਵਿਰਲੇ ਵਿਰਲੇ ਚਿੱਟੇ ਵਾਲਾਂ ਵਾਲੀ ਆਪਣੀ ਦਾੜ੍ਹੀ ਖੁਰਕਦਿਆਂ ਸਵਾਲ ਖੜਾ ਕੀਤਾ।-"ਆਪਾਂ ਨੂੰ ਸਾਥੀਓ ਚਿਟਕਪੜੀਆਂ ਦੇ ਗੁੰਡਿਆਂ ਨੂੰ ਨਿਗਾਹ 'ਚ ਲਿਆਉਣਾ ਚਾਹੀਦੈ। ਉਹ ਪ੍ਰੋਗਰਾਮ ਫੇਲ੍ਹ ਕਰਨ ਦੀ ਪੂਰੀ ਵਾਹ ਲਾਉਣਗੇ -…"

—"ਆਪਣੇ ਕਿਹੜਾ ਮੂਹਰਿਓਂ ਚੂੜੀਆਂ ਪਾਈਆਂ ਹੋਣਗੀਆਂ ·" ਬਲਦੇਵ ਦੀਆਂ ਮੋਟੀਆਂ ਅੱਖਾਂ 'ਚ ਰੋਹ ਸੀ।

—"ਖੁੱਚਾਂ ਵੱਢ ਦਿਆਂਗੇ ਜੇ ਮਾੜੀ ਮੋਟੀ ਵੀ ਹਿੱਲ ਜੁਲ ਕਰਨ ਲੱਗੇ··"

ਜੰਗਰ ਨੇ ਦੰਦ ਕਿਰਚੇ ।

—"ਆਪਣੀ ਤਾਕਤ ਅਤੇ ਦੁਸ਼ਮਣ ਦੀ ਤਾਕਤ ਦਾ ਅੰਦਾਜ਼ਾ ਲਾਉਣਾ ਤਾਂ ਬਣਦੈ" ਬੂਟੇ ਨੇ ਸਾਰਿਆਂ ਵੱਲ ਹਲੀਮੀ ਨਾਲ ਤੱਕਿਆ ।

"ਗੱਲ ਹਿਸਾਬ ਨਾਲ ਈ ਸਿਰੇ ਚੜ੍ਹਦੀ ਹੁੰਦੀਐ; ਕਈ ਵਾਰ ਆਪ ਮੁਹਾਰਤਾ ਗਲਤ ਸਿੱਟ ਵੀ ਕੱਢ ਦਿੰਦੀਐ-" ਜਸਪਾਲ ਨੇ ਕੱਕੀ ਦਾੜ੍ਹੀ ਵਿੱਚ ਉਂਗਲ ਫੇਰੀ ।

"ਗੁੰਡਿਆਂ ਦੀਆ ਸਾਜਸ਼ਾਂ ਨੂੰ ਚਕਨਾਚੂਰ ਕਰਨ ਲਈ ਸਾਥੀਓ ! ਆਪਾਂ ਨੂੰ ਵਲੰਟੀਅਰ ਕੋਰ ਬਨਾਉਣ ਵਾਸ਼ਤੇ ਵਿਚਾਰ ਕਰਨੀ ਚਾਹੀਦੀ ਐ ··" ਨਵਦੀਪ ਗੱਲ ਨੂੰ ਰਾਹ ਵੱਲ ਮੋੜਨ ਲੱਗਿਆ ।

"ਵਲੰਟੀਅਰ ਕੋਰ ਰੱਖਿਅਕ ਦਸਤੇ ਦਾ ਕੰਮ ਕਰੇਗੀ; ਧੱਕਿਅਕ ਦਸਤੇ ਦਾ ਨਹੀਂ" ਉਸਦੀ ਇਹ ਗੱਲ ਸੁਣਦਿਆਂ ਸਾਰਿਆਂ ਦੀ ਹਾਸੀ ਨਿਕਲ ਗਈ ।

ਉਹ ਪੂਰਾ ਡੇਢ ਘੰਟਾ ਵਲੰਟੀਅਰ ਕੋਰ ਦੀ ਬਣਤਰ ਬਾਰੇ, ਉਸਦੇ ਕੰਮ ਬਾਰੇ ਤੇ ਉਨ੍ਹਾਂ ਦੀ ਕਮਾਂਡ ਕਰਨ ਵਾਲੇ ਕਮਾਂਡਰਾਂ ਵਾਰੇ ਗੰਭੀਰਤਾ ਨਾਲ ਵਿਚਾਰ ਕਰਦੇ ਰਹੇ । ਉਹ ਹਾਲੇ ਵਿਚਾਰ ਕਰਕੇ ਹੀ ਹਟੇ ਸਨ ਕਿ ਇੰਨੇ ਨੂੰ ਹੇਠੋਂ ਸੁਖਪਾਲ ਨੇ ਜਸਪਾਲ ਨੂੰ ਚਾਹ ਲਿਜਾਣ ਵਾਸਤੇ ਅਵਾਜ਼ ਮਾਰੀ ਉਹ ਹੇਠਾਂ ਚਲਾ ਗਿਆ ।-"ਸਾਥੀਆ ! ਉਹ ਗੀਤ ਤਾਂ ਸੁਣਾਂ । ਅਸੀਂ ਤਾਂ ਲੋਕਾਂ ਖਾਤਰ···ਵਾਲਾ···" ਮੇਜਰ ਨੇ ਵਿਹਲ ਵੇਖਕੇ ਉਸਦੀਆਂ ਚਮਕੀਲੀਆਂ ਅੱਖਾਂ ਵੱਲ ਮੁਸ਼ਕਰਾਉਂਦਿਆਂ ਤੱਕਿਆ । ਮੇਜਰ ਹੋਰੀਂ ਅਕਸਰ ਮੀਟਿੰਗਾਂ ਤੋਂ ਵਿਹਲ ਮਿਲਣ ਸਮੇਂ ਨਵਦੀਪ ਕੋਲੋਂ ਕੋਈ ਨਾ ਕੋਈ ਗੀਤ ਸੁਣ ਈ ਲੈਂਦੇ ਸਨ । ਨਵਦੀਪ ਵਧੀਆ ਗੀਤ ਲਿਖਣ ਲੱਗ ਪਿਆ ਸੀ ਅਤੇ ਗਾ ਵੀ ਚੰਗਾ ਲੈਂਦਾ ਸੀ ।

ਬਾਕੀ ਸਾਰਿਆਂ ਨੇ ਵੀ ਮੇਜਰ ਦੀ ਮੰਗ ਦੀ ਹਮਾਇਤ ਕੀਤੀ । ਉਨ੍ਹਾਂ ਦੀ ਮੰਗ ਨੂੰ ਠੁਕਰਾਉਣਾ ਉਸਨੇ ਠੀਕ ਨਾ ਸਮਝਿਆ । ਉਹ ਹੌਲੀ ਹੌਲੀ ਰੋਹਲੀ ਅਤੇ ਰਸੀਲੀ ਆਵਾਜ਼ ਵਿੱਚ ਗਾਉਣ ਲੱਗ ਪਿਆ ।

-"ਅਸੀਂ ਤਾਂ ਲੋਕਾਂ ਖਾਤਰ ਜੀਣਾ, ਅਸੀਂ ਤਾਂ ਲੋਕਾਂ ਖਾਤਰ ਮਰਨਾ,
ਪਰ ਦੁਸ਼ਮਣ ਦੇ ਪੈਰਾਂ ਮੂਹਰੇ ਸਿਰ ਨੀਵਾਂ ਨਹੀਂ ਕਰਨਾ···"

ਗੀਤ ਚੱਲ ਰਿਹਾ ਸੀ, ਅਚਾਨਕ ਬਿਜਲੀ ਚਲੀ ਗਈ; ਪਰ ਉਹ ਗਾਉਂਦਾ ਰਿਹਾ । ਸਾਰੇ ਗੀਤ ਨੂੰ ਪੂਰੇ ਧਿਆਨ ਨਾਲ ਸੁਣਦੇ ਰਹੇ । ਆਕਾਸ਼ ਵਿੱਚ ਚਮਕ ਰਹੇ ਚੰਨ ਦੀ ਚਾਨਣੀਂ ਚੁਬਾਰੇ ਦੇ ਰੋਸ਼ਨਦਾਨਾਂ ਵਿੱਚਦੀ ਲੰਘਦੀ ਉਨ੍ਹਾਂ ਸਾਰਿਆਂ ਦੇ ਗੰਭੀਰ ਚਿਹਰੇ ਚੁੰਮ ਰਹੀ ਸੀ ।



# ੨੦

-"ਸਾਰੇ ਮੁਲਕ ਦੀ ਪੁਲਸ ਐਥੇ ਈ ਢੋਈ ਲੱਗਦੀ ਐ ਕੁੜੇ ਸੀਤੋ-ਹੈ ਨਾ-?" ਸ਼ਮਸ਼ੀਰ ਗੜ੍ਹ ਦੇ ਚੜ੍ਹਦੇ ਵੱਲ ਨੂੰ ਖੁਲੇ ਮੈਦਾਨ ਵਿੱਚ ਲੱਗੀਆਂ ਚਾਨਣੀਆਂ ਹੇਠ ਬੈਠੇ ਤਿੰਨ ਚਾਰ ਹਜਾਰ ਲੋਕਾਂ ਦੇ ਭਾਰੀ ਇਕੱਠ ਤੋਂ ਪੰਜਾਹ ਸੱਠ ਕਦਮਾਂ ਪਿੱਛੇ ਕਿੱਕਰਾਂ ਤੇ ਟਾਹਲੀਆਂ ਦੀ ਛਾਂ ਹੇਠ ਖੜੀਆਂ ਪੁਲਸ਼ ਦੀਆਂ ਗੱਡੀਆਂ ਕੋਲ ਮੋਢਿਆਂ 'ਚ ਰਾਇਫਲਾਂ ਪਾਕੇ ਖੜੇ ਸੌ-ਸਵਾ-ਸੌ ਪੁਲਸ ਕਰਮਚਾਰੀਆਂ ਵੱਲ ਤੱਕਦੀ ਪ੍ਰੀਤੋ ਭਬੰਤਰ ਗਈ ਸੀ। ਉਸਨੇ ਤਾਂ ਕਦੇ ਵੀਹ ਪੁਲਸ ਵਾਲੇ ਵੀ ਇਦੂੰ ਪਹਿਲਾਂ ਇਕੱਠੇ ਖੜੇ ਨਹੀਂ ਸਨ ਵੇਖੇ। ਇਸੇ ਕਰਕੇ ਉਸਨੂੰ ਐਨੀ ਪੁਲਸ ਸਾਰੇ ਮੁਲਕ ਦੀ ਪੁਲਸ ਜਾਪ ਰਹੀ ਸੀ।

-"ਆਪਣੀ ਪੁਲਸ ਕੀ ਘੱਟ ਐ···? ਭਾੜੇ ਦੇ ਟੱਟੂਆਂ ਤੋਂ······" ਬੂਟੇ ਨੂੰ ਉਂਗਲੀ ਲਾਕੇ ਤੁਰ ਰਹੀ ਸੀਤੋ ਲੋਕਾਂ ਦੇ ਭਾਰੀ ਇਕੱਠ ਦੇ ਆਲੇ ਦੁਆਲੇ ਖੜੇ ਢਾਈ ਤਿੰਨ ਸੌ ਵਲੰਟੀਅਰਾਂ ਵੱਲ ਚਾਅ ਨਾਲ ਤੱਕ ਰਹੀ ਸੀ। ਵਲੰਟੀਅਰਾਂ ਦੇ ਹੱਥਾਂ ਵਿੱਚ ਡਾਂਗਾਂ, ਗੰਡਾਸੇ, ਕਸੌਲੀਆਂ ਅਤੇ ਤਲਵਾਰਾਂ ਸਨ। ਉਹਨਾਂ ਦੇ ਮੋਢਿਆਂ ਉਤਲੇ ਲਾਲ ਅਤੇ ਹਰੇ ਰੰਗ ਦੇ ਬਿੱਲਿਆਂ ਨਾਲ ਪੁਰੇ ਦੀ ਰੁਮਕਦੀ ਹਵਾ ਖੇਡ ਰਹੀ ਸੀ। ਬਲਦੇਵ ਖੱਬੇ ਪਾਸੇ ਵਾਲੇ ਵਲੰਟੀਅਰਾਂ ਕੋਲ ਖੜ੍ਹਾ ਸੀ। ਮੇਜਰ ਸੱਜੇ ਪਾਸੇ ਵਾਲਿਆਂ ਕੋਲ। ਜੱਗਰ ਗੰਦੂਾਲਾ ਚੁੱਕੀ ਪਿਛਲੇ ਪਾਸੇ ਖੜੇ ਵਲੰਟੀਅਰਾਂ ਨਾਲ ਗੱਲਾਂ ਕਰ ਰਿਹਾ ਸੀ। ਇਕੱਠ ਦੇ ਸਾਹਮਣੇ ਬਣੀ ਸਟੇਜ ਉਤੇ ਡਹੀਆਂ ਤਿੰਨ ਕੁਰਸੀਆਂ ਉਪਰ ਤਰਤੀਬਵਾਰ ਸ਼ਹੀਦ ਸਾਥੀ ਸੰਤ ਸਿੰਘ ਦੀ ਬੁੱਢੀ ਮਾਂ, ਬੰਤ ਦਾ ਛੋਟਾ ਭਾਈ ਅਤੇ ਬੋਘੇ ਦਾ ਪਿਓ ਬੈਠਾ ਸੀ। ਉਨ੍ਹਾਂ ਦੇ ਪਿਛਲੇ ਪਾਸੇ ਪਏ ਉੱਚੇ ਮੇਜ਼ ਉਤੇ ਸੰਤ, ਬੰਤ ਅਤੇ ਬੋਘੇ ਹੋਰਾਂ ਦੀਆਂ ਵੱਡੇ ਸ਼ੀਸ਼ਿਆਂ ਵਿੱਚ ਜੜੀਆਂ ਹੋਈਆਂ ਤਸਵੀਰਾਂ ਤਰਤੀਬਵਾਰ ਪਈਆਂ ਸਨ। ਸਟੇਜ਼ ਦੇ ਚੁਫੇਰ ਖੜੇ ਵੱਖੋ-ਵੱਖਰੀਆਂ ਜਥੇਬੰਦੀਆਂ ਦੇ ਮਾਟੋਆਂ ਵਾਲੇ ਝੰਡੇ ਸਟੇਜ ਨੂੰ ਚਾਰ ਚੰਨ ਲਾ ਰਹੇ ਸਨ।

-"ਔਹ ਖੜ੍ਹੈ ਬੇਬੇ ! ਛੋਟਾ ਬਾਈ···" ਸੀਤੋ ਨਾਲ ਤੁਰਿਆ ਜਾ ਰਿਹਾ ਬੂਟਾ ਸਟੇਜ਼ ਉਤਲੇ ਮਾਈਕ ਕੋਲ ਖੜ੍ਹਕੇ ਗੀਤ ਗਾ ਰਹੇ ਸਰੂਪ ਦੇ ਇੱਕ ਪਾਸੇ

ਕਾਪੀ ਅਤੇ ਪੈਨ ਲਈ ਖੜ੍ਹੇ ਜਸਪਾਲ ਵੱਲ ਤੱਕਦਾ ਉਛਲਿਆ।

ਆਪਣਾ ਗੰਡਾਸਾ ਮੋਢੇ ਉੱਤੇ ਧਰਦਾ ਫਾਕੇ-ਵੱਢ ਸੀਤੋ ਹੋਰਾਂ ਵੱਲ ਨੂੰ ਮੁੜਿਆ। ਫਾਕੇ-ਵੱਢ ਦੇ ਮੋਢੇ ਉਤਲ ਬਿੱਲੇ ਉਡੂੰ-ਉਡੂੰ ਕਰ ਰਹੇ ਸਨ। ਉਹ ਸੀਤੋ ਹੋਰਾਂ ਨੂੰ ਉਸ ਪਾਸੇ ਵੱਲ ਲੈ ਤੁਰਿਆ ਜਿਸ ਪ੍ਰਾਸ ਦੋ ਟੋਲੀਆਂ ਵਿੱਚ ਤਿੰਨ-ਚਾਰ ਸੌ ਦੇ ਲੱਗ-ਭੱਗ ਇਸਤਰੀਆਂ ਬੈਠੀਆਂ ਸਨ। ਇੱਕ ਟੋਲੀ ਵਿੱਚ ਸੁਖਪਾਲ ਬਰਨ ਦੇ ਘਰ ਵਾਲੀ ਸੁਰਜੀਤ ਕੋਲ ਬੈਠੀ ਸਟੇਜ ਵੱਲ ਗੋਰ ਨਾਲ ਤੱਕ ਰਹੀ ਸੀ। ਸੀਤੋ ਅਤੇ ਪ੍ਰੀਤੋ ਮੈਲੇ-ਕੁਚੈਲੇ ਕੱਪੜਿਆਂ ਵਾਲੀਆਂ ਇਸਤਰੀਆਂ ਦੀ ਟੋਲੀ ਵਿੱਚ ਜਾ ਬੈਠੀਆਂ। ਬੂਟਾ ਮੰਜਰ ਹੋਰਾਂ ਕੋਲ ਜਾ ਖੜ੍ਹਾ ਸੀ।

ਸਰੂਪ ਸਟੇਜ ਤੋਂ ਉੱਤਰ ਗਿਆ ਸੀ, ਜਸਪਾਲ ਸਟੇਜ ਉਤਲੇ ਮਾਈਕ ਮੂਹਰੇ ਆਕੇ ਬੋਲਣ ਲੱਗ ਪਿਆ ਸੀ।

-"ਮਿਹਨਤਕਸ਼ ਲੋਕਾਂ ਦੀਆਂ ਜੱਥੇਬੰਦੀਆਂ ਦੇ ਜੁਝਾਰੂ ਦੋਸਤੋ! ਇੱਕਤਰ ਹੋਏ ਲੋਕੋ ਅੱਜ ਆਪਾਂ ਉਨ੍ਹਾਂ ਤਿੰਨ ਮਹਾਨ ਸੂਰਮਿਆਂ ਦਾ ਸ਼ਹੀਦੀ ਸਮਾਗਮ ਮਨਾਉਣ ਲਈ ਇੱਥੇ ਜੁੜਕੇ ਬੈਠੇ ਆਂ। ਜਿਨ੍ਹਾਂ ਨੇ ਇੱਥੋਂ ਦੇ ਲੁੱਟੇ-ਪੁੱਟੇ ਜਾ ਰਹੇ ਲੋਕਾਂ ਦੀ ਖਾਤਰ ਆਪਣੇ ਖੂਨ ਦਾ ਆਖ਼ਰੀ ਕਤਰਾ ਵੀ ਵਹਾ ਦਿੱਤਾ। ਉਨ੍ਹਾਂ ਦੇ ਡੁਲ੍ਹੇ ਖੂਨ ਦੀ ਸਾਂਝ ..." ਜਸਪਾਲ ਪਿੱਛਾ ਭਉਂ ਕੇ ਕੁਰਸੀਆਂ ਉੱਤੇ ਬੈਠੇ ਸ਼ਹੀਦਾਂ ਦੇ ਵਾਰਸਾਂ ਵੱਲ ਤੱਕਦਾ ਬੋਲਦਾ ਰਿਹਾ..."ਸਿਰਫ ਉਨ੍ਹਾਂ ਦੇ ਵਾਰਸਾਂ ਨਾਲ ਈ ਨਹੀਂ "ਉਹ ਮੂੰਹ ਲੋਕਾਂ ਵੱਲ ਫੇਰਕੇ ਬੋਲਦਾ ਗਿਆ "ਉਨਾਂ ਦੇ ਖੂਨ ਦੀ ਸਾਂਝ ਤਾਂ ਭਾਰਤ ਦੇ ਸਮੁੱਚੇ ਮਿਹਨਤਕਸ਼ ਲੋਕਾਂ ਨਾਲ ਹੈ।" ਉਸ ਦੀ ਆਵਾਜ਼ ਹਵਾ ਵਾਂਗ ਚੜ੍ਹਨ ਲੱਗੀ-"ਉਨ੍ਹਾਂ ਸੂਰਮਿਆਂ ਨੂੰ ਸ਼ਹੀਦ ਕਰਨ ਸਮੇਂ ਇੱਥੋਂ ਦੇ ਚੰਡਾਲ ਚਿੱਟਕਪੜੀਏ" ਉਸ ਦੇ ਗੁੰਡਿਆਂ ਅਤੇ ਜਾਲਮ ਪੁਲਸ ਅਫ਼ਸਰਾਂ ਨੇ ਸੋਚਿਆ ਹੋਵੇਗਾ ਕਿ ਉਨ੍ਹਾਂ ਯੋਧਿਆਂ ਨੂੰ ਸ਼ਹੀਦ ਕਰਨ ਨਾਲ ਨਕਸਲਵਾੜੀ ਦੀ ਕੁੱਖੋਂ ਪੈਦਾ ਹੋਈ ਹੱਕ-ਸੱਚ ਦੀ ਆਵਾਜ਼ ਖਤਮ ਹੋ ਜਾਵੇਗੀ, ਸ਼ਹੀਦਾਂ ਦਾ ਡੁਲ੍ਹਿਆ ਲਹੂ ਪਾਣੀ ਬਣ ਜਾਵੇਗਾ" ਰੁਕ ਕੇ ਉਹ ਫੇਰ ਬੋਲਣ ਲੱਗਾ "ਪਰ ਸੱਚ ਨੂੰ, ਇਤਿਹਾਸ ਨੂੰ ਚਿੱਟਕਪੜੀਏ ਵਰਗੇ ਚੰਡਾਲਾਂ ਦੀਆਂ ਖਾਮ ਖਿਆਲੀਆਂ ਆਪਣੇ ਮੁਤਾਬਕ ਨਹੀਂ ਢਾਲ ਸਕਦੀਆਂ। ਜਿਨ੍ਹਾਂ ਚਿਰ ਤੀਕ ਚਿੱਟਕਪੜੀਏ ਵਰਗੇ ਬੁੱਚੜ ਲੋਕਾਂ ਦੀ ਮਿਹਨਤ ਤੇ ਅਣਖ ਉੱਤੇ ਧਾਵੇ ਬੋਲਦੇ ਰਹਿਣਗੇ ਉਨ੍ਹਾਂ ਚਿਰ ਤੱਕ ਲੋਕ ਲੜਦੇ ਰਹਿਣਗੇ।...ਜਿੱਥੇ ਅੱਜ ਅਸੀਂ ਉਨ੍ਹਾਂ ਮਹਾਨ ਸ਼ਹੀਦਾਂ ਦਾ ਸਮਾਗਮ ਮਨਾਉਣ ਲਈ ਇੱਕਠੇ ਹੋਏਆਂ, ਉੱਥੇ ਅਸੀਂ ਨਾਲ ਦੀ ਨਾਲ ਚਿਟਕ-

ਪੜੀਏ ਵਲੋਂ ਏਥੋਂ ਦੇ ਹਰੀਜਨਾਂ ਦੇ ਵਿਹੜੇ ਬਣਾਏ ਕੰਜਰਖਾਨੇ ਨੂੰ ਚੁਕਵਾਉਣ ਲਈ ਆਪਣੇ ਵਿਚਾਰ ਰੱਖਣੇ ਹਨ। ਅਤੇ ਏਥੋਂ ਦੀਆਂ ਗ਼ਦਾਰ ਸੱਜੀਆਂ-ਖੱਬੀਆਂ ਪਾਰਟੀਆਂ ਦੀਆਂ ਕਾਲੀਆਂ ਕਰਤੂਤਾਂ ਦਾ ਵੀ ਭਾਂਡਾ ਭੰਨਣਾਂ ਹੈ। ਅਸੀਂ ਆਪਣੇ ਇਸ ਸਾਰੇ ਪਰੋਗਰਾਮ ਦਾ ਵਿਗਲ ਪਹਿਲਾਂ ਵੀ ਪੋਸਟਰਾਂ ਰਾਹੀ ਅਤੇ ਰੈਲੀਆਂ ਰਾਹੀ ਵਜਾ ਚੁੱਕੇ ਹਾਂ। ਬੁਲਾਰੇ ਸਾਥੀਆਂ ਦੇ ਭਾਸ਼ਣਾਂ ਤੋਂ ਪਹਿਲਾਂ ਹੁਣ ਸਾਡੀਆਂ ਨੌਜਵਾਨ ਜਥੇਬੰਦੀਆਂ ਦੇ ਆਗੂ ਜੱਗਰ ਸਿੰਘ ਜੀ ਸ਼ਹੀਦਾਂ ਦੇ ਵਾਰਸਾਂ ਨੂੰ ਸਨਮਾਨਤ ਕਰਨਗੇ..."

ਜੱਗਰ ਸਟੇਜ ਉੱਤੇ ਆਇਆ, ਉਸ ਦੇ ਹੱਥ ਵਿੱਚ ਤਿੰਨ ਹਾਰ ਸਨ। ਹਾਰ ਲਾਲ ਗੁਲਾਬ ਦੇ ਫੁੱਲਾਂ ਨਾਲ ਗੁੰਦੇ ਹੋਏ ਸੀ। ਪੰਡਾਲ ਵਿੱਚ ਬੈਠਾ ਇੱਕਠ ਅੱਡੀਆਂ ਚੁੱਕ ਚੁੱਕ, ਸਟੇਜ ਉੱਤੇ ਖੜ੍ਹੇ ਸ਼ਹੀਦਾਂ ਦੇ ਵਾਰਸਾਂ ਦੇ ਗਲਾਂ ਵਿੱਚ ਹਾਰ ਪਾਉਂਦੇ ਜੱਗਰ ਵੱਲ ਤੱਕਣ ਲੱਗ ਪਿਆ। ਜਸਪਾਲ ਨੇ ਸਾਰੇ ਜੋਰ ਦੀ ਨਾਹਰਾ ਗੁੰਜਾਇਆ-"ਜਿੱਥੇ ਲਹੂ ਲੋਕਾਂ ਦਾ ਡੁਲ੍ਹੇ - "ਭਾਰੀ ਇੱਕਠ ਦੀ ਆਵਾਜ਼ ਨੇ ਗੜਗੂੰਜਾਂ ਪੁੱਟੀਆਂ-"ਉੱਥੇ ਲਾਲ ਹਨੇਰੀ ਝੁੱਲੇ" ਨਾਹਰੇ ਦਾ ਜੁਆਬ ਦਿੰਦੇ ਵਲੰਟੀਅਰਾਂ ਨੇ ਆਪਣੇ ਹੱਥਾਂ ਵਿਚਲੇ ਸੰਦ ਵੀ ਉੱਚੇ ਕੀਤੇ।

ਸਨਮਾਨ ਦੀ ਰਸਮ ਤੋਂ ਬਾਅਦ ਗੁਰਕੀਰਤ ਹੋਰਾਂ ਦੇ ਕਵੀਸ਼ਰੀ ਜੱਥੇ ਨੇ ਆਪਣੀ ਕਵੀਸ਼ਰੀ ਰਾਹੀਂ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਂਟ ਕੀਤੀ।

-ਰਾਹ ਫੜੇ ਸ਼ਹੀਦਾਂ ਦਾ ਜਿਹੜੇ ਸੁੱਤੇ ਲੋਕ ਜਗਾ ਗਏ ਗੁਰਕੀਰਤ ਹੋਰਾਂ ਦੀ ਕਵੀਸ਼ਰੀ ਮੁੱਕਣ ਤੋਂ ਮਗਰੋਂ ਜਸਪਾਲ ਮਾਈਕ ਵਿੱਚ ਬੋਲਣ ਲੱਗਿਆ -"ਹੁਣ ਤੁਹਾਡੇ ਸਾਹਮਣੇ ਸਾਡੇ ਜਿਲ੍ਹੇ ਦੀਆਂ ਨੌ-ਜਵਾਨ ਜੱਥੇਬੰਦੀਆਂ ਦੇ ਮਹਾਨ ਆਗੂ ਸਾਥੀ ਬੂਟਾ ਸਿੰਘ ਜੀ ਆਪਣੇ ਵਿਚਾਰ ਰੱਖਣਗੇ। ਉਨ੍ਹਾਂ ਦੇ ਵਿਚਾਰ ਰੱਖਣ ਤੋਂ ਪਹਿਲਾਂ ਮੈਂ ਕੁਝ ਮਿੰਟਾਂ ਵਿੱਚ ਤੁਹਾਡੀ ਸਾਥੀ ਬੂਟਾ ਸਿੰਘ ਨਾਲ ਜਾਣ ਪਛਾਣ ਕਰਾਉਣੀ ਚਾਹੁੰਦਾ ਹਾਂ! ਇਹ ਉਹ ਬਹਾਦਰ ਨੌਜਵਾਨ ਹੈ ਜੋ ਕਿਸੇ ਸਮੇਂ ਮਾਸਟਰ ਹੁੰਦਾ ਸੀ, ਪਰ ਅੱਜ ਨੌਕਰੀ ਅਤੇ ਨਿੱਜ ਨੂੰ ਲੱਤ ਮਾਰਕੇ ਨੌਜਵਾਨਾਂ ਨੂੰ ਇੱਕ ਜੁੱਟ ਕਰਨ ਲਈ ਤਨਦੇਹੀ ਨਾਲ ਦਿਨ ਰਾਤ ਕੰਮ ਕਰ ਰਿਹਾ ਹੈ..." ਜਸਪਾਲ ਦੇ ਵਾਕਫੀਅਤ ਦੇਣ ਮਗਰੋਂ ਬਿਸਕੁਟੀ ਖੱਦਰ ਦਾ ਕਮੀਜ-ਪਜਾਮਾ ਪਹਿਨੀ ਅਤੇ ਸਿਰ ਉੱਪਰ ਕਾਲੇ ਰੰਗ ਦੀ ਪੱਗ ਸਿਆਣੇ ਢੰਗ ਨਾਲ ਬੰਨ੍ਹੀ ਬੂਟਾ ਸਿੰਘ ਆਇਆ। ਉਸਨੇ ਸਾਰੇ ਇੱਕਠ ਵੱਲ ਹਲੀਮੀ ਨਾਲ ਤੱਕਦਿਆਂ ਬੋਲਣਾ

ਸ਼ੁਰੂ ਕੀਤਾ-"ਮੇਰੇ ਦੇਸ ਦੇ ਲੁੱਟੇ-ਪੁੱਟੇ ਜਾ ਰਹੇ ਮਹਾਨ ਲੋਕੋ! ਸੱਭ ਤੋਂ ਪਹਿਲਾਂ ਮੈਂ ਸ਼ਹੀਦਾਂ ਦੇ ਵਾਰਸਾਂ ਦਾ ਅਤੇ ਉਨ੍ਹਾਂ ਦੇ ਰਾਹਾਂ ਤੇ ਤੁਰ ਰਹੇ ਜਥਬੰਦੀਆਂ ਦੇ ਵਰਕਰਾਂ ਦਾ ਤਹਿ ਦਿਲੋਂ ਸਤਿਕਾਰ ਕਰਦਾ ਹਾਂ…"ਰੁਕ ਕੇ ਉਸ ਨੇ ਫੇਰ ਬੋਲਣਾ ਸ਼ੁਰੂ ਕੀਤਾ-"ਦੋਸਤੋ! ਆਪਾਂ ਏਥੇ ਸ਼ਹੀਦਾਂ ਦੀ ਯਾਦ ਵਿੱਚ ਗਾਏ ਜਾ ਰਹੇ ਗੀਤਾਂ, ਭਾਸ਼ਣਾਂ ਜਾਂ ਰਾਤ ਨੂੰ ਹੋਣ ਵਾਲੇ ਡਰਾਮਿਆਂ ਦਾ ਅਨੰਦ ਮਾਨਣ ਵਾਸਤੇ ਈ ਸਿਰਫ ਇਕੱਠੇ ਨਹੀ ਹੋਏ, ਸਾਨੂੰ ਸਾਰਿਆਂ ਨੂੰ ਗੀਤਾਂ, ਭਾਸ਼ਣਾਂ ਅਤੇ ਡਰਾਮਿਆਂ ਵਿਚਲੇ ਸੱਚ ਨੂੰ ਸਮਝਦਿਆਂ ਸ਼ਹੀਦਾਂ ਦੇ ਅਧੂਰੇ ਕੰਮ ਨੂੰ ਨੇਪਰੇ ਚਾੜ੍ਹਨ ਲਈ ਮੈਦਾਨ ਵਿੱਚ ਨਿੱਤਰਨਾਂ ਚਾਹੀਦੈ। ਉਨ੍ਹਾਂ ਸੂਰਮਿਆਂ ਦਾ ਮਹਾਨ ਕੰਮ ਹੈ ਭਾਰਤ ਦੇ ਦੱਬੇ ਕੁਚਲੇ ਲੱਖਾਂ ਲੋਕਾਂ ਨੂੰ ਚਕਕਪੜੀਏ ਵਰਗੇ ਜਗੀਰਦਾਰਾਂ, ਸੂਦਖੋਰਾਂ, ਸਰਮਾਏਦਾਰਾਂ ਅਤੇ ਉਨ੍ਹਾਂ ਦੇ ਮਾਲਕ ਰੂਸੀ ਸਮਾਜਕ ਸਾਮਰਾਜੀਆਂ ਅਤੇ ਅਮਰੀਕਾ ਸਾਮਰਾਜੀਆਂ ਤੋਂ ਮੁਕਤ ਕਰਾਉਣਾਂ। ਅੱਜ ਉਹ ਦੋਵੇਂ ਵਦੇਸ਼ੀ ਡਾਕੂ ਆਪਣੇ ਭਾਰਤ ਵਿਚਲੇ ਦੱਲਿਆਂ ਰਾਹੀਂ ਭਾਰਤ ਦੇ ਮਿਹਨਤਕਸ਼ ਲੋਕਾਂ ਨੂੰ ਗਿਰਝਾਂ ਵਾਂਗ ਚੂੰਡ ਰਹੇ ਹਨ। ਉਨ੍ਹਾਂ ਨੇ ਇੱਥੋਂ ਦੀ ਦਸਤਕਾਰੀ ਅਤੇ ਖੇਤੀ-ਬਾੜੀ ਦੇ ਗਲ ਵਿੱਚ ਅੰਗੂਠਾ ਦੇ ਛੱਡਿਐ। ਸਾਡੇ ਦੇਸ਼ ਦੇ ਮਿਹਨਤੀ ਲੋਕ ਦੇਸੀ-ਬਦੇਸ਼ੀ ਡਾਕੂਆਂ ਦੇ ਦੰਦਾਂ ਹੇਠ ਚੱਬੇ ਜਾ ਰਹੇ ਹਨ। ਉਨ੍ਹਾਂ ਦੀ ਇਸੇ ਲੁੱਟ ਨੂੰ ਖਤਮ ਕਰਨ ਲਈ ਸਾਥੀ ਬੰਤ ਹੋਰਾਂ ਨੇ ਆਪਣੀਆਂ ਟਹਿ-ਟਹਿ ਕਰਦੀਆਂ ਜਵਾਨੀਆਂ ਵਾਰੀਆਂ। ਸਾਡੇ ਸ਼ਹੀਦਾਂ ਦਾ ਕਾਤਲ ਚਿੱਟਕਪੜੀਆ ਹੁਣ ਇੱਥੋਂ ਦੇ ਬੇਜ਼ਮੀਨੇ ਕਿਸਾਨਾਂ ਦੀ ਅਣਖ ਅਤੇ ਗੈਰਤ ਨੂੰ ਮਿੱਟੀ, ਚ ਮਿਲਾਉਣ ਲਈ ਉਨ੍ਹਾਂ ਦੇ ਵਿਹੜੇ ਸ਼ਰਾਬ ਦਾ ਠੇਕਾ ਬਣਾਕੇ ਕੰਜਰਖਾਨੇ, ਦਾ ਮੁੱਢ ਬੰਨ੍ਹ ਚੁੱਕਾ ਹੈ…" ਬੂਟਾ ਠਰ੍ਹਮੇ ਨਾਲ ਠੇਕੇ ਨੂੰ ਚੁਕਵਾਉਣ ਦੇ ਸਬੰਧ ਵਿੱਚ ਬੋਲਦਾ ਰਿਹਾ।

ਲੋਕਾ ਦੇ ਇਕੱਠ ਵਿੱਚੋਂ ਨਾਹਰੇ ਗੂੰਜਣ ਲੱਗ ਪਏ-

"ਜਿੱਥ ਲਹੂ ਲੋਕਾਂ ਦਾ ਡੁਲ੍ਹੇ, ਉੱਥੇ ਲਾਲ ਹਨੇਰੀ ਝੁੱਲੇ…"
-'ਚੰਗੀ ਚਾਹੁੰਦੇ ਚੱਕ ਲੋ ਠੇਕਾ, ਜਾਗੇ ਲੋਕੀਂ ਲੈਣਗੇ ਲੇਖਾ…"

ਬੂਟੇ ਦਾ ਲੈਕਚਰ ਮੁੱਕਣ ਮਗਰੋਂ ਸਰੂਪ ਅਤੇ ਗੁਰਕੀਰਤ ਹੋਰਾਂ ਨੇ ਆਪੋ-ਆਪਣੇ ਗੀਤਾਂ ਅਤੇ ਕਵੀਸ਼ਰੀਆਂ ਨਾਲ ਲੋਕਾ ਨੂੰ ਨਿਹਾਲ ਕੀਤਾ। ਉਨ੍ਹਾਂ ਤੋਂ ਮਗਰੋਂ ਜਸਪਾਲ ਨੇ ਕਿਸਾਨ ਸਭਾ ਦੇ ਬੁਲਾਰੇ ਦੇ ਨਾਂਉ ਦੀ ਅਨਾਊਸਮੈਂਟ ਕੀਤੀ।

ਪੇਂਡੂ ਢੰਗ ਨਾਲ ਕੁੜ੍ਹਤਾ ਚਾਦਰਾ ਪਹਿਨੀਂ ਅਤੇ ਗਿਆਨੀਆਂ ਵਾਲੇ ਢੰਗ ਨਾਲ ਬੰਨ੍ਹੀ ਪੱਗ ਵਾਲਾ ਨਿਹਾਲ ਮਾਈਕ ਮੂਹਰੇ ਆਇਆ" ਮਜ਼ਦੂਰੋ, ਕਿਸਾਨੋ;

ਪਾੜ੍ਹਿਓ ਅਤੇ ਦੂਸਰੇ ਮਿਹਨਤਕਸ਼ ਭਰਾਵੋ ! ਸ਼ਹੀਦਾਂ ਨੂੰ ਸੱਚੀ ਸ਼ਰਧਾਂਜਲੀ ਫੇਰ ਹੀ ਭੇਂਟ ਕੀਤੀ ਜਾ ਸਕਦੀ ਐ ਜੇ ਆਪਾਂ ਸਾਰੇ ਕੰਮ ਕਰਨ ਵਾਲੇ ਲੋਕ ਇੱਕ ਮੁੱਠ ਹੋਕੇ ਚਿਟਕਪੜੀਏ ਵਰਗੇ ਕਾਤਲਾਂ ਅਤੇ ਜ਼ਾਲਮਾਂ ਦੇ ਗਲਾਮਿਆਂ ਵਿੱਚ ਹੱਥ ਪਾਈਏ। ਆਪਾਂ ਸਾਰੇ ਕੰਮ ਕਰਨ ਵਾਲੇ ਮਿਹਨਤੀ ਲੋਕ ਇੱਕੋ ਹਾਂ ਅਤੇ ਆਪਣੇ ਖੂਨ ਤੇ ਪਲਣ ਵਾਲੇ ਬੁੱਚੜ ਇੱਕ ਹਨ। ਬੇਸ਼ਕ ਕਿਸੇ ਨੇ ਚਿੱਟੀ ਬੰਨ੍ਹੀ ਹੈ ਤੇ ਕਿਸੇ ਨੇ ਨੀਲੀ। ਸਾਨੂੰ ਇਹ ਬੁੱਚੜ ਲੁੱਟਣ ਲਈ ਜਾਤਾਂ-ਪਾਤਾਂ ਦੇ ਝੰਜਟਾਂ ਵਿੱਚ ਪਾ ਰਹੇ ਹਨ। ਮੈਂ ਮੇਰੇ ਕਿਸਾਨ ਭਰਾਵਾਂ ਤੋਂ ਪੁੱਛਣਾ ਚਾਹੁੰਨਾ ਕਿ ਪੋਹ ਮਾਘ ਦੀਆਂ ਰਾਤਾਂ ਵਿੱਚ ਸੱਪਾਂ ਦੇ ਸਿਰ ਲੱਤੜਦੇ ਜੱਟ ਅਤੇ ਸੀਰੀ ਪਾਣੀ ਨਹੀਂ ਲਾਉਂਦੇ ? ਚਿਟਕਪੜੀਏ ਵਰਗੇ ਬੁੱਚੜਾਂ ਦੇ ਜੱਟ ਅਤੇ ਸੀਰੀ ਕਰਜ਼ਾਈ ਨਹੀਂ ? ਉਏ ਕੀ ਸਾਡੀ ਗਰੀਬ ਕਿਸਾਨਾਂ ਅਤੇ ਦਰਮਿਆਨੇ ਕਿਸਾਨਾਂ ਦੀ ਜਿੰਦਗੀ ਚੰਡਾਲਾਂ ਵਰਗੀ ਐ ਜਾਂ ਸਾਡੇ ਖੇਤ-ਮਜ਼ਦੂਰਾਂ ਵਰਗੀ ? ਭਰਾਵੋ ! ਦੋਸਤ ਅਤੇ ਦੁਸ਼ਮਣ ਦੀ ਪਛਾਣ ਹੁਣ ਆਪਾਂ ਨੂੰ ਕਰਨੀ ਹੀ ਪਵੇਗੀ ਫੋਕੇ ਜੱਟ-ਵਾਦ ਦੀ ਸ਼ੂਕ ਵਿੱਚ ਰਹਿਣ ਨਾਲ ਗੱਲ ਨਹੀਂ ਬਨਣੀ। ਨੌਂਹ ਤੇ ਮਾਸ ਨੂੰ ਸਮਝੇ ਤੋਂ ਬਿਨਾਂ ਹੁਣ ਨਹੀਂ ਸਰਨਾ। ਅੱਜ ਚੰਡਾਲਾਂ ਨੇ ਆਪਣੇ ਖੇਤ ਮਜਦੂਰਾਂ ਦੇ ਵਿਹੜੇ ਕੰਜਰਖਾਨ੍ਹਾ ਖੋਲ੍ਹਕੇ ਜੇ ਉਨ੍ਹਾਂ ਦੀ ਅਣਖ ਤੇ ਹਮਲਾ ਕੀਤਾ ਹੈ ਤਾਂ ਕੱਲ੍ਹ ਨੂੰ ਹੋਰ ਕਿਸੇ ਕਿਸਮ ਦਾ ਹਮਲਾ ਆਪਣੀ ਅਣਖ ਤੇ ਵੀ ਹੋ ਸਕਦੈ ..।" ਰੁਕ ਕੇ ਨਿਹਾਲ ਫੇਰ ਬੋਲਿਆ-"ਇਸ ਕਿਸਮ ਦੇ ਹਮਲਿਆਂ ਦੀਆਂ ਅਣਗਿਣਤ ਮਸਾਲਾਂ ਦਿੱਤੀਆਂ ਜਾ ਸਕਦੀਐ ਜੋ ਚਿਟਕਪੜੀਏ ਦੀ ਚੰਡਾਲ ਚੌਂਕੜੀ ਵੱਲੋਂ ਪਹਿਲਾਂ ਵੀ ਆਪਣੇ ਪਿੰਡ ਦੇ ਖੇਤ ਮਜ਼ਦੂਰਾਂ ਅਤੇ ਕਿਸਾਨਾਂ ਦੀ ਗੈਰਤ ਦੇ ਡੱਕਰੇ ਕਰਨ ਲਈ ਕੀਤੇ ਗਏ ਸਨ। ਭਰਾਵੋ ! ਦਸਮੇਂ ਪਾਤਸ਼ਾਹ ਨੇ ਵੀ ਫ਼ਰਮਾਇਆ ਹੈ ਕਿ ਪਾਪ ਨੂੰ ਵੱਧਣ ਦੇਣਾ ਚੰਗਾ ਨਹੀਂ ਹੁੰਦਾ। ਅਸੀਂ ਕਿਸਾਨ ਸਭਾ ਵੱਲੋਂ ਇਹ ਗੱਜ-ਵੱਜਕੇ ਐਲਾਨ ਕਰਦੇ ਹਾਂ ਕਿ ਅੱਜ ਉਥੋਂ ਠੇਕਾ ਚੁਕਵਾਕੇ ਹੀ ਰਹਾਂਗੇ......।"

ਨਾਹਰੇ ਲੋਕਾਂ ਵਿੱਚੋਂ ਫੇਰ ਗੂੰਜਣ ਲੱਗ ਪਏ—

-"ਮਜ਼ਦੂਰ-ਕਿਸਾਨ-ਵਿਦਿਆਰਥੀ-ਮੁਲਾਜ਼ਮ ਏਕਤਾ..." "ਜਿੰਦਾਬਾਦ !"

-"ਅਮਰ ਸ਼ਹੀਦਾਂ ਦਾ ਪੈਗਾਮ.." ...."ਜਾਰੀ ਰੱਖਣਾ ਹੈ ਸੰਗਰਾਮ"

-"ਚੰਗੀ ਚਾਹੁੰਦੇਂ ਚੱਕ ਲੈ ਠੇਕਾ"......"ਜਾਗੇ ਲੋਕੀ ਲੈਣਗੇ ਲੇਖਾ"

ਨਿਹਾਲ ਚਾਦਰੇ ਦਾ ਲੜ ਟੰਗਦਾ ਸਟੇਜ ਤੋਂ ਉਤਰਕੇ ਲੋਕਾਂ ਵਿੱਚ ਜਾ ਬੈਠਾ। ਜੱਗਰ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਂਟ ਕਰਨ ਮਗਰੋਂ ਸੀ.ਪੀ.ਆਈ. ਤੇ ਸੀ.ਪੀ.ਐਮ.

ਰੇ ਬੋਲਣ ਲੱਗ ਪਿਆ ਸੀ…"ਲੋਕੋ ! ਸਾਡੇ ਸਾਹਮਣੇ ਹੈ ਉਨ੍ਹਾਂ ਮੁਲਕਾਂ ਦੇ ਲੋਕਾਂ
ਇਤਿਹਾਸ ਜਿਨ੍ਹਾਂ ਨੇ ਆਪਣੇ ਪੈਰਾਂ,ਚ ਗੁਲਾਮੀ ਦੀਆਂ ਜੰਜੀਰਾਂ ਲਾਹਕੇ
ਗਾਹ ਮਾਰੀਆਂ ਨੇ। ਉਨ੍ਹਾਂ ਬਹਾਦਰ ਲੋਕਾਂ ਨੇ ਆਪਣੀ ਖਾਤਰ ਉਵੇਂ ਈ ਖੂਨ
ਹਾਇਆ ਜਿਵੇਂ ਸਾਡੇ ਸਾਥੀ ਬੰਤ-ਸੰਤ-ਬੱਘਾ ਅਤੇ ਕਿਨੇ ਹੋਰ ਸੂਰਮੇ ਲੜਨ
ਪਿਰਤ ਪਾ ਗਏ ਨੇ। ਲੋਕਾਂ ਦੀ ਮੁਕਤੀ ਦਾ ਰਾਹ ਸਿੱਧਾ ਅਤੇ ਸਪੱਸ਼ਟ ਹੈ
ਮਾਤੀ ਘੋਲ ! ਵੋਟਾਂ ਦੇ ਡੱਬਿਆਂ ਵਿਚੋਂ ਨਾਂ ਕਿਤੇ ਪਹਿਲਾਂ ਮੁਕਤੀ ਨਿੱਕਲੀ ਹੈ
ਤੇ ਨਾਂ ਕਿਤੇ ਨਿੱਕਲਣੀ ਹੈ। ਚੋਣਾਂ ਲੜਨ ਵਾਲੇ ਸਾਰੇ ਵੋਟਾਂ ਵਟੋਰੂ ਠੱਗ ਹਨ,
ਖੇਬਾਜ਼ ਹਨ, ਦੰਭੀ ਹਨ, ਉਹ ਸਾਡੇ ਲੋਕਾਂ ਦੀ ਗੁਲਾਮੀ ਦੀ ਉਮਰ ਲੰਮੀ ਕਰਨ
ਭਾਗੀਏ। ਆਂਹ ! ਸੱਜੇ-ਖੱਬੇ ਜੋ ਹੁਣ ਤੱਕ ਜਗੀਰਦਾਰਾਂ ਦੇ ਵਿਰੁੱਧ ਲੜਨ
ਸਾਂਗ ਰਚਦੇ ਰਹੇ ਨੇ ਹੁਣ ਉਨ੍ਹਾਂ ਦੇ ਭੈੜੇ ਬੂਥਿਆਂ ਤੋਂ ਨਕਾਬ ਲਹਿ ਚੁਕਿਐ। ਆਪਾਂ
ਰੇ ਜਾਣਦੇ ਹਾਂ ਕਿ ਅੱਜ ਸੱਜੂ ਕਿਵੇਂ ਕਾਂਗਰਸ ਵਿਚਲੇ ਚਿਟਕਪੜੀਏ ਵਰਗੇ ਲੁ-
ਰਿਆਂ ਦੀ ਸਰਕਾਰ ਦੇ,ਦਰਬਾਰ ਵਿੱਚ ਪੂਛ ਹਿਲਾ ਰਹੇ ਹਨ ਅਤੇ ਖੱਬੂ ਅਮਰੀਕਾ
ਖੀ ਲੁਟੇਰਿਆਂ ਨਾਲ ਮਿਲਕੇ ਰਾਜ ਗੱਦੀ ਵੱਲ ਰੱਸੇ ਤੁੜਾ ਰਹੇ ਹਨ। ਅਸੀਂ ਉਨ੍ਹਾਂ
ਖੰਡੀਆਂ ਨੂੰ ਪੁੱਛਣਾ ਚਾਹੁੰਦੇ ਹਾਂ ਕਿ ਇਉਂ ਕਰਨਾ ਭਾਰਤ ਦੇ ਲੋਕਾਂ ਨਾਲ ਗਦਾਰੀ
ਹੀਂ ਤਾਂ ਹੋਰ ਕੀ ਐ…।"

ਜੱਗਰ ਅਜੇ ਬੋਲ ਈ ਰਿਹਾ ਸੀ ਕਿ ਬਾਹਰਲੇ ਪਿੰਡਾਂ ਤੋਂ ਟਰਾਲੀਆਂ ਉੱਤੇ
ਰਹੇ ਲੋਕਾਂ ਦੇ ਨਾਹਰਿਆਂ ਦੀ ਅਵਾਜ਼ ਨੇ ਪੰਡਾਲ ਵਿੱਚ ਬੈਠੇ ਲੋਕਾਂ ਦਾ ਧਿਆਨ
ਖਿੱਚਿਆ। ਉਹ ਉਸ ਪਾਸੇ ਧੌਣਾਂ ਮੋੜਕੇ ਵੇਖਣ ਲੱਗ ਪਏ ਜਿਸ ਪਾਸਿਉਂ ਨਾਹ-
ਰਿਆਂ ਦੀ ਆਵਾਜ਼ ਆ ਰਹੀ ਸੀ ਜੱਗਰ ਆਪਣੇ ਭਾਸ਼ਣ ਨੂੰ ਵਿਚਾਲੇ ਛੱਡਕੇ ਪੰਡਾਲ
ਵਿੱਚ ਬੈਠੇ ਲੋਕਾਂ ਨੂੰ ਅਤੇ ਬਾਹਰੋਂ ਆ ਰਹੇ ਲੋਕਾਂ ਨੂੰ ਸੰਬੋਧਨ ਕਰਨ ਲੱਗਾ-
"ਸਾਥੀਓ ! ਕੋਈ ਗੱਲ ਨਹੀਂ; ਤੁਸੀਂ ਆਰਾਮ ਨਾਲ ਬੈਠੇ ਰਹੋ। ਬਾਹਰਲੀਆਂ
ਥਾਵਾਂ ਦੇ ਸਾਥੀ ਸ਼ਹੀਦੀ ਸਮਾਗਮ ਵਿੱਚ ਸ਼ਾਮਲ ਹੋਣ ਲਈ ਨਾਹਰੇ ਮਾਰਦੇ ਆ
ਰਹੇ ਨੇ। ਮੈਂ ਬਾਹਰੋਂ ਆ ਰਹੇ ਸਾਥੀਆਂ ਨੂੰ ਵੀ ਅਪੀਲ ਕਰਦਾ ਹਾਂ ਕਿ ਉਹ ਆਪਣੇ
ਟਰੈਕਟਰ ਦੂਸਰੇ ਟਰੈਕਟਰਾਂ ਦੇ ਕੋਲ ਈ ਖੜੇ ਕਰ ਦੇਣ ਅਤੇ ਸਟੇਜ ਤੋਂ ਲੱਗਦੇ
ਨਾਹਰਿਆਂ ਦਾ ਜਵਾਬ ਦਿੰਦੇ ਹੋਏ ਆਪੋ ਆਪਣੀਆਂ ਥਾਵਾਂ ਮੱਲ ਲੈਣ।"

ਜੱਗਰ ਉੱਚੀ ਬਾਂਹ ਕਰਕੇ ਨਾਹਰੇ ਲਾਉਣ ਲੱਗਾ। ਚੁਫੇਰਿਓਂ ਜਵਾਬ
ਆਉਣਾ ਸ਼ੁਰੂ ਹੋਇਆ।

-"ਅਮਰ ਸ਼ਹੀਦਾਂ ਦਾ ਪੈਗਾਮ........ਜਾਰੀ ਰੱਖਣਾ ਹੈ ਸੰਗਰਾਮ"

-"ਜਿੱਥੇ ਲਹੂ ਲੋਕਾਂ ਦਾ ਡੁਲ੍ਹੇ.........ਉੱਥੇ ਲਾਲ ਹਨੇਰੀ ਝੁੱਲੇ"

-"ਰੂਸ ਅਮਰੀਕਾ ਦੇ ਦਲਾਲ.........ਧੂਹ ਲਿਆਉਣੇ ਸੱਥ ਵਿਚਕਾਰ"

-"ਚੰਗੀ ਚਾਹੁੰਦੇ ਚੱਕ ਲੋ ਠੇਕਾ ......ਜਾਗੇ ਲੋਕੀ ਲੈਣਗੇ ਲੇਖਾ"

ਸਾਰੇ ਆਪੋ ਆਪਣੀਆਂ ਥਾਵਾਂ ਤੇ ਜੱਚ ਗਏ ਸਨ । ਜੱਗਰ ਤੋਂ ਮਗਰੋਂ ਜਸਪਾਲ ਮਾਈਕ ਵਿੱਚ ਬੋਲਿਆ- 'ਹੁਣ ਤੁਹਾਡੇ ਸਾਹਮਣੇ ਸਾਡੀਆਂ ਮਜਦੂਰ ਸਭਾਵਾਂ ਦੇ ਆਗੂ ਸਾਥੀ ਮੇਜਰ ਸਿੰਘ ਜੀ ਸ਼ਹੀਦਾਂ ਨੂੰ ਸ਼ਰਧਾਜਲੀ ਭੇਂਟ ਕਰਨਗੇ ਅਤੇ ਠੇਕਾ ਚੁਕਾਉਣ ਲਈ ਹੁਣ ਤੱਕ ਲੜੇ ਗਏ ਘੋਲ ਬਾਰੇ ਬੋਲਣਗੇ .......।"

ਮੇਜਰ ਅੱਟਣਾਂ ਵਾਲੀ ਹਥੇਲੀ ਨਾਲ ਮੱਥੇ ਤੋਂ ਮੁੜ੍ਹਕਾ ਪੂੰਝਦਾ ਸਟੇਜ 'ਤੇ ਆਇਆ। ਉਸਨੇ ਚਾਰ-ਪੰਜ ਮਿੰਟਾਂ ਵਿੱਚ ਸ਼ਹੀਦ ਬੰਤ-ਸੰਤ ਅਤੇ ਬੋਘੇ ਨੂੰ ਸ਼ਰਧਾਂਜਲੀ ਅਰਪਣ ਕੀਤੀ। ਫੇਰ ਉਹ ਠੇਕਾ ਚੁਕਵਾਉਣ ਸਬੰਧੀ ਲੜੇ ਗਏ ਘੋਲ ਬਾਰੇ ਬੋਲਣ ਲੱਗ ਪਿਆ-"ਤੁਸੀਂ ਸਾਰੇ ਈ ਜਾਣਦੇ ਹੋਂ ਕਿ ਵਸਦੇ ਘਰਾਂ ਵਿੱਚ ਠੇਕੇ ਦਾ ਕਿੰਨਾਂ ਦੁੱਖ ਹੁੰਦੈ। ਮੁਸ਼ਟੰਡੇ ਅਤੇ ਲੰਗਾੜੇ ਠੇਕੇ ਮੂਹਰੇ ਬੋਤਲਾਂ ਖੋਲ੍ਹਕੇ, ਕਿਵੇਂ ਗਰੀਬਾਂ ਦੀਆਂ ਧੀਆਂ ਭੈਣਾਂ ਵੱਲ ਬੁਰੀਆਂ ਨਜ਼ਰਾਂ ਨਾਲ ਤੱਕਦੇ ਨੇ। ਇੱਜ਼ਤ, ਗਰੀਬਾਂ ਨੂੰ ਮਹਿਲਾਂ ਵਾ-ਲਿਆਂ ਨਾਲੋਂ ਵੱਧ ਪਿਆਰੀ ਹੁੰਦੀ ਐ। ਲੋਕਾਂ ਦੇ ਲਹੂ ਨਾਲ ਹੋਲੀ ਖੇਡਣ ਵਾਲੇ ਚਿਟਕਪੜੀਏ ਅਤੇ ਉਸਦੇ ਗੁੰਡਿਆਂ ਨੂੰ ਪਤਾ ਨਹੀਂ ਕਿ ਗਰੀਬ ਗੁਰਬਿਆਂ ਦੀਆਂ ਧੀਆਂ ਭੈਣਾਂ ਦੀ ਇੱਜ਼ਤ ਕਤਲ ਕਰਨ ਲਈ,ਇੱਥੋਂ ਦਾ ਕਾਨੂੰਨ ਕਿਉਂ ਇੱਜ਼ਾਜਤ ਦੇ ਰਿਹੈ ? ਅਸੀਂ ਪਿੰਡ ਦੀ ਪੰਚਾਇਤ ਨੂੰ ਠੇਕੇ ਵਾਰੇ ਮਿਲੇ। ਪਰ ਪੰਚਾਇਤ ਨੇ ਸ਼ਰੇਆਮ ਇਸ ਕੰਜਰਖਾਨੇ ਦੇ ਬਨਣ ਦੀ ਹਮਾਇਤ ਕੀਤੀ। ਅਸੀਂ ਡੀ. ਸੀ., ਐਸ.ਐਸ ਪੀ. ਅਤੇ ਮੁੱਖ ਮੰਤਰੀ ਨੂੰ ਵੀ ਸਭਾਵਾਂ ਦੀ ਤਾਲਮੇਲ ਕਮੇਟੀ ਵੱਲੋਂ ਠੇਕੇ'ਤੇ ਹੋ ਰਹੇ ਕੰਜਰ ਖ਼ਾਨੇ ਬਾਰੇ ਜਾਣੂ ਕਰਵਾਇਆ। ਪਰ ਕਾਨੂੰਨ ਅਤੇ ਗਰੀਬ-ਗੁਰਬੇ ਦੇ ਵੱਡੇ ਰਖਵਾ-ਲਿਆਂ ਦੇ ਕੰਨਾਂ ਤੇ ਹਾਲੇ ਤੱਕ ਜੂੰ ਵੀ ਨਹੀਂ ਸਰਕੀ...।" ਮਾਈਕ ਨੂੰ ਹੱਥ ਪਾ ਕੇ ਮੇਜਰ ਬੋਲਦਾ ਰਿਹਾ-"ਲੋਕੋ! ਆਪਾਂ ਨੂੰ ਹੁਣ ਸਾਫ਼ ਹੋ ਗਿਐ ਕਿ ਇੱਥੋਂ ਦੀ ਸਰਕਾਰ ਚਿਟਕਪੜੀਏ ਹੋਰਾਂ ਦੀ ਐ। ਇੱਥੋਂ ਦਾ ਕਾਨੂੰਨ ਮਿਹਨਤਕਸ਼ ਲੋਕਾਂ ਦੀ ਕਮਾਈ ਅਤੇ ਇੱਜਤ ਲੁੱਟਣ ਦਾ ਹੱਕ ਇੱਥੋਂ ਦੇ ਲੁਟੇਰਿਆਂ ਨੂੰ ਦਿੰਦਾ ਹੈ। ਇੱਥੋਂ ਦੀਆਂ ਅਦਾ-ਲਤਾਂ ਵਿੱਚ ਹੋਣ ਵਾਲੇ ਇਨਸਾਫ ਦੇ ਅਰਥ ਵੀ ਇਹੋ ਹਨ। ਆਹ, ਪੁਲਸ ਵਾਲੇ ਜੋ ਹੁਣ ਬੰਦੂਕਾਂ ਲਈ ਖੜੇ ਹਨ, ਪਤਾ ਨਹੀਂ ਉਦੋਂ ਕਿਹੜੇ ਭੋਰੇ ਵਿੱਚ ਉਤਰ ਜਾਂਦੇ

ਨੂੰ ਜਦੋਂ ਸਾਡੇ ਮਿਹਨਤਕਸ਼ ਲੋਕਾਂ ਦੀ ਕਮਾਈ ਅਤੇ ਇਜ਼ੱਤ ਨੂੰ ਚਿਟਕਪੜੀਏ ਹੋਰਾਂ ਦੀ ਜੁੰਡਲੀ ਲੁੱਟ ਰਹੀ ਹੁੰਦੀ ਐ। ਪਰ ਹੁਣ ਅਸੀਂ ਉਨ੍ਹਾਂ ਦੀ ਜੁੰਡਲੀ ਅਤੇ ਹਕੂਮਤ ਦੇ ਨਸ਼ੇ ਵਿੱਚ ਚੂਰ ਸਰਕਾਰ ਨੂੰ ਦੱਸ ਦੇਣਾ ਚਾਹੁੰਦੇ ਹਾਂ ਕਿ ਲੋਕ ਜਾਗ ਪਏ ਹਨ। ਥਾਣਿਆਂ, ਖੇਤਾਂ,ਨਹਿਰਾਂ ਅਤੇ ਪੁਲਾਂ ਤੇ ਡੁਲ੍ਹਿਆ ਖੂਨ ਪਾਣੀ ਨਹੀਂ ਬਣਿਆ। ਜੀਊਂਦਿਆਂ ਮਗਰ ਧੂਹ-ਧੂਹਕੇ ਸ਼ਹੀਦ ਕੀਤੇ ਸੂਰਮਿਆਂ ਦਾ ਲਹੂ ਉਨ੍ਹਾਂ ਦੇ ਵਾਰਸਾਂ ਅੰਦਰ ਉਬਾਲੇ ਖਾ ਰਿਹੈ। ਅਸੀਂ ਆਪਣੀ ਏਕਤਾ ਅਤੇ ਹਿੱਕ ਦੇ ਜੋਰ ਤੇ ਠੇਕਾ ਇੱਥੋਂ ਚੁਕਵਾਕੇ ਹਟਾਂਗੇ। ਇੱਥੋਂ ਦੇ ਦੱਲਿਆਂ ਦਾ ਕਾਨੂੰਨ ਬੇਸ਼ਕ ਸਾਨੂੰ ਬਾਗੀ ਕਹੇ ਜਾਂ ਮੁਜਰਮ ਕਹੇ। ਹੱਕ ਅਤੇ ਇਨਸਾਫ ਲਈ ਲੜਦੇ ਲੋਕ ਰਾਜ ਕਰਨ ਵਾਲੇ ਲੁਟੇਰਿਆਂ ਦੀਆਂ ਨਜ਼ਰਾਂ ਵਿੱਚ ਸਦਾ ਹੀ ਬਾਗੀ ਹੁੰਦੇ ਹਨ, ਮੁਜਰਮ ਹੁੰਦੇ ਹਨ।'' ਉਹ ਨਿਧੜਕ ਹੋਕੇ ਠਰ੍ਹਮੇ ਨਾਲ ਬੋਲ ਰਿਹਾ ਸੀ। ਇਸਤ੍ਰੀਆਂ ਵਿੱਚ ਬੈਠੀ ਸੀਤੋ ਬੋਲਦੇ ਪਤੀ ਵੱਲ ਤੱਕ ਤੱਕ ਮਾਣ ਨਾਲ ਭਰ ਰਹੀ ਸੀ। ਬੂਟਾ ਆਪਣੇ ਬਾਪੂ ਦੇ ਲੱਗਿਆ ਲਾਲ ਬਿੱਲਾ ਤੱਕ-ਤੱਕ ਖੁਸ਼ ਹੋ ਰਿਹਾ ਸੀ। ਸੱਤ ਅੱਠ ਮਿੰਟ ਹੋਰ ਬੋਲਣ ਤੋਂ ਬਾਅਦ ਉਹ ਆਪਣਾ ਭਾਸ਼ਣ ਖਤਮ ਕਰਕੇ ਸਟੇਜ ਤੋਂ ਹਠਾਂ ਆ ਗਿਆ।

ਜਸਪਾਲ ਨੇ ਮਾਈਕ ਦੇ ਡੰਡ ਨੂੰ ਫੜਦਿਆਂ ਅਗਲੇ ਪ੍ਰੋਗਰਾਮ ਬਾਰੇ ਲੋਕਾਂ ਨੂੰ ਜਾਣੂ ਕਰਾਉਣਾ ਸ਼ੁਰੂ ਕੀਤਾ-''ਦੋ ਗੀਤਾਂ ਅਤੇ ਇੱਕ ਬੁਲਾਰੇ ਪਿੱਛੋਂ ਮੁਜਾਹਰਾ ਸ਼ੁਰੂ ਕੀਤਾ ਜਾਵੇਗਾ। ਮੈਂ ਸਾਰਿਆਂ ਨੂੰ ਅਪੀਲ ਕਰਦਾ ਹਾਂ ਕਿ ਪ੍ਰੋਗਰਾਮ ਖਤਮ ਹੋਣ ਤੋਂ ਮਗਰੋਂ ਕੋਈ ਵੀ ਸਾਥੀ ਜਾਂ ਭੈਣ ਐਧਰ - ਓਧਰ ਨਾ ਜਾਵੇ। ਮੁਜ਼ਾਹਰੇ ਦੇ ਸੱਭ ਤੋਂ ਮੂਹਰੇ ਇਲਾਕਾ ਕਮੇਟੀ ਦੇ ਮੈਂਬਰ ਹੋਣਗੇ, ਉਹਨਾਂ ਦੇ ਮਗਰ ਇਸਤ੍ਰੀਆਂ ਹੋਣਗੀਆਂ, ਇਸਤ੍ਰੀਆਂ ਮਗਰ ਤਰਤੀਬਵਾਰ ਮਜ਼ਦੂਰ ਸਭਾਵਾਂ,ਕਿਸਾਨ ਸਭਾਵਾਂ,ਨੌਜਵਾਨ ਸਭਾਵਾਂ, ਵਿਦਿਆਰਥੀ ਯੂਨੀਅਨ ਅਤੇ ਹੋਰ ਲੋਕ ਹੋਣਗੇ। ਸਾਰੀਆਂ ਸਭਾਵਾਂ ਨੂੰ ਆਪੋ ਆਪਣੇ ਝੰਡੇ ਅਤੇ ਮਾਟੋ ਮੁਜ਼ਾਹਰੇ ਸਮੇਂ ਉਠਾ ਲੈਣੇ ਚਾਹੀਦੇ ਹਨ। ਵਲੰਟੀਅਰ ਸਾਥੀਆਂ ਨੇ ਆਪਣੀ ਡਿਊਟੀ ਪੂਰੀ ਚੌਕਸੀ ਨਾਲ ਨਿਭਾਉਣੀ ਹੋਵੇਗੀ। ਮੁਜ਼ਾਹਰਾ ਇਥੋਂ ਚੱਲਕੇ ਚਿਟਕਪੜੀਏ ਦੀ ਹਵੇਲੀ ਤੱਕ ਜਾਵੇਗਾ। ਉਸਨੂੰ ਉਥੋਂ ਠੇਕਾ ਚੁੱਕਣ ਲਈ ਮਜਬੂਰ ਕੀਤਾ ਜਾਵੇਗਾ।''ਰੁੱਕਕੇ ਪੁਲੀਸ ਅਫਸਰ ਵੱਲ ਤੱਕਦਾ ਜਸਪਾਲ ਫੇਰ ਬੋਲਣ ਲੱਗਿਆ, -''ਅਸੀਂ ਇਲਾਕਾ ਕਮੇਟੀ ਵੱਲੋਂ ਪੁਲੀਸ ਦੇ ਅਫਸਰਾਂ ਨੂੰ ਸੂਚਤ ਕਰਦੇ ਹਾਂ ਕਿ ਜੇ ਉਹ ਅਮਨ-ਕਾਨੂੰਨ ਨੂੰ ਬਹਾਲ ਰੱਖਣਾ ਚਾਹੁੰਦੇ ਹਨ ਤਾਂ ਅੱਧੇ ਘੰਟੇ ਦੇ ਅੰਦਰ 2 ਬੇ-ਜ਼ਮੀਨਿਆਂ ਦੇ ਵਿਹੜਿਓਂ ਕੰਜਰਖਾਨੇ ਨੂੰ ਚੁਕਵਾਉਣ ਬਾਰੇ ਚਿਟਕਪੜੀਏ ਹੋਰਾਂ ਨਾਲ ਗੱਲ ਬਾਤ ਕਰ ਲੈਣ, ਨਹੀਂ ਤਾਂ ਹਾਲਤ ਨੂੰ ਵਿਗਾੜਨ ਦੀ ਜਿੰਮੇਵਾਰੀ ਹਾਜ਼ਰ

ਪੁਲੀਸ ਅਫਸਰ ਅਤੇ ਚਿਟਕਪੜੀਏ ਸਿਰ ਹੋਵੇਗੀ…।" ਬੋਲਣੋਂ ਹਟਿਆ ਜਸਪਾਲ ਹੱਥ ਦਾ ਵੱਟਿਆ ਮੁੱਕਾ ਹਵਾ ਵਿੱਚ ਲਹਿਰਾਉਂਦਾ, ਗਰਜਵੀਂ ਆਵਾਜ਼ ਵਿੱਚ ਨਾ-ਹਰੇ ਲਾਉਣ ਲੱਗਿਆ। ਲੋਕਾਂ ਦੀ ਗੜਗੂੰਜਾਂ ਪੱਟਦੀ ਆਵਾਜ਼ ਨਾਹਰਿਆਂ ਦਾ ਜਵਾਬ ਦੇਣ ਲੱਗੀ।

"ਲੋਕ ਏਕਤਾ……" "ਜ਼ਿੰਦਾਬਾਦ ….."

"ਇਨਕਲਾਬ……" "ਜ਼ਿੰਦਾਬਾਦ …"



## ੨੧

ਚਿਟਕਪੜੀਏ ਦੀ ਹਵੇਲੀ ਅੰਦਰ, ਮੇਜ਼ ਦੁਆਲੇ ਪਈਆਂ ਕੁਰਸੀਆਂ ਉਤੇ ਬੈਠੇ ਲੱਖੇ ਸਰਪੰਚ ਤੇ ਚਿਟਕਪੜੀਏ ਹੋਰਾਂ ਦੇ ਚਿਹਰਿਆਂ ਉਪਰ ਘਬਰਾਹਟ ਸੀ। ਉਨ੍ਹਾਂ ਦੋਵਾਂ ਵਿਚਕਾਰ ਸਭਾਵਾਂ ਵਲੋਂ ਕੀਤੇ ਜਾ ਰਹੇ ਖਾੜਕੂ ਪ੍ਰੋਗਰਾਮ ਸੰਬਧੀ ਗੱਲਾਂ ਚੱਲ ਰਹੀਆਂ ਸਨ। ਗੱਲਾਂ ਕਰਨ ਸਮੇਂ ਉਨ੍ਹਾਂ ਦੀ ਹਾਲਤ ਉਨ੍ਹਾਂ ਚੋਰਾਂ ਵਰਗੀ ਜਾਪ ਰਹੀ ਸੀ, ਜਿਨ੍ਹਾਂ ਦੇ ਪਿਛੇ ਵਾਹਰ ਪਈ ਹੋਵੇ। ਹਵੇਲੀ ਦੀਆਂ ਪੌੜੀਆਂ ਵਿਚ ਹੁੰਦੀ ਦੱਬੜਕ-ਦਬੜਕ ਨੇ ਤਾਂ ਇਕ ਤਰ੍ਹਾਂ ਉਨ੍ਹਾਂ ਦੇ ਸਾਹ ਹੀ ਸੁਕਾ ਦਿਤੇ। ਧੱਕ-ਧੱਕ ਕਰਦੇ ਮਨਾਂ ਤੇ ਕਾਬੂ ਪਾਉਂਦਿਆਂ ਉਨ੍ਹਾਂ ਨੇ ਕੰਨ ਖੜੇ ਕਰਕੇ ਪੌੜੀਆਂ ਵੱਲ ਤੱਕਣਾ ਸ਼ੁਰੂ ਕੀਤਾ। ਡੀ. ਐਸ. ਪੀ. ਆਪਣੇ ਪੰਜ ਸਿਪਾਹੀਆਂ ਦੀ ਗਾਰਦ ਸਮੇਤ ਹਵੇਲੀ ਅੰਦਰ ਦਾਖਲ ਹੋਇਆ। ਸਿਪਾਹੀ ਹਥਲੀਆਂ ਪੱਕੀਆਂ ਰਾਈਫਲਾਂ ਸੰਭਾਲਦੇ ਸਾਵਧਾਨ ਹੋ ਕੇ ਇਕ ਪਾਸੇ ਖੜ ਗਏ ਡੀ. ਐਸ, ਪੀ. ਉਨ੍ਹਾਂ ਕੋਲ ਕੁਰਸੀ ਤੇ ਬੈਠ ਗਿਆ। ਉਹ ਥਿੜਕਵੀਂ ਆਵਾਜ਼ ਵਿਚ ਬੋਲਣ ਲਗਿਆ।

-"ਸਭਾਵਾਂ ਵਾਲਿਆਂ ਦੀ ਉਂਗਲੀ ਤੇ ਨੱਚ ਰਹੇ ਲੋਕ ਭੜਕ ਰਹੇ ਨੇ ਐਮ. ਐਲੇ. ਏ ਸਾਹਿਬ! ਉਹ ਠੇਕੇ, ਤੇ ਅਟੈਕ ਕਰਨ ਦੀ ਹਾਲਤ ਵਿਚ ਨੇ।

ਪਰੋਬਲਮ ਹੱਲ ਕਰਨੀ ਪਵੇਗੀ ...'' ਹੌਂਕੀ ਜਾ ਰਹੇ ਡੀ. ਐਸ. ਪੀ. ਦੀ ਗੋਗੜ ਖ਼ਾਕੀ ਵਰਦੀ ਦੀ ਕਮੀਜ ਨੂੰ ਪਾੜੂੰ-ਪਾੜੂੰ ਕਰ ਰਹੀ ਸੀ।

-''ਮਸਲਾ ਹੱਲ ਕਿਵੇਂ ਕੀਤਾ ਜਾਵੇ .. ?'' ਚਿਟਕਪੜੀਏ ਨੇ ਐਨਕ ਦੇ ਸੀਸ਼ਿਆਂ ਵਿਚੋਂ ਦੀ ਡੀ: ਐਸ਼. ਪੀ. ਦੀਆਂ ਵੱਡੀਆਂ ਅੱਖਾਂ ਵਲ ਮਿੰਨਤ ਕਰ-ਦਿਆਂ ਵਾਂਗ ਤੱਕਿਆ।

-''ਥੋੜੀ ਐਨੀ ਪੁਲਸ ਤੋਂ ਇਹ ਲੰਡੀ-ਬੁੱਚੀ ਨਾਬਰ ਐ ਡੀ. ਐਸ. ਪੀ. ਸਾਹਫ ...'' ਕਰੜ-ਬਰੜੇ ਦਾੜ੍ਹੀ ਵਾਲੇ ਲੱਖੇ ਸਰਪੰਚ ਨੇ ਸੁਭਾਵਕ ਆਪਣੇ ਸਿਰ ਉਤਲੀ ਨੀਲੀ ਪੱਗ ਠੀਕ ਕੀਤੀ। ਸਭਾਵਾਂ ਵਲੋਂ ਕੀਤਾ ਜਾ ਰਿਹਾ ਪਰੋਗਰਾਮ ਸ਼ਰਪੰਚ ਦੀ ਸਰਪੰਚੀ ਨੂੰ ਫੱਟ ਉਤਲੇ ਲੂਣ ਵਾਂਗ ਲੱਗ ਰਿਹਾ ਸੀ।

-''ਨਾਬਰ ਦੀ ਗੱਲ ਨਹੀਂ ਸਰਪੰਚਾ! ...ਹਾਲਤ ਖਤਰਨਾਕ ਐ ...ਫਾਇ-ਰਿੰਗ ਨਾਲ ਮਸਲਾ ਮੋਗੇ ਵਾਲਾ ਬਣ ਜਾਣੈ .. ।'' ਗਾਤਰੇ ਪਾਏ ਰੀਵਾਲਵਰ ਨੂੰ ਟੋਹਦਾ ਡੀ. ਐਸ. ਪੀ. ਸਰਕਾਰੀ ਨੀਤੀ 'ਪਿਛੇ ਹਟਕੇ ਸੱਟ ਮਾਰੋ' ਵਾਰੇ ਬੋਲਣ ਲੱਗਾ-''ਸਮੁੱਚੇ ਲੋਕਾਂ ਨੂੰ ਗੋਲੀਆਂ ਨਾਲ ਭੁੰਨਣ ਦੀ ਥਾਂ, ਉਨ੍ਹਾਂ ਸਮਾਜ ਵਿਰੋਧੀ ਅਨਸਰਾਂ ਨੂੰ ਲੋਕਾਂ ਨਾਲੋਂ ਨਿਖੇੜਕੇ ਖਤਮ ਕਰਨ ਦੀ ਹਦੈਤ ਐ ਸਰਕਾਰ ਵਲੋਂ ਜਿਹੜੇ ਲੋਕਾਂ ਨੂੰ ਭੜਕਾਉਂਦੇ ਨੇ। ਨਾਜਕ ਹਾਲਤ ਵਿਚ ਮਸਲਾ ਟਾਲਣ ਦਾ ਹੁਕਮ ਐ .. ।''

-''ਇਹ ਮਸਲਾ ਕਿਵੇਂ ਟਾਲਿਆ ਜਾ ਸਕਦੈ -- ?'' ਚਿੱਟਕਪੜੀਏ ਦੀ ਆਵਾਜ਼ ਤਰਲੇ ਵਰਗੀ ਸੀ।

-''ਲੋਕ ਠੇਕਾ ਚੁਕਵਾਉਣ ਤੇ ਅੜੇ ਹੋਏ ਨੇ।'' ਡੀ.ਐਸ.ਪੀ. ਨੇ ਚਿਟਕਪੜੀਏ ਦੀ ਐਨਕ ਦੇ ਸੀਸ਼ਿਆਂ ਵਿਚ ਤੱਕਿਆ।

-''ਜੇ ਉਥੋਂ ਠੇਕਾ ਚੁਕਿਆ ਗਿਆ ਡੀ. ਐਸ. ਪੀ. ਸਾਹਿਬ! ਲੰਡੀ-ਬੁੱਚੀ ਦੀਆਂ ਚੜ੍ਹ ਮੱਚਣਗੀਆਂ ... ।'' ਸਰਪੰਚ ਕਿਸੇ ਹਾਲਤ ਵਿਚ ਵੀ ਸਭਾਵਾਂ ਵਾਲਿਆਂ ਦੀ ਜਿੱਤ ਨਹੀਂ ਸੀ ਹੋਣ ਦੇਣਾ ਚਾਹੁੰਦਾ-''ਸਾਥੋਂ ਕਿਸੇ ਨੇ ਟਕੇ ਪਿਛੇ ਮਣ ਨੀ ਪਿਹਾਉਂਣਾ... ਥੋੜੀ ਅੱਡ ਬੇ-ਇਜੱਤੀ ਹੋਊਗੀ, ਮਾੜਾ-ਧੀੜਾ ਪੁਲਸ ਨਾਲ ਨੌਂਹ ਪੰਜਾ ਲੈਣ ਲੱਗਜੂ ... ।''

-''ਸਰਪੰਚ ਦੀ ਗੱਲ ਪੱਕੀ ਐ ਡੀ. ਐਸ, ਪੀ ਸਾਹਿਬ!'' ਚਿਟਕਪੜੀਆ ਸਹੇ ਨੂੰ ਨਹੀ, ਪਹੇ ਨੂੰ ਰੋ ਰਿਹਾ ਸੀ।

-"ਤੁਸੀ ਦੱਸੋ ਹੋਰ ਕੀਤਾ ਵੀ ਕੀ ਜਾ ਸਕਦੈ ਮਸਲਾ ਟਾਲੇ ਤੋਂ ਬਿਨਾਂ ?" ਉਨ੍ਹਾਂ ਵੱਲ ਤੱਕ ਰਹੇ ਡੀ.ਐਸ.ਪੀ. ਨੂੰ ਸੁੱਝ ਨਹੀਂ ਸੀ ਰਿਹਾ ਕਿ ਉਹ ਕੀ ਕਰੇ ਅਤੇ ਕੀ ਨਾ ਕਰੇ। ਕੁਝ ਪਲ ਸੋਚਣ ਤੋਂ ਮਗਰੋਂ ਉਸ ਨੇ ਐਸ. ਐਸ. ਪੀ. ਤੋਂ ਸਲਾਹ ਲੈਣੀ ਠੀਕ ਸਮਝੀ।

-"ਬਸ ! ਮੈਂ ਹੁਣੇ ਆਇਆ। ਵਾਇਰਲੈਸ ਕਰਕੇ ਐਸ. ਐਸ. ਪੀ. ਦੀ ਸਲਾਹ ਲੈ ਲਈਏ···।" ਡੀ. ਐਸ. ਪੀ. ਹਵੇਲੀ ਹੇਠਾਂ ਨੌਹਰੇ ਵਿਚ ਖੜੀ ਕਾਰ ਕੋਲ ਗਿਆ। ਕਾਰ ਵਿਚ ਫਿੱਟ ਕੀਤੀ ਵਾਇਰਲੈਸ ਦਾ ਮਾਈਕ ਚੁਕਿਆ। ਐਸ. ਐਸ. ਪੀ. ਨਾਲ ਚਾਰ-ਪੰਜ ਮਿੰਟ ਸਭਾਵਾਂ ਦੇ ਘੋਲ ਦਾ ਸਾਹਮਣਾ ਕਰਨ ਬਾਰੇ ਵਿਚਾਰ ਕਰਦਾ ਰਿਹਾ। ਫੇਰ ਉਨ੍ਹਾਂ ਕੋਲ ਆਇਆ।

-"ਐਸ. ਐਸ. ਪੀ. ਨੇ ਵੀ ਇਹੋ ਸਲਾਹ ਦਿਤੀ ਹੈ। ਬਈ ਮਸਲਾ ਟਾਲਿਆ ਜਾਵੇ। ਟਕਰਾ ਵਿੱਚ ਪੈਣ ਤੋਂ ਬਚਿਆ ਜਾਵੇ। ਸਭਾਵਾਂ ਦੇ ਸਰਗਰਮ ਵਰਕਰਾਂ ਨੂੰ ਨੋਟ ਕਰਕੇ ਬਾਦ ਵਿੱਚ ਜਲਦੀ ਹੀ ਉਨ੍ਹਾਂ ਤੇ ਅਟੈਕ ਕੀਤਾ ਜਾਵੇ।

ਡੀ. ਐਸ. ਪੀ. ਵਲੋਂ ਐਸ. ਐਸ. ਪੀ. ਦੀ ਦੱਸੀ ਦਲੀਲ ਉਨ੍ਹਾਂ ਦੋਹਾਂ ਨੂੰ ਸੋਚੀਂ ਪਾ ਗਈ।

-"ਇਹ ਤਾਂ ਫੇਰ ਡੀ. ਐਸ. ਪੀ. ਸਾਹਿਬ ! ਉਹ ਗੱਲ ਹੋਈ ਬੁੜ੍ਹੀ ਅਜ ਮਰੇ ਜਲਾਬ ਕਲ੍ਹ ਨੂੰ।" ਸਰਪੰਚ ਨੂੰ ਉਸਦੀ ਦਲੀਲ ਜਚੀ ਨਹੀਂ ਸੀ।

-"ਸਰਪੰਚਾ ! ਤੂੰ ਨਹੀ ਜਾਣਦਾ···ਚੰਗਿਆੜੀ ਭੜਕ ਕੇ ਸਾਰੇ ਫੈਲ ਸਕਦੀ ਐ ! ਸਭਾਵਾਂ ਵਾਲਿਆਂ ਨਾਲ ਇਉਂ ਨਹੀਂ ਨਜਿੱਠਿਆ ਜਾ ਸਕਦਾ।", ਰੁਕ ਕੇ ਡੀ. ਐਸ, ਪੀ. ਫੇਰ ਬੋਲਿਆ-"ਹੁਣ ਤਾਂ ਮਸਲਾ ਟਾਲਣਾ ਠੀਕ ਐ···ਬਾਦ ਵਿਚ ਸਾਰਿਆਂ ਦੀ ਸੁਰਤ ਟਿਕਾਣੇ ਲਿਆ ਦਿਆਂਗੇ···।"

ਉਹ ਚਾਰ ਪੰਜ ਮਿੰਟ ਆਪਸ ਵਿਚ ਸੋਚ ਵਿਚਾਰ ਕਰਦੇ ਰਹੇ।

ਅਖੀਰ ਸਰਪੰਚ ਅਤੇ ਚਿੱਟਕਪੜੀਆ, ਡੀ. ਐਸ. ਪੀ. ਦੀ ਮਸਲਾ ਟਾਲਣ ਵਾਲੀ ਸਮਝ ਨਾਲ ਸਹਿਮਤ ਹੋ ਗਏ। ਐਨੇ ਨੂੰ ਮੋਢੇ ਸਟੇਨਗਨ ਪਾਈ ਘੁੱਕਰ ਅਤੇ ਉਸਦੇ ਪਿਛੇ ਰਾਈਫਲਾਂ ਚੁੱਕੀ ਸੰਧੂਰਾ, ਬਿੱਲੂ ਅਤੇ ਵਰਿਆਮੂ ਹੋਰੀਂ ਡਿਕ ਡੋਲੇ ਖਾਂਦੇ ਹਵੇਲੀ ਵਿੱਚ ਆ ਦਾਖਲ ਹੋਏ। ਉਨ੍ਹ ਦੀਆਂ ਮੁੱਛਾਂ ਚੂਹਿਆਂ ਦੀਆਂ ਪੂਛਾਂ ਵਾਂਗ ਖੜੀਆਂ ਸਨ। ਚਾਦਰੇ ਧੂੰਵੇਂ ਸਨ। ਮਾਵਿਆਂ ਵਾਲੀਆਂ ਪੱਗਾਂ

ਦੇ ਲੜ ਹਵਾ ਨਾਲ ਫਰਕ ਰਹੇ ਸਨ ।

-" ਲੋਕ ਨਾਹਰੇ ਲਾਂਉਦੇ ਹਵੇਲੀ ਵੱਨੀ ਆ ਰਹੇ ਐ ......—" ਘੁੱਕਰ ਦੀਆਂ ਲਾਲ ਅੱਖਾਂ ਵਿੱਚ ਵਹਿਸ਼ੀਪੁੰਣਾ ਸੀ ।

-" ਸਰਕਾਰ ਸਾਡੀ, ਅਸੀਂ ਸਰਕਾਰ ਦੇ........ ।" ਵਰਿਆਮ੍ਹ ਮੁੱਛਾਂ ਨੂੰ ਵੱਟ ਦਿੰਦਾ ਲਲਕਾਰੇ ਵਰਗੀ ਆਵਾਜ਼ ਵਿੱਚ ਬੋਲਿਆ -" ਹੁਕਮ ਹੋਵੇ ਤਾਂ ਹੁਣ ਸੱਥਰੀਆਂ ਪਾ ਦਿੰਨੇ ਆਂ -......।"

-" ਤੁਸੀਂ ਕੋਈ ਹਰਕਤ ਨਹੀਂ ਕਰਨੀ.........।"

ਖੜੇ ਹੁੰਦੇ ਡੀ. ਐਸ. ਪੀ. ਨੇ ਘੁੱਕਰ ਵਲ ਤਕਦਿਆਂ ਹੁਕਮ ਦਿੱਤਾ ।

—" ਉਨ੍ਹਾਂ ਨਾਲ ਡੀ. ਐਸ. ਪੀ. ਸਾਹਿਬ ਹੀ ਗਲ ਕਰਨਗੇ ........।" ਚਿਟਕਪੜੀਏ ਨੇ ਵਰਿਆਮ ਹੋਰਾਂ ਨੂੰ ਸਮਝਾਇਆ ।

ਆ ਰਹੀ ਗੜਗੂੰਜਾ ਪੁੱਟਦੀ ਆਵਾਜ਼ ਨੇ ਉਨ੍ਹਾਂ ਸਾਰਿਆਂ ਦਾ ਧਿਆਨ ਖਿਚਿਆ। ਨਾਹਰੇ ਲੱਗਦੇ ਆ ਰਹੇ ਸਨ ।

-"ਜਾਗੇ ਲੋਕੀਂ ਲੈਣਗੇ ਲੇਖਾ ····ਚੰਗੀ ਚਾਹੁੰਦੇਂ ਚੱਕ ਲੇ ਠੇਕਾ ।"

-"ਰੂਸ ਅਮਰੀਕਾ ਦੇ ਦਲਾਲ·····ਧੂਹਕੇ ਲਿਆਉਣੇ ਮਹਿਲੋਂ ਬਾਹਰ ।"

ਨਾਹਰਿਆਂ ਦੀ ਆਵਾਜ਼ ਹਵੇਲੀ 'ਚ ਖੜਿਆਂ ਨੂੰ ਝਰਨਾਟੇ ਛੇੜਣ ਲੱਗੀ ।

-"ਐਮ.ਐਲ.ਏ. ਸਾਹਿਬ ! ਤੁਹਾਡੇ'ਚੋਂ ਕਿਸੇ ਨੇ ਬਾਹਰ ਨਹੀਂ ਆਉਣਾ । ਤੁਸੀਂ ਅੰਦਰ ਹੀ ਰਹਿਣਾ···।" ਉਨ੍ਹਾਂ ਨੂੰ ਤਾੜਨਾ ਕਰਦਾ ਡੀ ਐਸ.ਪੀ. ਆਪਣੀ ਗਾਰਦ ਸਮੇਤ ਪੌੜੀਆਂ ਉਤਰਨ ਲੱਗਿਆ । ਗਾਰਦ ਦੇ ਪਿੱਛੇ ਨੀਲੀ ਪੱਗ ਵਾਲਾ ਸਰਪੰਚ ਆਪਣੀ ਗੋਗੜ ਹਿਲਾਉਂਦਾ ਤੁਰਿਆ ।

ਮੁਜਾਹਰੇ ਦੇ ਅੱਗੇ ਤਾਲਮੇਲ ਕਮੇਟੀ ਦੇ ਮੈਂਬਰ ਆਪੋ ਆਪਣੀਆਂ ਸਭਾਵਾਂ ਦੇ ਝੰਡੇ ਚੁੱਕੀ ਤੁਰੇ ਆ ਰਹੇ ਸਨ । ਸਾਈਕਲ ਉਤੇ ਰੱਖੇ ਲਾਊਡ-ਸਪੀਕਰ ਮਾਇਕ ਰਾਹੀਂ ਜਸਪਾਲ ਗਰਜਵੀਂ ਆਵਾਜ਼ ਨਾਲ ਨਾਹਰੇ ਲਾ ਰਿਹਾ ਸੀ । ਲਾਈਨਾਂ ਵਿਚ ਤੁਰੇ ਆ ਰਹੇ ਹਜਾਰਾਂ ਲੋਕ ਨਾਹਰਿਆਂ ਦਾ ਜਵਾਬ ਦਿੰਦੇ ਅਤੇ ਆਪਣੇ ਹੱਥਾਂ ਵਿਚਲੇ ਝੰਡੇ, ਮਾਟੋ,ਹੱਥਾਂ ਦੇ ਤਣੇ ਮੁੱਕੇ ਉਪਰ ਚੁੱਕ-ਚੁੱਕ ਲਹਿਰਾਉਂਦੇ,ਠਾਠਾਂ ਮਾਰਦੀ ਲਾਲ ਹਨੇਰੀ ਵਾਂਗ ਅਗਾਂਹ ਵੱਧ ਰਹੇ ਸਨ । ਵਲੰਟੀਅਰ ਨਾਹਰਿਆਂ ਦਾ'ਜਵਾਬ ਦੇਣ ਸਮੇਂ ਹੱਥਾਂ ਵਿਚਲੇ ਸੰਦ ਉਪਰ ਨੂੰ ਉਛਾਲ ਰਹੇ ਸਨ । ਮੁਜ਼ਾਹਰਾ ਲਾਲ ਝੱਖੜ ਵਾਂਗ ਵਿਖਾਈ ਦੇ ਰਿਹਾ ਸੀ ।

ਥੜੇ ਤੇ ਖੜੇ ਡੀ ਐਸ.ਪੀ. ਕੋਲੋਂ ਇੱਕ ਸਿਪਾਹੀ,ਮੁਜ਼ਾਹਰੇ ਦੇ ਪਿੱਛੇ ਆ ਰਹੀਆਂ ਪੁਲਸ ਗੱਡੀਆਂ ਕੋਲ ਆਇਆ। ਥਾਣੇਦਾਰ ਵਾਲੀ ਗੱਡੀ ਕੋਲ ਰੁਕ ਕੇ ਉਸ ਨੇ ਡੀ. ਐਸ. ਪੀ. ਦਾ ਸੁਨੇਹਾਂ ਦਿਤਾ। ਥਾਣੇਦਾਰ ਸਾਰੀਆਂ ਪੁਲੀਸ ਗੱਡੀਆਂ ਨੂੰ ਹੋਰ ਬੀਹੀ ਪਾ ਕੇ, ਮੁਜਾਹਰੇ ਵਾਲੀ ਬੀਹੀ ਵਿਚ ਹੀ ਲੈ ਆਇਆ। ਗੱਡਿਆਂ ਗੱਡੀਆਂ ਬੀਹੀ ਦੇ ਵਿਚਕਾਰ ਲਾਈਆਂ ਗਈਆਂ। ਗੱਡੀਆਂ ਵਿਚੋਂ ਉਤਰੇ ਸਿਪਾਹੀ ਆਪਣੀਆਂ ਸੰਗੀਨਾਂ ਤਾਣ ਕੇ ਖੜ ਗਏ। ਆ ਰਹੇ ਮੁਜ਼ਾਹਰੇ ਤੇ ਪੁਲੀਸ ਵਾਲਿਆਂ ਵਿਚਕਾਰ ਤਕਰੀਬਨ ਪੰਦਰਾਂ-ਵੀਹ ਕਰਮਾਂ ਦੀ ਵਿੱਥ ਰਹਿ ਗਈ। ਜ਼ਸਪਾਲ, ਜੱਗਰ ਅਤੇ ਬੂਟੇ ਨੇ ਇਕ ਮਿੰਟ ਲਈ ਆਪਸ ਵਿਚ ਗਲ ਬਾਤ ਕੀਤੀ। ਫੇਰ ਸਾਰੀ ਤਾਲ ਮੇਲ ਕਮੇਟੀ ਰੁਕ ਗਈ। ਜਸਪਾਲ ਮਾਈਕ ਵਿਚ ਬੋਲਣ ਲੱਗਿਆ।

-"ਗੁਰੂ ਗੋਬਿੰਦ ਸਿੰਘ ਦੇ ਜੁਝਾਰੂ ਵਾਰਸੋ! ਔਰੰਗਿਆਂ ਦੀ ਪੁਲਸ ਤੋਂ ਝਿਪਣ ਦੀ ਕੋਈ ਜ਼ਰੂਰਤ ਨਹੀਂ। ਆਪਾਂ ਇਨ੍ਹਾਂ ਨਾਲ ਦੋ ਹੱਥ ਕਰਨਾ ਜਾਣਦੇ ਹਾਂ। ਸ਼ੇਰਾਂ ਦੇ ਰਾਹਾਂ 'ਚ ਗਿੱਦੜ ਨਹੀਂ ਖੜ ਸਕਦਾ। ਸਭਾਵਾਂ ਦੀ ਤਾਲਮੇਲ ਕਮੇਟੀ ਦੇ ਫ਼ੈਸਲੇ ਮੁਤਾਬਕ ਪੰਜ ਸੱਤ ਮਿੰਟ ਲਈ ਆਪਣਾ ਮੁਜ਼ਾਹਰਾ ਇਥੇ ਰੁਕੇਗਾ। ਸਾਡੀ ਵਿਦਿਆਰਥੀ ਯੂਨੀਅਨ ਦੇ ਸਿਰਲੱਥ ਅਤੇ ਖਾੜਕੂ ਆਗੂ ਸਾਥੀ ਬਲਦੇਵ ਸਿੰਘ ਦੋ ਚਾਰ ਮਿੰਟ ਲਈ ਬੋਲਣਗੇ...।" ਉਸਦੀ ਆਵਾਜ਼ ਜਿਉਂ ਜਿਉਂ ਮੁਜ਼ਾਹਰਾਕਾਰੀਆਂ ਨੂੰ ਸੁਣਾਈ ਦੇਂਦੀ ਗਈ ਤਿਉਂ ਤਿਉਂ ਉਹ ਆਪਣੀਆਂ ਥਾਵਾਂ ਤੇ ਖੜਦੇ ਗਏ। ਮੁਜ਼ਾਹਰਾਕਾਰੀਆਂ ਦੇ ਹੱਥਾਂ ਵਿਚਲੇ ਲਾਲ ਝੰਡੇ, ਮਾਟੋ ਅਤੇ ਵਲੰਟੀਅਰਾਂ ਦੇ ਮੋਢਿਆਂ ਉਤਲੇ ਲਾਲ ਬਿੱਲੇ ਅਤੇ ਸੰਦ ਮੁਜ਼ਾਹਰੇ ਨੂੰ ਚਾਰ ਚੰਨ ਲਾ ਰਹੇ ਸਨ।

ਬਲਦੇਵ ਬੀਹੀ ਦੇ ਇੱਕ ਬੰਨੇ ਪਏ ਖੁੰਢ ਉਤੇ ਖੜਕੇ ਅਤੇ ਮਾਈਕ ਫੜਕੇ, ਦੰਦ ਕਿਰਚਦਾ, ਕੰਨਾਂ ਦੇ ਕੀੜੇ ਕੱਢਦੀ ਆਵਾਜ਼ ਵਿੱਚ ਬੋਲਣ ਲੱਗਿਆ ।

-"ਬਾਬਾ ਬੂਝਾ ਸਿੰਘ, ਸਾਥੀ ਦਿਆ ਸਿੰਘ, ਭੋਲਾ ਸਿੰਘ, ਈਸ਼ਰ ਸਿੰਘ ਅਤੇ ਹੋਰ ਅਣਗਿਣਤ ਸ਼ਹੀਦਾਂ ਦੇ ਅਧੂਰੇ ਕੰਮ ਨੂੰ ਨੇਪਰੇ ਚਾੜ੍ਹਨ ਲਈ ਤੁਰੇ ਬਹਾਦਰ ਲੋਕੋ! ਤੁਸੀਂ ਮਹਾਨ ਹੋ। ਆਪਣੇ ਰਾਹਾਂ 'ਚ ਸੰਗੀਨਾ ਤਾਣਕੇ ਖੜ੍ਹਨ ਵਾਲੇ ਭਾੜੇ ਦੇ ਟੱਟੂ ਆਪਣੇ ਘਰਾਂ ਦੇ ਵਿਹੜਿਆਂ ਦਾ ਹਾਲ ਭੁੱਲ ਗਏ ਹਨ। ਲੋਕਾਂ ਦੇ ਲਹੂ ਨਾਲ ਲਿਬੜਿਆ ਚਿਟਕਪੜੀਏ ਦਾ ਭੇੜਾ ਬਥਾੜ ਇਨ੍ਹਾਂ ਨੂੰ ਨਜ਼ਰ ਨਹੀਂ ਆ ਰਿਹਾ...।" ਉਸਦੀ ਹਵੇਲੀ ਅਤੇ ਡੀ, ਐਸ. ਪੀ. ਵੱਲ ਇਸ਼ਾਰਾ ਕਰਦਾ ਬਲਦੇਵ ਬੋਲੀ ਗਿਆ

-"ਆਹ ਹਵੇਲੀ, ਜਿਸਦੀ ਰਾਖੀ ਲਈ, ਇਹ ਘੋਂਕਰੇ ਹੋਏ ਸੰਗੀਨਾਂ ਤਾਣੀ ਖਲੋਤੇ ਨੇ, ਸਾਡੇ ਵੱਡੇ ਵਡੇਰਿਆਂ ਅਤੇ ਬਾਪੂਆਂ ਦੇ ਲਹੂ-ਪਸੀਨੇ ਨਾਲ ਬਣੀ ਹੈ। ਇਸ ਦੇ

ਲਕ ਨੂੰ ਕੌਣ ਨਹੀਂ ਜਾਣਦਾ, ਜਿਸਨੇ ਇਲਾਕੇ ਦੇ ਮਿਹਨਤਕਸ਼ ਲੋਕਾਂ ਨੂੰ ਜੂਨੋਂ ਬੇ-ਨ ਕਰ ਦਿਤੇ। ਕਿੰਨੇ ਲੋਕਾਂ ਦੀਆਂ ਜਮੀਨਾਂ ਅਤੇ ਘਰ-ਬਾਰ ਇਹ ਬੁੱਚੜ ਕੁਰਕ ਰਵਾ ਚੁਕਿਐ। ਲੜਾਕੂ ਲੋਕੋ! ਏਥੇ ਹੀ ਬਸ ਨਹੀਂ ਇਸ ਜ਼ਾਲਮ ਨੇ ਚੋਰਾਂ ਅਤੇ ਗੁੰਡਿਆਂ ਦੇ ਗਰੋਹ ਪਾਲ ਰੱਖੇ ਨੇ, ਜਿੰਨ੍ਹਾਂ ਨੇ ਲੋਕਾਂ ਦਾ ਨੱਕ ਵਿੱਚ ਦਮ ਕਰ ਖਿਐ। ਇਹਦੀਆਂ ਜਿਉਂਦੀਆਂ ਜਾਗਦੀਆਂ ਮਸਾਲਾਂ ਸਾਡੇ ਸਾਹਮਣੇ ਨੇ ਕਿ ਕਿਵੇਂ ਇਹਦੇ ਗੁੰਡੇ ਪਿੰਡਾਂ 'ਚ ਸ਼ਰੇਆਮ ਗੁੰਡਾ ਗਰਦੀਆਂ ਕਰਦੇ ਨੇ। ਬਹੁਤੇ ਦਨ ਨਹੀਂ ਹੋਏ ਇਸੇ ਪਿੰਡ ਦੀਆਂ ਸਭਾਵਾਂ ਦੇ ਸਾਥੀਆਂ ਨੇ ਇਸ ਬੁਚੜ ਦੀ ਸ਼ਹਿ 'ਤੇ ਚੋਰੀਆਂ ਕਰਦੇ ਗਰੋਹ ਨੂੰ ਫੜਿਆ ਪਰ ਗੁੰਡਿਆਂ, ਬਦਮਾਸ਼ਾਂ, ਲੁਟੇਰਿਆਂ ਅਤੇ ਰਾਂ ਨੂੰ ਪਾਲਣ ਵਾਲੀ ਇਸ ਪੁਲਸ ਨੇ ਬੜੀ ਬੇਸ਼ਰਮੀ ਨਾਲ ਉਨ੍ਹਾਂ ਚੋਰਾਂ ਨੂੰ ਛੱਡ ਦਿੱਤਾ। ਹੁਣ ਇਹ ਪੁਲਸ ਬ-ਜਮੀਨੇ ਭਰਾਵਾਂ ਦੇ ਵਿਹੜੇ, 'ਚ ਕੰਜਰ ਖਾਨਾ' ਕਾਇਮ ਰੱਖਣ ਦਈ ਸੰਗੀਨਾ ਤਾਣੀ ਖੜੀ ਹੈ। ਬਹਾਦਰ ਲੋਕੋ! ਇਥੇ ਹੀ ਬਸ ਨਹੀ, ਹਾਲੇ ਕੁਝ ਸਾਲ ਈ ਬੀਤੇ ਐ ਜਦੋਂ ਇਸ ਬੁੱਚੜ ਨੇ ਆਹ ਪੁਲਸੀ ਦਰਿੰਦਿਆਂ ਅਤੇ ਗੁੰਡਿਆਂ ਦੀ ਮਦਦ ਨਾਲ, ਲੋਕਾਂ ਦੀ ਮੁਕਤੀ ਲਈ ਜੂਝ ਰਹੇ, ਲੋਕਾਂ ਦੇ ਤਿੰਨ ਪੁੱਤਰਾਂ ਨੂੰ ਇਸੇ ਪਿੰਡ ਦੀ ਜੂਹ ਵਿਚ ਸ਼ਹੀਦ ਕਰਵਾਇਆ। ਪਰ ਅਸ਼ੀ ਇਸ ਚੰਡਾਲ ਚੌਂਕੜੀ ਨੂੰ ਲਲਕਾਰਦੇ ਹਾਂ ਕਿ ਸ਼ਹੀਦਾਂ ਦਾ ਲਹੂ ਪਾਣੀ ਨਹੀਂ ਬਣਿਆ। ਉਹ ਲਹੂ ਭਾਰਤ ਦੇ ਬਹਾਦਰ ਲੋਕਾਂ ਦੇ ਡੌਲਿਆਂ ਅੰਦਰ ਖੌਲ੍ਹ ਰਿਹੈ। ਕਿਹਾ ਤਾਂ ਕੀ ਅਸੀਂ ਇਨ੍ਹਾਂ ਬੁਚੜਾਂ ਦਾ, ਇਨ੍ਹਾਂ ਜਾਲਮਾਂ ਦਾ ਨਾਮੋ ਨਿਸ਼ਾਨ ਵੀ ਨਹੀਂ ਛੱਡਣਾ। ਠਾਣਿਆਂ, ਨਹਿਰਾਂ ਅਤੇ ਹੋਰ ਥਾਵਾਂ ਤੇ ਝੂਠੇ ਪੁਲਸ ਮੁਕਾਬਲਿਆਂ ਵਿਚ ਸਹੀਦ ਕੀਤੇ, ਸਾਡੇ ਸਾਥੀ ਸਾਨੂੰ ਹੱਕ ਸੱਚ ਲਈ ਮਰਨਾ ਦੱਸ ਗਏ ਨੇ...।

ਬਲਦੇਵ ਹੋਰ ਕਿੰਨਾਂ ਸਮਾਂ ਦੰਦ ਕਿਰਚਦਾ ਬੋਲਦਾ ਰਿਹਾ। ਲੋਕਾਂ ਦਾ ਜੋਸ਼ ਠਾਠਾਂ ਮਾਰਨ ਲੱਗ ਪਿਆ। ਥਾਂ ਥਾਂ ਤੋ ਨਾਹਰਿਆਂ ਦੀ ਆਵਾਜ ਆਉਣ ਲੱਗੀ। ਬੋਲਣੋ ਹਟੇ ਬਲਦੇਵ ਤੋਂ ਮਾਈਕ ਫੜਕੇ ਜਸਪਾਲ ਲੋਕਾਂ ਨੂੰ ਸੰਬੋਧਨ ਕਰਨ ਲੱਗਾ -

-"ਲੜਾਈ ਦੇ ਮੈਦਾਨ 'ਚ ਕੁੱਦੇ ਹੋਏ ਲੋਕੋ! ਥਾਂ ਖਾ ਤੋਂ ਨਾਹ ਲਾਉਣੇ ਠੀਕ ਨਹੀਂ। ਨਾਹਰੇ ਸਟੇਜ ਤੋਂ ਹੀ ਲਗਣੇ ਚਾਹੀਦੇ ਨੇ। ਹੁਣ ਮੈਂ ਹਰੇ ਲਾਉਂਦਾ ਹਾਂ, ਤੁਸੀਂ ਨਾਹਰਿਆਂ ਦਾ ਜਵਾਬ ਐਨੀ ਗਰਜਵੀਂ ਆਵਾਜ ਚ ਦੇਣਾ, ਜਿਸ ਨਾਲ ਪੁਲੀਸ ਅਫਸਰ, ਅਤੇ ਚਿਟਕਪੜੀਏ ਦੀ ਘੌਂਕਰੀ ਜੁੰਡਲੀ ਤੇ ਕੁਰਸੀ ਦੇ ਨਸ਼ੇ,ਚ ਮਦਹੋਸ਼ ਹੋਈ ਹਕੂਮਤ ਨੂੰ ਪਤਾ ਲਗ ਜਾਵੇ ਕਿ ਲੋਕ

ਆਪਣੇ ਹੱਕ ਖੋਹਣ ਲਈ ਲੜਾਈ ਦੇ ਮੈਦਾਨ,ਚ ਨਿੱਤਰ ਆਏ ਨੇ।" ਗਲਾ ਸਾਫ ਕਰਕੇ ਉਹ ਪੂਰੇ ਜੋਸ਼ ਨਾਲ ਨਾਹਰੇ ਲਾਉਣ ਲੱਗਾ। ਮੁਜ਼ਾਹਰਾਕਾਰੀ ਵਿਤੋਂ ਬਾਹਰ ਹੋ ਕੇ ਜਵਾਬ ਦੇਣ ਲੱਗੇ।

–"ਲੋਕ ਏਕਤਾ...।" "ਜ਼ਿੰਦਾਬਾਦ...।"

-"ਚੰਗੀ ਚਾਂਹੁੰਦੇ ਚੱਕ ਲੋ ਠੇਕਾ...।"-ਉਠੇ ਲੋਕੀਂ ਲੈਣਗੇ ਲੇਖਾ... ?"

ਰੂਸ, ਅਮਰੀਕਾ ਦੇ ਦਲਾਲ ...।"-"ਧੂਹ ਕੇ ਲਿਆਉਣੇ ਮਹਿਲੋਂ ਬਹਾਰ।"

–"ਲਹੂ ਪਾਣੀ ਨਹੀਂ ਹੈ ਬਣਿਆ...।"-"ਲੋਕ ਏਕੇ ਦਾ ਮੁੱਕਾ ਤਣਿਆ।"

ਜਸਪਾਲ ਨਾਹਰੇ ਲਾਉਂਦਾ ਰਿਹਾ। ਮੁੜ੍ਹਕੋ ਮੁੜ੍ਹਕੀ ਹੋਏ ਲੋਕ ਨਾਹਰਿਆਂ ਦਾ ਜਵਾਬ ਦਿੰਦੇ ਰਹੇ। ਹਵੇਲੀ 'ਚ ਬੈਠੇ ਚਿਟਕਪੜੀਏ ਹੋਰਾਂ ਦਾ ਦਿਲ ਦਹਿਲਦਾ ਰਿਹਾ। ਮੁਜ਼ਾਹਰਾ ਅੱਗੇ ਵਧਣ ਲੱਗਾ। ਖੜੇ ਖੜੇ ਡੀ. ਐਸ. ਪੀ. ਨੇ ਰੁਮਾਲ ਨਾਲ ਮੱਥਾ ਪੂੰਝ ਕੇ, ਵਧ ਰਹੇ ਮੁਜ਼ਾਹਰੇ ਵੱਲ ਤਕਦਿਆਂ ਫੂੱਦੂ ਦਬਕਾ ਮਾਰਨ ਲੱਗਿਆ-"ਅਸੀਂ ਮੁਜ਼ਾਹਰਾਕਾਰੀਆਂ ਦੇ ਆਗੂਆਂ ਨੂੰ ਅਪੀਲ ਕਰਦੇ ਹਾਂ ਕਿ ਉਹ ਮੁਜ਼ਾਹਰੇ ਨੂੰ ਇਥੇ ਹੀ ਰੋਕ ਲੈਣ, ਵਰਨਾ...।"

ਉਸਦੇ ਫੁੱਦੂ ਦਬਕੇ ਦਾ ਮੁਜ਼ਾਹਰਾਕਾਰੀਆਂ ਤੇ ਰੱਤਾ ਵੀ ਅਸਰ ਨਾ ਹੋਇਆ। ਇਸ ਤੋਂ ਉਲਟ ਮੁਜ਼ਾਹਰਾਕਾਰੀ ਆਪੇ ਤੋਂ ਬਾਹਰ ਹੁੰਦੇ ਨਾਹਰਿਆਂ ਦਾ ਜਵਾਬ ਦੇਣ ਲੱਗੇ। ਬਲਦੇਵ ਨੇ ਆਪਣੀ ਬਾਂਹ ਸਰੀਏ ਵਾਂਗ ਖੜੀ ਕਰਕੇ ਹਥੌੜੇ ਵਰਗਾ ਮੁੱਕਾ ਖੜੇ ਪੁਲੀਸ ਵਾਲਿਆਂ ਵੱਲ ਲਹਿਰਾਉਂਦਿਆਂ ਨਾਹਰਾ ਗੁੰਜਾ-ਇਆ।

-"ਗਲ ਪੈਣਗੇ ਜਾਗੇ ਲੋਕ।"-"ਬੰਬ ਬਦੂਕਾਂ ਸਕਣ ਨਾ ਰੋਕ।"

-"ਜੀਆਂਗੇ ਜਾਂ ਮਰਾਂਗੇ।"-"ਹੱਕਾਂ ਦੀ ਰਾਖੀ ਕਰਾਂਗੇ।"

ਗੂੰਜਦੇ ਨਾਹਰਿਆਂ ਨਾਲ ਇਕ ਤਰ੍ਹਾਂ ਸਮਸ਼ੀਰ ਗੜ੍ਹ ਦੀਆਂ ਗਲੀਆਂ ਗੂੰਜਣ ਲਗ ਪਈਆਂ। ਮੁਜ਼ਾਹਰਾਕਾਰੀਆਂ ਦੇ ਮਨਾਂ ਵਿਚੋਂ ਡਰ ਉੱਕਾ ਈ ਖੰਭ ਲਾਕੇ ਉੱਡ ਚੁੱਕਾ ਸੀ। ਲੋਕਾਂ ਦੀਆਂ ਅੱਖਾਂ ਅਤੇ ਚਿਹਰਿਆਂ ਉੱਤੇ ਜੋਸ਼ ਅਤੇ ਰੋਹ ਠਾਠਾਂ ਮਾਰ ਰਿਹਾ ਸੀ। ਸਾਰਾ ਮੁਜ਼ਾਹਰਾ ਲਾਲ ਸਾਗਰ ਵਾਂਗ ਹਵੇਲੀ ਕੋਲ ਖੜੀ ਪੁਲੀਸ ਵੱਲ ਵਧ ਰਿਹਾ ਸੀ।

ਡੀ. ਐਸ. ਪੀ. ਦੀਆਂ ਲੱਤਾਂ ਕੰਬਣ ਲੱਗੀਆਂ। ਉਸ ਦੀ ਗੋਗੜ ਖੱਲ

ਦੀ ਧੌਕਣੀ ਵਾਂਗ ਹੇਠ-ਉਤੇ ਹੋਣੀ ਸ਼ੁਰੂ ਹੋਈ। ਪੁਲੀਸ, ਡੀ.ਐਸ. ਪੀ. ਦੇ ਮੁੜਕੋ-ਮੁੜਕੀ ਹੋਏ ਮੱਥੇ ਵਲ ਹੁਕਮ ਲੈਣ ਲਈ ਤੱਕ ਰਹੀ ਸੀ।

-"ਮੁਜ਼ਾਹਰਾਕਾਰੀਆਂ ਦੇ ਆਗੂਆਂ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਉਹ ਮੁਜ਼ਾਹਰੇ ਨੂੰ ਰੋਕ ਲੈਣ। ··· ਅਤੇ ਆਕੇ ਸਾਡੇ ਨਾਲ ਗਲਬਾਤ ਕਰਨ।" ਐਤਕੀਂ ਡੀ. ਐਸ. ਪੀ. ਦੀ ਆਵਾਜ਼ ਫਟੀ ਹੋਈ ਸੀ। ਲੱਖਾ ਸਰਪੰਚ ਭਵੰਤਰਿਆ ਖੜਾ ਸੀ।

ਤਾਲਮੇਲ ਕਮੇਟੀ ਦੇ ਆਗੂਆਂ ਨੇ ਡੀ. ਐਸ. ਪੀ. ਦੀ ਨਵੀਂ ਸੂਚਨਾ ਬਾਰੇ ਦੋ ਮਿੰਟ ਲਈ ਗੱਲ ਕੀਤੀ। ਸਾਂਝੀ ਸਲਾਹ ਮੁਤਾਬਕ ਮੁਜ਼ਾਹਰਾ ਰੋਕਿਆ ਗਿਆ। ਜਸਪਾਲ ਨੇ ਮਾਈਕ ਵਿਚ ਬੋਲਣਾ ਸ਼ੁਰੂ ਕੀਤਾ-"ਜੇ ਤੁਸੀ ਗਲਬਾਤ ਕਰਨੀ ਹੈ ਤਾਂ ਹੇਠਾਂ ਆ ਕੇ ਕਰੋ······"

ਡੀ. ਐਸ. ਪੀ. ਅਤੇ ਲੱਖਾ ਸਰਪੰਚ ਹੇਠਾਂ ਉਤਰ ਆਏ।

-"ਤੁਸੀ ਕੀ ਚਾਹੁੰਦੇ ਹੋ ?" ਡੀ. ਐਸ. ਪੀ. ਨੇ ਸਵਾਲ ਕੀਤਾਂ।

-"ਅਸੀ ਇਨਸਾਫ ਚਾਹੁੰਦੇ ਹਾਂ।" ਬੂਟੇ ਨੇ ਜਵਾਬ ਦਿਤਾ।

-"ਇਨਸਾਫ ਲੈਣਾ ਅਸੀ ਸਿਖਲਿਐ।" ਵਿਦਿਆਰਥੀ ਬਲਦੇਵ ਦੀ ਅਵਾਜ ਗੜ੍ਹਕੇ ਵਾਲੀ ਸੀ।

-"ਅਸੀਂ ਉਹ ਕੁਝ ਚਾਹੁੰਦੇ ਹਾਂ ਸਰਪੰਚਾ। ਜਿਸ ਬਾਰੇ ਤੇਰੇ ਨਾਲ ਪਹਿਲਾਂ ਗਲਬਾਤ ਕੀਤੀ ਸੀ। ਪਰ ਤੂੰ ਸਾਡੀ ਗਲਬਾਤ ਕੁੱਤਿਆਂ ਦੀ ਫੇਟ ਵਿਚ ਈ ਗੁਆ ਦਿਤੀ।" ਡੀ. ਐਸ. ਪੀ, ਕੋਲ ਖੜਾ ਸਰਪੰਚ ਮੁੜ੍ਹਕੋ ਮੁੜ੍ਹਕੀ ਹੋਏ ਮੇਜਰ ਨੂੰ ਬਹੁਤ ਭੇੜਾ ਲੱਗਿਆ।

-"ਪਿਛਲੇ ਤੇ ਮਿੱਟੀ ਪਾ ਕੇ ਤੁਸੀ ਹੁਣ ਦੀ ਗਲ ਕਰੋ।" ਸਰਪੰਚਾ ਬੋਲਿਆ।

-"ਮਿੱਟੀ ਪਾਉਣ ਵਾਲਾ ਸਮਾਂ ਲੰਘ ਚੁਕਿਐ, ਸਰਪੰਚਾ।" ਬੋਲਦੇ ਬਚਨ ਦੇ ਚਿੱਟੇ ਦੰਦ ਚਮਕੇ।

-"ਜੇ ਠੇਕਾ ਉਥੋਂ ਚੁਕਵਾ ਦਿਤਾ ਜਾਵੇ, ਫੇਰ ਠੀਕ ਐ।"ਡੀ, ਐਸ. ਪੀ. ਜਲਦੀ ਗਲ ਨਿਬੇੜਨ ਦੇ ਮੂਡ ਵਿਚ ਸੀ।

-"ਠੇਕਾ ਚੁਕਵਾਉਣ ਦੇ ਨਾਲ ਨਾਲ ਸਾਡੀ ਇਹ ਵੀ ਮੰਗ ਹੈ ਕਿ ਚਿਟ-ਕਪੜੀਏ ਦੇ ਗੁੰਡਿਆਂ ਦੀਆਂ ਗੁੰਡਾਗਰਦੀਆਂ ਪਿੰਡ ਵਿਚੋਂ ਬੰਦ ਕੀਤੀਆਂ

ਜਾਣ।" ਜੱਗਰ ਨੇ ਨਵੀਂ ਮੰਗ ਰੱਖੀ।

-"ਇਹ ਮੰਗ ਭੀ ਮੰਨੀ ਜਾਊਗੀ...।"ਸਰਪੰਚ ਨੇ ਹਾਂ ਕੀਤੀ।

-"ਜੇ ਬੋਤੀਆਂ ਦੋਵੇਂ ਮੰਗਾਂ ਮੰਨੀਆਂ ਜਾਣ ਤਾਂ ਠੀਕ ਐ।" ਡੀ. ਐਸ. ਪੀ. ਨੇ ਗਲਾ ਸਾਫ ਕਰਿਆ।

-"ਠੀਕ ਦੀ ਗਲ ਇਕ ਪਾਸੇ ਰਹੀ...।" ਜਸਪਾਲ ਸਵਾਲ ਦੇਣ ਲਗਾ-"ਠੇਕੇ ਖਿਲਾਫ ਵਿਦਿਆ ਘੋਲ ਸਫਲ ਹੋ ਜਾਵੇਗਾ।"

-"ਚਲੋ ਬੋਤੀਆਂ ਦੋਵੇਂ ਮੰਗਾ ਮਨਜੂਰ! ਤੁਸੀਂ ਲੋਕਾਂ ਨੂੰ ਖਿੰਡਾਅ ਦੇਵੋ।" ਲੋਕਾਂ ਦੇ ਹੱਥਾਂ ਵਿਚਲੇ ਮਾਟੋ, ਝੰਡੇ ਅਤੇ ਸੰਦ ਸਰਪੰਚ ਨੂੰ ਭਵੰਤਰੀ ਲਾ ਰਹੇ ਸਨ।

-"ਐਂ ਮਨਜੂਰ ਵਾਲੀ ਗਲ ਨਹੀ...।" ਜਗਰ, ਸਰਪੰਚ ਦੀਆਂ ਅੱਖਾਂ ਵਿਚ ਤਕਦਾ ਬੋਲਿਆ-"ਚਿਟਕਪੜੀਏ ਨੂੰ ਇਥੇ ਲੋਕਾਂ ਵਿਚ ਲਿਆਂਦਾ ਜਾਵੇ ਅਤੇ ਉਹ ਹੁਣੇ ਹੀ ਉਥੋਂ ਠੇਕਾ ਚੁਕਵਾਏ...।" ਜੱਗਰ ਦੀ ਨਵੀਂ ਮੰਗ ਡੀ. ਐਸ. ਪੀ. ਅਤੇ ਸਰਪੰਚ ਨੂੰ ਮੁਸ਼ਕਲ ਵਿਚ ਫਸਾ ਗਈ। ਉਨ੍ਹਾਂ ਨੇ ਇਕ ਦੂਜੇ ਦੀਆਂ ਅੱਖਾਂ ਵਿਚ ਤਾਕਿਆ। ਸਭਾਵਾਂ ਦੀ ਤਾਲਮੇਲ ਕਮੇਟੀ ਦੇ ਮੈਬਰਾਂ ਨੇ ਜੱਗਰ ਦੀ ਮੰਗ ਦੀ ਪੂਰੀ ਹਮਾਇਤ ਕੀਤੀ।

-"ਉਨ੍ਹਾਂ ਦੇ ਇਥੇ ਆਉਣ ਨਾਲ ਗਲ ਵਿਗੜ ਸਕਦੀ ਐ" ਡੀ.ਐਸ ਪੀ. ਨੇ ਕਿਹਾ

-"ਅਸੀਂ ਡਿਸਪਲਿਨ ਰੱਖਣਾ ਭੀ ਜਾਣਦੇ ਹਾਂ।" ਜਸਪਾਲ ਬੋਲਿਆ।

ਕੁਝ ਚਿਰ ਸਭਾਵਾਂ ਵਾਲਿਆਂ ਤੇ ਡੀ.ਐਸ.ਪੀ. ਹੋਰੀ ਵਿਚਕਾਰ ਗੱਲ ਚਲਦੀ ਰਹੀ ਚਿਟਕਪੜੀਏ ਨੂੰ ਲੋਕਾਂ ਸਾਹਮਣੇ ਲਿਆਉਣਾ ਨਹੀਂ ਸੀ ਚਾਹੁੰਦੇ ਪਰ ਮੂਜਬੂਰੀ ਵਿਚ ਫਸਿਆ ਨੂੰ ਚਿਟਕਪੜੀਆ ਲੋਕਾਂ ਸਾਹਮਣੇ ਲਿਆਉਣਾ ਪਿਆ। ਭਿੱਜੀ ਬੱਕਰੀ ਵਾਂਗ ਖੜੇਚਿਟਕਪੜੀਏ ਵਲ ਲੋਕ ਅੱਡੀਆਂ ਚੁੱਕ ਚੁੱਕ ਵੇਖਣ ਲਗ ਪਏ। ਨਾਹਰਾ ਗੂੰਜ ਰਿਹਾ ਸੀ।

-"ਰੂਸ, ਅਮਰੀਕਾ ਦੇ ਦਲਾਲ"-"ਧੂਹ ਲਿਆਂਦੇ ਸੱਥ ਵਿਚਕਾਰ।"

ਤਾਲਮੇਲ ਕਮੇਟੀ ਨੂੰ ਡੀ. ਐਸ. ਪੀ ਨੇ ਬੇਨਤੀ ਕੀਤੀ ਕਿ ਉਹ ਲੋਕਾਂ ਨੂੰ ਚੁੱਪ ਕਰਾਉਣ। ਜਸਪਾਲ ਦੀ ਸਪੀਕਰ ਵਿਚਲੀ ਆਵਾਜ਼ ਸੁਣਦਾ ਸਾਰਾ ਇਕੱਠ ਚੁੱਪ ਹੋ ਗਿਆ ਚਿਟਕਪੜੀਆ ਲੋਕਾਂ ਵਲ ਤਕਦਾ ਥਿੜਕਵੀਂ ਆਵਾਜ਼ ਵਿਚ

ਬੋਲਣ ਲੱਗਾ-"ਮੈਂ ਲੋਕਾਂ ਨਾਲ ਵਾਅਦਾ ਕਰਦਾ ਹਾਂ ਕਿ ਇਕ ਹਫਤੇ ਦੇ ਅੰਦਰ ਅੰਦਰ ਠੇਕਾ ਉਥੋਂ ਚੁੱਕ ਲਿਆ ਜਾਵੇਗਾ।" ਚਿਟਕਪੜੀਆ ਹਾਲੇ ਬੋਲ ਹੀ ਰਿਹਾ ਸੀ ਕਿ ਤਾਲਮੇਲ ਕਮੇਟੀ ਵਿਚੋਂ ਆਵਾਜ਼ ਆਈ-"ਕਿਤੇ ਥੁੱਕ ਕੇ ਚੱਟਣ ਵਾਲੀ ਗੱਲ ਨਾ ਹੋਵੇ......।"

ਲੋਕਾਂ ਦੇ ਇਕੱਠ ਵਿਚ ਨਾਹਰੇ ਗੂੰਜਦੇ ਰਹੇ। ਤਾਲਮੇਲ ਕਮੇਟੀ ਦੇ ਮੈਂਬਰ ਆਪਸ ਵਿਚ ਸਲਾਹ ਕਰਨ ਲੱਗ ਪਏ। ਕੁਝ ਮਿੰਟਾਂ ਮਗਰੋਂ ਜਸਪਾਲ ਮਾਈਕ ਰਾਹੀਂ ਤਾਲਮੇਲ ਕਮੇਟੀ ਦਾ ਫੈਸਲਾ ਸੁਨਾਉਣ ਲੱਗਾ।

-" ਆਪਣੇ ਹੱਕੀ ਸੰਗਰਾਮ ਦੇ ਮੈਦਾਨ ਵਿੱਚ ਨਿਤਰੇ ਬਹਾਦਰ ਸਾਥੀਓ! ਸਮੇਂ ਨੇ ਸਿੱਧ ਕਰ ਦਿਤਾ ਹੈ ਕਿ ਬੁਸਲੇ ਪਿੰਡ ਦੇ ਖੇਤਾਂ ਵਿੱਚ ਡੁਲ੍ਹਿਆ ਖੂਨ ਪਾਣੀ ਨਹੀਂ ਬਣਿਆ। ਅੱਜ ਉਸ ਖੂਨ ਦੀ ਰੰਗਤ ਮੁਜ਼ਾਹਰਾਕਾਰੀਆਂ ਦੇ ਜੁੱਸਿਆਂ 'ਚੋਂ ਲਾਟਾਂ ਵਾਂਗ ਦਗ ਰਹੀ ਹੈ। ਅਸੀਂ ਆਪਣੀ ਦ੍ਰਿੜ ਏਕਤਾ ਦੇ ਨਾਲ ਲੋਕਾਂ ਦੇ ਦੁਸ਼ਮਣ ਚਿਟਕਪੜੀਏ ਨੂੰ ਲੋਕ ਦੇ ਕਟਹਿਰੇ ਵਿੱਚ ਲਿਆਉਣ ਲਈ ਕਾਮਯਾਬ ਹੋ ਗਏ ਹਾਂ। ਸਾਡੇ ਇਸ ਸੰਗਰਾਮ ਨੇ ਇਸਨੂੰ ਬੇ- ਜਮੀਨੇ ਕਿਸਾਨਾਂ ਦੇ ਵਿਹੜਿਉਂ ਠੇਕਾ ਚੁੱਕਣ ਲਈ ਮਜਬੂਰ ਕਰ ਦਿਤਾ ਏ। ਇਸਨੇ ਇਕ ਹਫ਼ਤੇ ਦੇ ਅੰਦਰ 2 ਉਥੋਂ ਠੇਕਾ ਚੁੱਕਣ ਦਾ ਵਾਅਦਾ ਕੀਤਾ ਏ...............।"

ਜਸਪਾਲ ਹਾਲੇ ਬੋਲ ਹੀ ਰਿਹਾ ਸੀ। ਮੁਜ਼ਾਹਰਾਕਾਰੀਆਂ ਦੇ ਗੜਗੂੰਜਾਂ ਪਾਉਂਦੇ ਨਾਹਰੇ ਅਸਮਾਨ ਛੂਹਣ ਲੱਗੇ।

★★

## ੨੨

ਗੱਲ ਉਹੀ ਹੋਈ ਥੁੱਕ ਕੇ ਚੱਟਣ ਵਾਲੀ। ਮੌਕੇ ਤੇ ਲੋਕ-ਏਕਤਾ ਦੇ ਡਰ ਕਾਰਨ ਸ਼ਹੀਦੀ ਸਮਾਗਮ ਵਾਲੇ ਦਿਨ, ਠੇਕਾ ਚੁਕਣ ਲਈ ਵਾਇਦੇ ਕੀਤਾ ਪਰ ਬਾਅਦ ਵਿਚ ਚਿਟਕਪੜੀਏ ਹੋਰੀਂ ਵਾਇਦੇ ਤੋਂ ਸਾਫ਼ ਮੁਕਰ ਗਏ। ਇਸ ਤੋਂ ਉਲਟ ਉਨ੍ਹਾਂ ਨੇ ਡੀ, ਸੀ ਅਤੇ ਐਸ-ਐਸ-ਪੀ ਨਾਲ ਸਾਜ਼ਸ਼ੀ ਗੋਂਦਾਂ ਗੁੰਦ ਕੇ

ਮੇਜਰ, ਬਚਨ, ਫਾਕੇ-ਵਢ ਅਤੇ ਰੁਲੀਏ ਹੋਰਾਂ ਦੇ ਵਰੰਟ ਕੱਢਵਾ ਦਿੱਤੇ। ਵਰਟ ਕੱਢੇ ਜਾਣ ਦੀ ਖਬਰ ਗੁਰਮੀਤ ਸਿਪਾਹੀ ਨੇ ਜੱਗਰ ਨੂੰ ਪਹਿਲਾਂ ਈ ਦੇ ਦਿੱਤੀ। ਜੱਗਰ ਨੇ ਮੇਜਰ ਹੋਰਾਂ ਨੂੰ ਚੌਕਸ ਕਰ ਦਿੱਤਾ ਸੀ। ਇਕ ਰਾਤ ਨਵਦੀਪ ਹੋਰਾਂ ਦੀ ਦੀ ਇਸ ਮਸ਼ਲੇ ਸਬੰਧੀ ਮੀਟਿੰਗ ਹੋਈ ਕਿ ਮੇਜਰ ਹੋਰੀਂ ਪੇਸ਼ ਹੋਣ ਜਾਂ ਗੁਪਤ ਰਹਿ ਕੇ ਠੇਕੇ ਖਿਲਾਫ ਘੋਲ ਨੂੰ ਅਗਾਹਾਂ ਤੋਰਨ। ਮੀਟਿੰਗ ਵਿਚ ਇਹ ਵਿਚਾਰ ਜ਼ੋਰ ਫੜ ਗਿਆ ਕਿ ਜੇ ਮੇਜਰ ਹੋਰੀਂ ਪੇਸ਼ ਹੋਣਗੇ ਤਾਂ ਠੇਕੇ ਖਿਲਾਫ ਵਿਢਿਆ ਘੋਲ ਖੇਰੂੰ ਖੇਰੂੰ ਹੋ ਜਾਵੇਗਾ। ਘੋਲ ਨੂੰ ਅਗਾਹਾਂ ਲੜਨ ਲਈ ਉਨ੍ਹਾਂ ਦਾ ਗੁਪਤ ਰਹਿਣੇ ਕੰਮ ਕਰਨਾ ਜਰੂਰੀ ਬਣਦੈ। ਪਾਰਟੀ ਦੇ ਫੈਸਲੇ ਨੂੰ ਮੇਜਰ, ਫਾਕੇ ਵੱਢ ਰੁਲੀਏ ਅਤੇ ਬਚਨ ਹੋਰਾਂ ਨੇ ਖਿੜੇ ਮੱਥੇ ਮੰਨਿਆ। ਉਹ ਦਿਨ ਰਾਤ ਇਕ ਕਰਕੇ ਕੰਮ ਕਰਨ ਲੱਗ ਪਏ। ਉਨ੍ਹਾਂ ਨੇ ਸ਼ਮਸੀਰ ਗੜ੍ਹ ਅਤੇ ਹੋਰ ਆਲੇ ਦੁਆਲੇ ਦੇ ਪਿੰਡਾਂ ਦੀਆਂ ਕੰਧਾਂ ਚਿਟਕਪੜੀਏ ਅਤੇ ਸਰਕਾਰ ਦੇ ਵਿਰੁੱਧ ਨਾਹਰੇ ਲਿਖ ਲਿਖ ਭਰ ਦਿੱਤੀਆਂ ! ਮੀਟਿੰਗਾਂ ਅਤੇ ਰੈਲੀਆਂ ਰਾਹੀਂ ਉਹ ਲੋਕਾਂ ਸਾਹਮਣੇਂ ਸਾਰੀ ਅਸਲੀਅਤ ਰੱਖਣ ਲੱਗ ਪਏ। ਬਾਹਰਲੇ ਜਿਲਿਆਂ ਦੀਆਂ ਸਭਾਵਾਂ ਵੀ, ਮਤਿਆਂ, ਰੈਲੀਆਂ ਅਤੇ ਮੁਜ਼ਾਹਰਿਆਂ ਰਾਹੀਂ ਉਨ੍ਹਾਂ ਦੇ ਘੋਲ ਦੀ ਹਮਾਇਤ ਕਰਦੀਆਂ। ਸੱਜੂਆਂ ਖੱਬੂਆਂ ਦੀ ਉਂਗਲੀ ਉਪਰ ਨੱਚਣ ਵਾਲੀਆਂ ਕਾਗਜ਼ੀ ਜਥੇਬੰਦੀਆਂ ਦੇ ਆਗੂ ਉਨ੍ਹਾਂ ਦੇ ਇਸ ਘੋਲ ਨੂੰ ਅੱਤਵਾਦ, ਮਾਰਕੇਬਾਜ਼ੀ ਅਤੇ ਭੜਕਾਊ ਕਾਰਵਾਈਆਂ ਦੇ ਨਾਵਾਂ ਨਾਲ ਨਿਵਾਜ ਦੇ। ਨਾਗਾਰੈਡੀ ਨਾਂਉਂ ਨਾਲ ਜਾਣੇ ਜਾਂਦੇ ਕਮਿਉਨਿਸਟ ਇਨਕਲਾਬੀ ਗਰੁਪ ਦੀ ਅਗਵਾਈ ਹੇਠਲੀਆਂ ਸਭਾਵਾਂ ਇਸ ਘੋਲ ਦੀ ਹਮਾਇਤ ਕਰਨ ਦੇ ਨਾਲ ਨਾਲ ਇਹ ਵੀ ਪਰਚਾਰਦੀਆਂ ਕਿ ਘੋਲ ਨੂੰ ਚਲਾ ਰਹੇ ਆਗੂ ਹਾਲੇ ਵੀ ਖੱਬੀ ਸੋਚ ਦਾ ਸ਼ਿਕਾਰ ਹਨ। ਉਨ੍ਹਾਂ ਦੀ ਸਿੰਗ ਮਾਰਨ ਵਾਲੀ ਆਦਿਤ ਨਹੀਂ ਗਈ।

ਠੇਕੇ ਖਿਲਾਫ਼ ਚਲਦਾ ਘੋਲ ਸਰਕਾਰ ਅਤੇ ਚਿਟਕਪੜੀਏ ਹੋਰਾਂ ਦੀ ਸਿਰ ਦਰਦੀ ਵਿਚ ਹੋਰ ਵਾਧਾ ਕਰ ਗਿਆ। ਸ਼ਮਸੀਰ ਗੜ੍ਹ ਇਕ ਤਰ੍ਹਾਂ ਪੁਲਸ ਦੀ ਛਾਉਣੀਂ ਬਣ ਗਿਆ। ਤੇਜੂ ਮੇਜ਼ਰ ਹੋਰਾਂ ਨੂੰ ਫੜਾਉਣ ਲਈ, ਸਮੇਂ ਦੀ ਭਾਲ੍ਹ ਵਿਚ ਲਗਿਆ ਰਹਿੰਦਾ। ਮੇਜਰ ਹੋਰੀਂ ਰਾਤ ਬਰਾਤੇ ਘਰ ਚੌਕਸੀ ਨਾਲ ਆਉਂਦੇ। ਪਹਿਲਾਂ ਪਹਿਲਾਂ ਤਾਂ ਸੀਤੋ ਲਿੱਸੀਆਂ ਜਿਹੀਆਂ ਗੱਲਾਂ ਕਰਦੀ। ਪਰ ਵਕਤ ਦੇ ਤਬਦੀਲ ਹੋਣ ਨਾਲ ਉਹ ਵੀ ਬਦਲਣ ਲੱਗ ਪਈ। ਹੁਣ ਉਸ ਦਾ ਦਿਲ ਉਦੋਂ ਨਾ ਕੰਬਦਾ ਜਦੋਂ ਪੁਲਸ ਦੀਆਂ ਧਾੜਾਂ ਅਚਾਨਕ ਉਨ੍ਹਾਂ ਦੇ ਘਰ ਛਾਪਾ ਆ

ਮਾਰਦੀਆਂ । ਮੇਜਰ ਹੋਰਾਂ ਦਾ ਨਾ ਫੜਿਆ ਜਾਣਾ ਅਤੇ ਸੀਤੋ ਦੇ ਚਿਊਂਦੇ ਚਿਊਂਦੇ ਜਵਾਬ ਥਾਣੇਦਾਰ ਨੂੰ ਪਰਪੱਕ ਕਰ ਦਿੰਦੇ । ਉਸ ਦਾ ਪਾਰਾ ਚੜ੍ਹਨ ਲੱਗ ਪੈਂਦਾ । ਇਕ ਪਹੁ ਫੁਟਾਲੇ ਮਾਰੇ ਛਾਪੇ ਸਮੇਂ ਤਾਂ ਥਾਣੇਦਾਰ ਦਾ ਪਾਰਾ ਸਾਰੇ ਦਰਜ਼ੇ ਟੱਪ ਗਿਆ । ਉਹ ਸੀਤੋ ਕੇ ਵਿਹੜੇ ਵਿਚ ਡਹੇ ਮੰਜੇ ਉੱਤੇ ਹੱਥਲਾ ਡੰਡਾ ਜ਼ੋਰ-ਜ਼ੋਰ ਦੀ ਮਾਰਦਾ ਬੱਦਲ ਵਾਂਗ ਗੱਜ ਰਿਹਾ ਸੀ -" ਕੁੱਤੀਏ ! ਤੇਰਾ ਖਸਮ ਤੈਨੂੰ ਰਾਤ ਨੂੰ ਆਕੇ ਮਿਲਦੈ... ਤੂੰ ਫੜਾਉਂਦੀ ਨਹੀਂ.. ਜੇ ਦੋ ਦਿਨਾਂ ਦੇ ਅੰਦਰ 2 ਪੇਸ਼ ਨਾ ਕੀਤਾ ਤਾਂ ਘਰ ਸੁਆਹ ਬਣਾ ਦਿੱਤਾ ਜਾਵੇਗਾ........"

-" ਥਾਣੇਦਾਰ ਹੋਵੇਂਗਾ ਆਵਦੇ ਘਰੇ ਹੋਵੇਂਗਾ......ਗੱਲ ਮੂੰਹ ਸੰਭਾਲ ਕੇ ਕਰ... .." ਬੂਟੇ ਨੂੰ ਉਂਗਲ ਲਾਕੇ ਖੜੀ ਸੀਤੋ ਦੀਆਂ ਅਖਾਂ ਵਿੱਚ ਰੋਹ ਸੀ-" ਹੁਣ ਕਿਹੜਾ ਸਾਡੇ ਘਰ ਨੂੰ ਫੁੱਲ ਲੰਮਕਦੇ ਨੇਂ.......... ।"

ਸੀਤੋ ਦੀ ਜੁਰਅੱਤ ਨਾਲ ਕੀਤੀ ਗੱਲ, ਬੀਹੀ ਵਿੱਚ ਖੜੀ ਪੁਲਸ ਤੇ ਵਿਹੜੇ ਦੇ ਲੋਕਾਂ ਵਿ,ਚ ਨਵੀਂ ਰੂਹ ਫੂਕ ਗਈ ਅਤੇ ਥਾਣੇਦਾਰ ਨੂੰ ਬਿਨਾਂ ਤੇਲ ਤੋਂ ਅੱਗ ਲਾ ਗਈ ।

-" ਵੇਖ ! ਨਕਸਲੀਆਂ ਦੀ ਚੰਡੀ ਹੋਈ ਕਿਵੇਂ ਵਕੀਲੀ ਕਰਦੀਐ...—" ਆਪੇ ਤੋਂ ਬਾਹਰ ਹੁੰਦੇ ਥਾਣੇਦਾਰ ਨੇ ਹੱਥਲਾ ਡੰਡਾ ਸਾਰੇ ਜੋਰ ਦੀ ਮੰਜੇ ਦੇ ਪਾਵੇ ਉੱਤੇ ਮਾਰਿਆ । ਬੂਟੇ ਦੀ ਲੇਰ੍ਹ ਨਿਕਲ ਗਈ ।

-" ਵਕੀਲੀ ਤੇਰੀ ਮਾਂ ਕਰਦੀ ਹੋਊ ਜਾਂ ਤੇਰੀ ਭੈਂਣ ਕਰਦੀ ਹੋਊ ..—" ਸੀਤੋ ਫੱਟੜ ਸ਼ੇਰਨੀ ਵਾਂਗ ਗਰਜੀ । ਉਸ ਦੀ ਇਹ ਗੱਲ ਥਾਣੇਦਾਰ ਦੇ ਸੇਲੇ ਵਾਂਗੂ ਵੱਜੀ । ਉਸ ਨ ਦੰਦ ਕਿਰਚ ਦਿਆਂ ਹੱਥਲਾਂ ਡੰਡਾਂ ਸੀਤੋ ਦੇ ਸਿਰ ਵਿੱਚ ਮਾਰਿਆ । ਦੂਸਰਾ ਡੰਡਾ ਰੋਕਣ ਲਈ ਸੀਤੋ ਨੇ ਬਾਂਹ ਮੂਹਰੇ ਕੀਤੀ । ਅੰਨੇ ਜੋਰ ਨਾਲ ਵਾਹਿਆ ਡੰਡਾ ਉਸ ਦੀ ਬਾਹ ਮੁਰਚੇ ਕੋਲੋਂ ਭੰਨ ਗਿਆ । ਬੂਟਾ ਰੋ - ਰੋ ਹਾਲੋਂ-ਬੇਹਾਲ ਹੋਣ ਲੱਗ ਪਿਆ ਸੀ । ਤਲਾਸ਼ੀ ਲੈਕੇ ਹਟੇ ਪੁਲਸੀ ਕਰਮਚਾਰੀ ਸੀਤੋ ਵਲ ਭੁੱਖੀਆਂ ਨਜਰਾਂ ਨਾਲ ਤੱਕ ਰਹੇ ਸਨ । ਪਤਾ ਨਹੀਂ ਹੁਲਕੇ-ਕੁੱਤੇ ਦੇ ਰੂਪ ਵਿੱਚ ਵਟਿਆ ਥਾਣੇਦਾਰ ਸੀਤੋ ਉਪਰ ਹੋਰ ਕਿੰਨੇ ਕਿ ਡੰਡਿਆਂ ਦਾ ਮੀਂਹ ਵਰ੍ਹਾਂਉਂਦਾ ਜੇ ਮੌਕੇ ਤੇ ਆਏ ਸੁੱਚਾ ਮੈਂਬਰ ਅਤੇ ਰਾਂਮਣ ਬੁੜਾ ਉਸ ਨੂੰ ਨਾ ਵਰਜਦੇ ।

ਸੀਤੋ ਦੀ ਟੁੱਟੀ ਬਾਂਹ ਦੀ ਖਬਰ ਕਰਮ ਰਾਂਹੀ ਨਵਦੀਪ ਅਤੇ ਮੇਜਰ ਹੋਰਾਂ ਨੂੰ ਵੀ ਮਿਲ ਗਈ ਉਨ੍ਹਾਂ ਨੇ ਸਾਂਝੀ ਸਲਾਹ ਮੁਤਾਬਕ ਮੇਜਰ ਨੂੰ ਇਕ ਰਾਤ ਸੀਤੋ ਦਾ ਪਤਾ ਲੈਂਣ ਲਈ ਘਰ ਭੇਜ ਦਿੱਤਾ । ਮੇਜਰ ਚਾਂਨਣੀ ਰਾਤ, ਪੂਰੀ

ਚੋਕਸੀ ਨਾਲ ਆਪਣੇਂ ਘਰ ਦੇ ਬੂਹੇ ਕੋਲ ਪੁੱਜ ਗਿਆ। ਉਸ ਨੇ ਅੰਦਰੋਂ ਬੰਦ ਹੋਏ ਤਖਤਿਆਂ ਨੂੰ ਖੜਕਾਇਆ ਸੀਤੋ ਦੇ ਬੂਹਾ ਖੋਲਣ ਤੋਂ ਪਹਿਲਾਂ ਈ ਤੇਜੂ ਦੇ ਘਰੋਂ ਇਕ ਪਰਛਾਵਾਂ ਉਤਾਂਹ ਕੋਠੇ ਉੱਤੇ ਚੜ੍ਹਿਆ ਅਤੇ ਫੇਰ ਹੇਠਾਂ ਉਤਰ ਗਿਆ।

-"ਕੌਣ ਐਂ ਤੂੰ...?" ਤਖਤਿਆਂ ਦੀਆਂ ਵਿਰਲਾਂ ਵਿਚਦੀ ਤੱਕਦੀ ਸੀਤੋ ਨੇ ਪੁੱਛਿਆ।

-"ਤੂੰ ਬਾਰ ਖੋਲ੍ਹ ਮੈਂ ਤਾਂ......" ਮੇਜਰ ਨੇ ਛੋਟੀ ਆਵਾਜ਼ ਵਿੱਚ ਆਖਿਆ ਖੁਸ਼ੀ ਨਾਲ ਭਰੀ ਸੀਤੋ ਨੇ ਬੂਹਾ ਖੋਲ੍ਹਿਆ। ਸੀਤੋ ਦੀ ਵੱਗਣੇਂ ਪਾਈ ਬਾਂਹ ਵੇਖਦੇ ਮੇਜਰ ਨੂੰ ਥਾਣੇਦਾਰ ਅਤੇ ਚਿਟਕਪੜੀਏ ਹੋਰਾਂ ਉੱਪਰ ਐਤਾਂ ਦਾ ਗੁੱਸਾ ਆਇਆ।

ਬੂਟਾ ਵਿਹੜੇ ਵਿੱਚ ਡਹੇ ਮੰਜੇ ਉੱਤੇ ਘੂੱਕ ਸੁੱਤਾ ਪਿਆ ਸੀ। ਮੇਜਰ ਬੋਚਕੇ ਦੇਣੇਂ ਬੂਟੇ ਨਾਲ ਪੈ ਗਿਆ। ਚਾਹ ਕਰਦੀ ਸੀਤੋ ਉਸ ਮੂਹਰੇ ਆਪਣਾ ਅੰਦਰਲਾ ਫਰੋਲਣ ਲੱਗ ਪਈ।

-"ਤੂੰ ਬਹੁਤ ਖੁਸ਼-ਕਿਸਮਤ ਐਂ ਸੀਤੋ...!" ਮੇਜਰ ਆਪਣੀ ਸਮਝ ਮੁਤਾ-ਬਕ ਉਸਨੂੰ ਸਮਝਾਉਣ ਲਗਾ-"...ਤੇਰੀ ਬਾਂਹ ਉਸ ਮਹਾਨ ਕਾਰਜ ਲਈ ਟੁੱਟੀ ਐ ...ਜਿਸਦੇ ਪੂਰਾ ਹੋਣ ਨਾਲ ਆਪਣੇ ਵਰਗੇ ਗਰੀਬਾਂ ਦੀ ਜ਼ਿੰਦਗੀ ਨਰਕ ਵਰਗੀ ਨਹੀਂ ਰਹੂਗੀ। ਬਾਂਹ ਜਾਂ ਸੱਟ-ਫੇਟ ਕਿਸੇ ਐਕਸੀਡੈਂਟ ਵਿਚ ਵੀ ਵੱਜ ਸਕਦੀ ਸੀ। ਪਰ ਫੇਰ ਆਹ ਗੱਲ ਨਹੀਂ ਸੀ ਬਨਣੀਂ। ਆਪਣੇ ਵਰਗੇ ਲੋਕਾਂ ਨੂੰ ਜੇ ਇਨਕਲਾਬ ਲਈ ਜਾਨ ਦੀ ਬਾਜੀ ਵੀ ਲਾਉਣੀ ਪੈਜੇ ਤਾਂ ਫੇਰ ਵੀ ਸੌਦਾ ਮਹਿੰਗਾ ਨਹੀ ਹੁੰਦਾ।" ਮੇਜਰ ਸਮਝਾਉਂਦਾ ਰਿਹਾ। ਸੀਤੋ ਧੁਖਦੀਆਂ ਲੱਕੜਾਂ ਨੂੰ ਚੁਲ੍ਹੇ ਵਿੱਚ ਕਰਦੀ ਰਹੀ। ਬੇਸ਼ਕ ਸੀਤੋ ਦੇ ਮਨ ਨੂੰ ਉਸਦੀਆਂ ਗੱਲਾਂ ਉੱਤੇ ਕੋਈ ਚਿੰਤਾ ਨਹੀਂ ਸੀ ਪਰ ਫੇਰ ਵੀ ਉਸਦਾ ਮਨ ਉੱਛਲ ਰਿਹਾ ਸੀ। ਚਾਹ ਦੀ ਬਾਟੀ ਫੜਾਉਂਦੀ ਸੀਤੋ ਦੀਆਂ ਅੱਖਾਂ ਵਿਚੋਂ ਡਲ੍ਹਕੇ ਅੱਥਰੂ ਮੇਜਰ ਦੀ ਨਜ਼ਰ ਪਏ।

-"ਰੋਂਦੀ ਕਿਉਂ ਐਂ ਤੂੰ ਅੱਜ! ਰੋਣਾ ਤਾਂ ਆਪਾਂ ਨੂੰ ਉਦੋਂ ਚਾਹੀਂਦਾ ਸੀ ਜਦੋਂ ਆਪਾਂ ਬੇ ਆਸਰੇ ਸਾਂ। ਅੱਜ ਤਾਂ ਆਪਾਂ ਨੂੰ ਖੁਸ਼ ਹੋਣਾ ਚਾਹੀਦੈ। ਕਿਉਂਕਿ ਅੱਜ ਆਪਣੀ ਪਾਰਟੀ ਨੇ ਆਪਣੀ ਬਾਂਹ ਫੜ ਲਈ ਐ..." ਗੱਲ ਕਰਦਾ ਮੇਜਰ ਸੀਤੋ ਦੀਆਂ ਅੱਖਾਂ ਵਿਚ ਮੋਹ ਨਾਲ ਤੱਕ ਰਿਹਾ ਸੀ।

-"ਭੁਲੇਖਾ ਪੈ ਗਿਆ ਤੈਨੂੰ ਐਂਵੇ..." ਸੀਤੋ ਮੰਜੇ ਤੇ ਬੈਠਕੇ, ਮੇਜਰ ਦੀ ਛੋਟੀ ਡੱਬੀ ਵਾਲੇ ਚਾਦਰੇ ਦੇ ਲੜ੍ਹ ਨਾਲ ਅੱਖਾਂ ਚੋਂ ਡਲ੍ਹਕੇ ਅੱਥਰੂ ਪੂੰਝਦੀ ਅਸਲੀਅਤ 'ਤੇ

ਪਰਦਾ ਪਾਉਣ ਲੱਗੀ –"ਇਹ ਪਾਣੀ ਤਾਂ ਧੂੰਏ ਨਾਲ ਨਿਕਲ ਆਇਆ ਅੱਖਾਂ ਚੋਂ......"

ਦੋਵੇਂ ਪਤੀ-ਪਤਨੀ ਗੱਲਾਂ ਕਰਦੇ-ਕਰਦੇ ਆਲੇ-ਦੁਆਲੇ ਵੱਲੋਂ ਬੇਖਬਰ ਹੋ ਗਏ। ਸੀਤੋ ਦੇ ਪੁੱਛਣ 'ਤੇ ਮੇਜਰ ਨੇ ਉਸਨੂੰ ਨਵਦੀਪ ਅਤੇ ਦੂਸਰੇ ਅੰਡਰ-ਗਰਾਊਂਡ ਸਾਥੀਆਂ ਦਾ ਹਾਲ ਦੱਸਿਆ। ਸੀਤੋ ਨੇ ਮੇਜਰ ਦੇ ਮੋਢੇ ਨਾਲ ਸਿਰ ਲਾਕੇ ਉਸ ਨੂੰ ਪਿੰਡ ਵਾਰੇ ਵਿਸਥਾਰ ਨਾਲ ਦੱਸਿਆ। ਉਹ ਆਪਣੀਆਂ ਗੱਲਾਂ ਵਿੱਚ ਇੰਨੇ ਗੁਆਚੇ ਹੋਏ ਸਨ ਕਿ ਉਨ੍ਹਾਂ ਨੂੰ ਪਤਾ ਈ ਨਾ ਲੱਗਿਆ ਕਿ ਆਸਮਾਨ ਵਿਚਲਾ ਚੰਨ ਕਿਹੜੇ ਵੇਲੇ ਛਿਪ ਗਿਆ ਸੀ। ਸਿਰਫ਼ ਤਾਰਿਆਂ ਦੀ ਨਿਮੀ-ਨਿਮੀ ਚਾਨਣੀਂ ਚੁਫੇਰੇ ਖਿੰਡੀ ਹੋਈ ਸੀ।

ਗੁਰਦਵਾਰੇ ਵਿਚਲੇ ਸਪੀਕਰ ਵਿੱਚ ਬੋਲਦੇ ਸਿੱਖ ਦੀ ਆਵਾਜ਼ ਉਨ੍ਹਾਂ ਦੇ ਕੰਨੀਂ ਪੈਣ ਲੱਗ ਪਈ ਸੀ। ਮੇਜਰ ਨੇ ਜਾਣ ਦੀ ਗੱਲ ਤੋਰੀ। ਸੀਤੋ ਦਾ ਮਨ ਖੁਸਣ ਲੱਗਾ ਪਰ ਉਸਨੇ ਆਪਣੇ ਮਨ ਦੀ ਪੀੜ ਮਨ ਵਿੱਚ ਈ ਸਮਾ ਲਈ। ਸੁੱਤੇ ਬੂਟੇ ਦਾ ਮੂੰਹ ਚੁੰਮਕੇ ਮੇਜਰ ਨੇ ਆਪਣਾ ਥੈਲਾ ਚੁੱਕਿਆ। ਸੀਤੋ ਦੀਆਂ ਸਲ੍ਹਾਬੀਆਂ ਅੱਖਾਂ ਉਸਨੂੰ ਵਿਦਾਇਗੀ ਦੇ ਰਹੀਆਂ ਸਨ।

–"ਮੈਂ ਬੂਹਾ ਖੋਲ੍ਹਕੇ ਵੇਖਦੀ ਆਂ! ਕਿਤੇ ਕੋਈ ਬੀਹੀ ਵਿੱਚ ਨਾ ਹੋਵੇ......" ਸੀਤੋ ਦੀ ਤੀਬਰ ਇੱਛਾ ਸੀ ਕਿ ਉਸਦਾ ਪਤੀ ਸਹੀ-ਸਲਾਮਤ ਰਹੇ।

ਬੂਹਾ ਖੋਲ੍ਹਕੇ ਉਸਨੇ ਬੀਹੀ ਵਿੱਚ ਤੱਕਿਆ। ਉਸਦੀ ਨਜ਼ਰ ਪੰਦਰਾਂ - ਵੀਹ ਕਰਮਾਂ ਉੱਤੇ ਆ ਰਹੇ ਵੀਹ-ਪੱਚੀ ਪਰਛਾਵਿਆਂ ਉੱਤੇ ਪਈ। ਪਰਛਾਵੇਂ ਬੋਚ-ਬੋਚ ਸੀਤੋ ਕੇ ਘਰ ਵੱਲ ਵਧ ਰਹੇ ਸਨ।

–ਬੂਟੇ ਦਾ ਬਾਪੂ! ਔਹ ਕੌਣ ਆਉਂਦੇ ਨੇਂ ·· ਕਿਤੇ ਔਂਤਰੇ ਦੀ ਪੁਲੀਸ ਨਾ ਹੋਵੇ।" ਪਲ-ਪਲ ਨੇੜੇ ਆ ਰਹੇ ਪਰਛਾਵਿਆਂ ਵੱਲ ਤੱਕਦੀ ਸੀਤੋ ਦਾ ਮਨ ਧੱਕ-ਧੱਕ ਕਰ ਰਿਹਾ ਸੀ।

–"ਮੈਨੂੰ ਤਾਂ ਪੁਲਸ ਈ ਲੱਗਦੀ ਐ ··" ਚਾਦਰੇ ਦਾ ਲੜ ਟੰਗਦੇ ਮੇਜਰ ਨੇ ਨੌਂ-ਦੱਸ ਕਰਮਾਂ ਉੱਤੇ ਆ ਰਹ ਪਰਛਾਵਿਆਂ ਵੱਲ ਪੂਰੇ ਗੌਰ ਨਾਲ ਤੱਕਿਆ ਉਨ੍ਹਾਂ ਦੇ ਹੱਥਾਂ ਵਿੱਚ ਤਣੀਆਂ ਰਾਈਫਲਾਂ ਦੀਆਂ ਚਮਕ ਰਹੀਆਂ ਸੰਗੀਨਾਂ ਮੇਜਰ ਦੇ ਮਨ ਦਾ ਸ਼ੰਕਾ ਸੱਚ ਵਿਚ ਤਬਦੀਲ ਕਰ ਗਈਆਂ। ਉਹ ਬੀਹੀ ਦੇ ਦੂਸਰੇ ਬੰਨੇਂ ਨੱਸਣ ਲਈ ਤਿਆਰ ਹੋਇਆ।

-"ਖਬਰਦਾਰ ! ਜੇ ਭੱਜਿਐਂ ਤਾਂ ਗੋਲੀ ਨਾਲ ਉਡਾ ਦਿੱਤਾ ਜਾਵੇਗਾ..." ਹਵਾ ਵਾਂਗੂੰ ਵੱਧਦੇ ਪਰਛਾਵਿਆਂ ਵਲੋਂ ਆਈ ਆਵਾਜ਼ ਸੀਤੋ ਨੂੰ ਸੁੰਨ ਕਰ ਗਈ।

ਮੇਜਰ ਨੇ ਭੱਜਣ ਦੀ ਥਾਂ ਨਾਹਰਾ ਲਾਇਆ—"ਇਨਕਲਾਬ ! ਜਿੰਦਾਬਾਦ..."

ਸਾਰੇ ਵਿਹੜੇ ਵਿੱਚ ਹਿੱਲ-ਜੁੱਲ ਮੱਚ ਗਈ। ਜਾਗਿਆ ਬੂਟਾ ਸਭ ਕੁਝ ਭੰਮ-ਤਰਿਆਂ ਵਾਂਗੂੰ ਤੱਕ ਰਿਹਾ ਸੀ। ਸੀਤੋ ਦਾ ਅੰਦਰਲਾ ਢੇਰੀ ਹੁੰਦਾ ਜਾ ਰਿਹਾ ਸੀ। ਮੇਜਰ ਸੰਗੀਨਾਂ ਵਿੱਚ ਘਿਰਿਆ ਨਾਹਰੇ ਗੁੰਜਾ ਰਿਹਾ ਸੀ। ਸੀਤੋ ਦੇ ਦਿਮਾਗ ਅੰਦਰ ਥਾਣੇ, ਨਹਿਰਾਂ ਦੇ ਪੁਲ ਅਤੇ ਬੁਸ਼ਲੇ ਦੇ ਖੇਤਾਂ ਵਿਚ ਬੰਤ ਹੋਰਾਂ ਦੇ ਸ਼ਹੀਦ ਕੀਤੇ ਜਾਣ ਵਾਲੀ ਘਟਨਾ ਸਬੰਧੀ ਵਿਚਾਰ ਫੋਰੇ ਵਿੱਚ ਆ ਗਏ ਸਨ। ★★

## ੨੩

ਬੂਹੇ ਅਤੇ ਰੋਸ਼ਨਦਾਨਾਂ ਰਾਹੀਂ ਬਾਹਰ ਵਗਦੀ ਗਰਮ ਲੋਅ ਸੀ.ਅ ਈ. ਏ. ਦੇ ਪੁੱਛ ਗਿੱਛ ਵਾਲੇ ਕਮਰੇ ਵਿਚ ਆ ਦਾਖਲ ਹੁੰਦੀ। ਫਰਸ਼ ਤੇ ਵਿਛੇ ਮੈਲੇ-ਕੁਚੈਲੇ ਕੰਬਲ ਉਪਰ ਬੇਹੋਸ਼ੀ ਦੀ ਹਾਲਤ ਵਿਚ ਅਲਫ ਨੰਗੇ ਪਏ ਮੁਸ਼ਕੀ ਰੰਗ ਵਾਲੇ ਮੇਜ਼ਰ ਦੇ ਸ਼ਿਰ ਦੇ ਉਤਲੇ ਛੋਟੇ ਛੋਟੇ ਵਾਲਾਂ ਨੂੰ ਛੇੜਦੀ ਕਮਰੇ ਅੰਦਰਲੇ ਨਿੱਕ-ਸੁੱਕ ਨਾਲ ਟਕਰਾਉਂਦੀ। ਨਿੱਕ-ਸੁੱਕ ਵੀ ਕੀ ਸੀ ? ਬਸ ! ਮੁਜਰਮਾਂ ਤੋਂ ਪੁਛ ਪੜਤਾਲ ਕਰਨ ਲਈ ਵਰਤਿਆ ਜਾਣ ਵਾਲਾ ਘੋਟਣਾ, ਕੁਰਸੀ, ਕਾਠ ਦਾ ਮੰਜਾ ਅਤੇ ਕੰਧ ਵਿਚਲੇ ਕਿੱਲੇ ਨਾਲ ਲਟਕ ਰਿਹਾ, ਚਮੜੇ ਦਾ ਲੰਬਾ ਅਤੇ ਮੋਟਾ ਲਿਤਰਾ। ਜਿਸਦੇ ਉਪਰ ਕੰਧ ਉੱਤੇ ਲਿਖਿਆ ਹੋਇਆ ਸੀ "ਆਣ ਮਿਲੋ ਸ਼ੱਜਣਾ" ਅਤੇ ਓਸ ਦੇ ਹੇਠਾਂ ਲਿਖਿਆ ਹੋਇਆ ਸੀ "ਸੱਚ ਪੁੱਤਰ"। ਇਸ ਨਿੱਕ-ਸੁੱਕ ਤੋਂ ਬਿਨਾਂ ਮੇਜਰ ਦੇ ਸਿਰ ਵਲ. ਫਿੱਕੀ ਬਦਾਮੀ ਡੱਬੀ ਦੇ ਚਾਰਖਾਨੇ ਦਾ ਅੱਧੋ ਰਾਣਾ ਕੁੜਤਾ ਚਾਦਰਾ, ਬੂਟੀਆਂ ਵਾਲੀ ਨਿੱਕਰ, ਨਸਵਾਰੀ ਰੰਗ ਦੀ ਪੱਗ ਅਤੇ ਘਸੇ ਤਲਿਆਂ ਵਾਲੀ ਜੁੱਤੀ ਪਈ ਸੀ। ਥਾਣੇ ਵਿਚ ਵੀ ਮੇਜਰ ਦੇ ਦੋ ਦਿਨ ਅਤੇ ਦੋ ਰਾਤਾਂ ਇਉਂ ਹੀ ਕਪੜੇ ਲਹਾਏ ਜਾਂਦੇ ਰਹੇ ਸਨ ਉਹ "ਆਣ ਮਿਲੋ ਸੱਜਣਾ" ਨੂੰ ਮਿਲਦਾ ਰਿਹਾ। ਘੋਟਣਾ ਅਤੇ ਕੁਰਸੀ ਓਸ਼ਦੇ ਸਰੀਰ ਨੂੰ ਪਾਣੀਉਂ-ਪਾਣੀ ਕਰਦੇ ਰਹੇ। ਥਾਣੇਦਾਰ ਕਮੀਨੀਆਂ ਗਾਲਾਂ ਦੀ ਵਾਛੜ ਕਰਦਾ, ਉਸ ਤੋਂ ਨਵਦੀਪ ਦਾ ਥਹੁ ਪਤਾ ਪੁੱਛਣ ਲਈ ਆਪਣੀ ਵਾਹ ਲਾਉਂਦਾ ਰਿਹਾ। ਉਹ ਥਾਣੇਦਾਰ ਵਲੋਂ ਢਾਹੇ ਜ਼ਬਰ ਅਤੇ ਗੰਦੀਆਂ ਗਾਲ੍ਹਾਂ ਨੂੰ ਸਹਿਣ ਲਈ ਚਿੱਟੇ

ਦੰਦਾ ਨਾਲ ਬੁੱਲ੍ਹ ਟੁਕਦਾ ਦੰਦਾਂ ਵਿਚ ਜੀਭ ਲੈਂਦਾ ਅਤੇ ਚੀਕਾਂ ਮਾਰਦਾ ਬੇਹੋਸ਼ ਹੋ ਜਾਂਦਾ। ਪਰ ਥਾਣੇਦਾਰ ਦੇ ਪੱਲੇ ਕੁਝ ਨਾ ਪਾਉਂਦਾ। ਜੇ ਕਦੇ ਮਨ ਵਿਚ ਕਮਜ਼ੋਰੀ ਪੈਦਾ ਹੁੰਦੀ ਤਾਂ ਉਸ ਦੀਆ ਨਜ਼ਰਾਂ ਸਾਹਮਣੇ ਲਹੂ ਦੇ ਛੱਪੜ ਵਿਚ ਲੱਥ-ਪੱਥ ਹੋਏ ਜਿਸਮ, ਗੋਰੇ ਚਿਹਰੇ ਅਤੇ ਚਮਕੀਲੀਆਂ ਅੱਖਾਂ ਵਾਲੇ ਨਵਦੀਪ ਦਾ ਆਕਾਰ ਉੱਭਰ ਆਉਂਦਾ। ਕੰਨਾਂ ਵਿਚ ਕਈ ਕਿਸਮ ਦੀਆਂ ਆਵਾਜ਼ਾਂ ਗੂੰਜਣ ਲਗ ਪੈਂਦੀਆਂ, ਤਸੀਹਿਆਂ ਨਾਲ ਬੇਹੋਸ਼ ਹੋ ਜਾਂਦਾ। ਥਾਣੇਦਾਰ ਨੂੰ ਮੇਜਰ ਦੇ ਸਿਦਕ ਸਾਹਮਣੇ ਸਿਰ ਝੁਕਾਉਂਦਿਆਂ ਅਦਾਲਤ ਤੋਂ ਛੇ ਦਿਨ ਦਾ ਰੀਮਾਂਡ ਲੈ ਕੇ ਉਸਨੂੰ ਇਥੇ ਭੇਜ ਦਿਤਾ। ਇਥੇ ਆਏ ਮੇਜਰ ਨੂੰ ਪੰਜਵਾ ਦਿਨ ਬੀਤ ਚੱਲਿਆ ਸੀ। ਇਨਾਂ ਪੰਜਾਂ ਦਿਨਾਂ ਵਿਚ ਇਥੋਂ ਦੇ ਮੱਦੂ ਇਨਸਪੈਕਟਰ ਨੇ ਕਿਨੇ ਵਾਰ ਅਲਫ ਨੰਗਾ ਕੀਤਾ। ਲਿਤਰਿਆਂ ਨੇ ਚੰਮ ਉਧੇੜਿਆਂ ਘੋਟਣਿਆਂ ਨੇ ਪੱਟ ਫੇਹੇ, ਕੁਰਸੀਆਂ ਨੇ ਲੱਤਾਂ ਪਾੜੀਆਂ, ਕਾਠ ਦੇ ਮੰਜੇ ਨੇ ਪਾਣੀਉਂ-ਪਾਣੀ ਕੀਤਾ। ਮੱਦੂ ਇਨਸਪੈਕਟਰ ਅਤੇ ਇਥੋਂ ਦੇ ਕਈ ਕਰਮਚਾਰੀਆਂ ਨੇ ਸਰੀਰ ਨੂੰ ਤਸੀਹੇ ਦਿੰਦਿਆਂ ਗੰਦੀਆਂ ਗਾਲ੍ਹਾਂ ਨਾਲ ਉਸਦੀ ਅਣਖ ਨੂੰ ਆਰਾਂ ਲਾਈਆਂ। ਇਹ ਸਭ ਕੁਝ ਵਾਪਰਣ ਸਮੇਂ ਉਹ ਬੁਲ੍ਹ ਟੁਕਦਾ ਰਿਹਾ। ਦੰਦਾਂ ਵਿਚ ਜੀਭ ਲੈਂਦਾ ਰਿਹਾ ਅਤੇ ਚੀਕਾਂ ਮਾਰਦਾ ਰਿਹਾ। ਮਨ ਵਿਚ ਪੈਦਾ ਹੁੰਦੀ ਕਮਜ਼ੋਰੀ ਨੂੰ ਖਤਮ ਕਰਨ ਲਈ ਲਹੂ ਦੇ ਛੱਪੜ ਵਿਚ ਲਥ-ਪਥ ਹੋਏ ਜਿਸਮਾਂ, ਨਵਦੀਪ ਦਾ ਆਕਾਰ ਨਜ਼ਰਾਂ ਵਿਚ ਚਿਤਰਦਾ ਰਿਹਾ ਅਤੇ ਬੇਹੋਸ਼ ਹੁੰਦਾ ਰਿਹਾ।

ਪਹਿਲਾਂ ਤਾਂ ਪੌਣੇ ਘੰਟੇ ਜਾਂ ਘੰਟੇ ਬਾਅਦ ਉਸਨੂੰ ਹੋਸ਼ ਆਉਂਦੀ। ਇਸ ਵਾਰ ਸਵਾ ਘੰਟੇ ਬਾਦ ਉਸ ਨੇ ਅੱਖ ਪੁੱਟੀ। ਕਮਰੇ ਅੰਦਰ ਚਾਰੇ ਪਾਸੇ ਨਜ਼ਰ ਘੁਮਾਈ। ਹੁਣ ਉਸਨੂੰ ਉਨ੍ਹਾਂ ਕਰਮਚਾਰੀਆਂ ਵਿਚੋਂ ਕੋਈ ਵੀ ਕਰਮਚਾਰੀ ਵਿਖਾਈ ਨਾ ਦਿਤਾ ਜਿਹੜੇ ਸਵਾ ਘੰਟਾ ਪਹਿਲਾਂ ਉਸਨੂੰ ਕਾਠ ਦੇ ਮੰਜੇ ਨਾਲ ਬੇਹੋਸ਼ ਕਰ ਰਹੇ ਸਨ। ਮੱਦੂ ਇਨਸਪੈਕਟਰ ਦਫਤਰ ਵਿਚ ਬੈਠਾ ਦੰਦਲ ਹੌਲਦਾਰ ਨਾਲ ਕੋਈ ਗਰਮਤਾ ਕਰ ਰਿਹਾ ਸੀ। ਜੀਤ ਅਤੇ ਗੁਰਦੇਵ ਸਿਪਾਹੀ ਵਿਹੜੇ ਵਿਚਲੇ ਨਿੰਮ ਦੀ ਸੰਘਣੀ ਛਾਂ ਹੇਠ ਡਹੇ ਮੰਜਿਆਂ ਉਤੇ ਬੈਠੇ ਹੋਰ ਸਿਪਾਹੀਆਂ ਨਾਲ ਤਾਸ਼ ਕੁੱਟ ਰਹੇ ਸਨ। ਅਮਲੀ ਸਿਪਾਹੀ ਆਪਣੇ ਕੁਆਟਰ ਵਿਚ ਮੋਚਨੇ ਨਾਲ ਦਾੜ੍ਹੀ ਵਿਚੋਂ ਧੌਲੇ ਚੁਗ ਰਿਹਾ ਸੀ। ਕਾਲਜੀਏਟਾਂ ਦੀ ਕਿਸਮ ਦਾ ਮੁਛ-ਫੁਟ ਗੁਰਮੀਤ ਆਪਣੇ ਕੁਆਟਰ ਵਿਚ

ਮੰਜੇ ਉੱਤੇ ਪੂਣੀ ਕੀਤੇ ਬਿਸਤਰੇ ਨਾਲ ਢੋਅ ਲਾਈ ਸੋਚ ਰਿਹਾ ਸੀ। ਉਸ ਦੀ ਸੋਚ ਮੇਜਰ ਨਾਲ ਸਬੰਧਤ ਸੀ। ਸੀ. ਆਈ. ਏ. ਦੇ ਕਰਮਚਾਰੀਆਂ ਵਿਚੋਂ ਸਿਰਫ ਇਕੋ ਇਕ ਗੁਰਮੀਤ ਹੀ ਸੀ ਜਿਸਨੂੰ ਉਸ ਨਾਲ ਹਮਦਰਦੀ ਸੀ। ਇਸ ਹਮਦਰਦੀ ਨੂੰ ਪੈਦਾ ਕਰਨ ਵਾਲੇ ਦੋ ਕਾਰਨ ਸਨ। ਪਹਿਲਾ ਕਾਰਨ, ਉਸਦਾ ਇਸ ਮਹਿਕਮੇ ਵਿਚ ਨਵਾਂ ਨਵਾਂ ਹੋਣਾ। ਦੂਸਰਾ ਉਹ ਜਗਰ ਦੀ ਰਿਸ਼ਤੇਦਾਰੀ ਵਿਚੋਂ ਹੋਣ ਕਾਰਨ ਨੌਜਵਾਨ ਸਭਾ ਬਾਰੇ ਵਾਹਵਾ ਸਮਝ ਰਖਦਾ ਸੀ। ਜੱਗਰ ਦੇ ਵਿਚਾਰਾਂ ਤੋਂ ਗੁਰਮੀਤ ਚੰਗਾ ਪ੍ਰਭਾਵਤ ਹੋਇਆ ਸੀ। ਇਨਾਂ ਦੋਵਾ ਕਾਰਨਾਂ ਨੇ ਮੇਜਰ ਨਾਲ ਉਸਦੀ ਹਮਦਰਦੀ ਪੈਦਾ ਕੀਤੀ। ਉਹ ਦੂਸਰੇ ਕਰਮਚਾਰੀਆਂ ਤੋਂ ਚੋਰੀ-ਛੁਪੇ ਉਸਨੂੰ ਦੁੱਧ ਦਾ ਗਲਾਸ ਦੇ ਦਿੰਦਾ, ਬੀੜੀਆਂ ਲਿਆ ਦਿੰਦਾ ਤੇ ਹੁਣ ਗੁਰਮੀਤ ਸੋਚ ਰਿਹਾ ਸੀ ਕਿਉਂ ਨਾ ਵਿਚਾਰੇ ਨੂੰ ਅਮਲੀ ਤੋਂ ਅਫੀਮ ਦਾ ਕੰਡਾ ਲੈ ਕੇ ਦੇਆਵਾਂ। ਕੁਝ ਨਾ ਕੁਝ ਉਸ ਦੇ ਸਰੀਰ ਦੀ ਪੀੜ ਘਟੇਗੀ ਹੀ ਇਹ ਸੋਚਦਾ ਗੁਰਮੀਤ ਉਠਿਆ। ਉਸਨੇ ਆਪਣਾ ਸਿਰ ਦੁਖਦੇ ਦਾ ਬਹਾਨਾ ਲਾਕੇ ਅਮਲੀ ਤੋਂ ਕਣਕ ਦੇ ਦਾਣ ਜਿੰਨੀ ਅਫੀਮ ਲੈ ਆਸਾ ਪਾਸਾ ਵੇਖ ਕੇ ਉਸ ਵਲਤੁਰਿਆ।

"ਆਹ ਅਫੀਮ ਦਾ ਕੰਡਾ ਖਾ ਲੈ" ਕੁਝ ਨਾ ਕੁਝ ਪੀੜ ਘਟ ਜਾਊ ਬਾਹਰ ਤਕਦੇ ਗੁਰਮੀਤ ਨੇ ਕੰਧ ਨਾਲ ਢਅ ਲਾ ਕੇ ਬਠੇ ਮੇਜਰ ਦੀ ਹਥੇਲੀ ਉੱਤੇ ਅਫੀਮ ਧਰੀ। ਹੋਸ਼ ਆਉਣ ਤੇ ਮੇਜਰ ਨੇ ਚਾਦਰਾ ਲੱਕ ਨੂੰ ਲਪੇਟ ਲਿਆ ਸੀ।

"ਫੋਕੇ ਨਸ਼ੇ ਦੀ ਕੀ ਲੋੜ ਐ ਬਾਈ......।' ਉਹ ਮੁਸ਼ਕੀ ਚਿਹਰੇ ਤੇ ਮੁਸਕਰਾਹਟ ਲਿਆਉਣ ਦਾ ਯਤਨ ਕਰਨ ਲੱਗਿਆ 'ਆਪਾਂ ਨੂੰ ਤਾਂ ਊਈਂ ਇਨਕਲਾਬ ਦਾ ਨਸ਼ਾ ਚੜ੍ਹਿਆ ਰਹਿੰਦੈ। ਨਾਲੇ ਪੀੜ ਕੀ ਸਰੀਰ ਦਾ ਫੇਨੂੰ ਪੱਟ ਦੂ ... ?" ਮੇਜਰ ਨੂੰ ਆਪਣੇ ਸਿਦਕ ਉਤੇ ਮਾਣ ਜਿਹਾ ਮਹਿਸੂਸ ਹੋਣ ਲਗ ਪਿਆ ਸੀ। ਚਸਕਦੇ ਹੱਡਾਂ ਦਾ ਦਰਦ ਵੀ ਐਨਾ ਮਹਿਸੂਸ ਨਹੀਂ ਸੀ ਹੁੰਦਾ। ਹੁਣ ਤਾਂ ਉਸ ਦਾ ਸ਼ਵੈਮਾਨ ਵਧਣ ਲਗ ਪਿਆ ਸੀ।

"ਇਨਕਲਾਬ ਦਿਆ ਲਗਦਿਆ ! ਤੂੰ ਏਸ ਦਾ ਨਜ਼ਾਰਾ ਵੇਖੀਂ ਜੇ ਤੀਆਂ ਨਾ ਲਗ ਜਾਣ।" ਮੇਜਰ ਦੀਆਂ ਗੱਲਾਂ ਵਿਚਲਾ ਉਤਸ਼ਾਹ ਉਸਨੂੰ ਪ੍ਰਭਾਵਚ ਕਰ ਗਿਆ ਤੇ ਉਹ ਆਪਣੀ ਨੌਕਰੀ ਦਾ ਖਿਆਲ ਕਰਦਾ ਬੋਲਿਆ ". ਏਹਨੂੰ ਮਤੇਈ ਨੂੰ ਮੂੰਹ 'ਚ ਪਾ ਲੇ ਐਵੇਂ ਜੇ ਕਿਸੇ

ਨੇ ਵੇਖ ਲਿਆ ਹੋਰ ਪੰਗਾ ਖੜਾ ਹੋਜੂ ਤੈਨੂੰ ਪਤੈ ਮੇਰੀ ਨੌਕਰੀ ਦਾ ਸੁਆਲ ਐ'
'ਗੁਰਮੀਤ ! ਅਫੀਮ ਮੈਂ ਕਿਸੇ ਹਾਲਤ ਵਿਚ ਵੀ ਨਹੀਂ ਖਾਣੀ"। ਮੇਜਰ ਨੇ ਅਫੀਮ ਮੋੜ ਕੇ ਉਸ ਵਲ ਵਗਾਹ ਮਾਰੀ" ਲੋਕਾਂ ਲਈ ਜਿਉਣ ਅਤੇ ਮਰਨ ਵਾਲੇ ਸਿਦਕ ਨੂੰ ਫੋਕੇ ਨਸ਼ੇ ਅੜਕਣ ਨਹੀਂ ਦਿੰਦੇ ਹੁੰਦੇ ..........।" " ਚੰਗਾ ! ਤੇਰੀ ਮਰਜੀ ਐ..........।" ਗੁਰਮੀਤ ਉਸ ਦੇ ਦ੍ਰਿੜ ਇਰਾਦੇ ਤੋਂ ਅੰਤਾਂ ਦਾ ਪ੍ਰਭਾਵਤ ਹੋਇਆ। ਉਸਨੇ ਅਫੀਮ ਚੁੱਕ ਕੇ ਜੇਬ ਵਿਚ ਪਾ ਲਈ।

ਉਹ ਦੋਵੇਂ ਦੋ-ਤਿੰਨ ਮਿੰਟ ਜਗਰ ਬਾਰੇ ਗੱਲਾਂ ਕਰਦੇ ਰਹੇ। ਫੇਰ ਗੁਰਮੀਤ ਚਲਾ ਗਿਆ। ਮੇਜਰ ਲੱਤਾਂ ਨਿਸ਼ਾਲ ਕੇ ਬੈਠਦਾ ਹੋਇਆ ਗੁਰ-ਮੀਤ ਅਤੇ ਜੱਗਰ ਦੇ ਸਬੰਧਾਂ ਬਾਰੇ ਉਂਝ ਹੀ ਸੋਚਣ ਲਗ ਪਿਆ।

ਬਾਹਰੋਂ ਆਈ ਬੂਟਾਂ ਦੀ ਠੱਪ ਠੱਪ ਦੀ ਆਵਾਜ਼ ਨੇ ਉਸ ਦੀਆਂ ਸੋਚਾਂ ਦੀ ਲੜੀ ਤੋੜ ਦਿਤੀ। ਉਹ ਬੂਹੇ ਵਲ ਤਕਣ ਲਗ ਪਿਆ। ਉਪਰਲੇ ਪੀੜ ਦੇ ਹੇਠਲੇ ਬੁਲ੍ਹ ਤੋਂ ਬਾਹਰ ਨੂੰ ਨਿਕਲੇ ਚਾਰ ਦੰਦਾਂ ਵਾਲਾ 'ਦੰਦਲ' ਹੌਲਦਾਰ ਆ ਗਿਆ। ਕਮਰੇ ਵਿਚ ਆ ਕੇ ਉਹ 'ਮੁਜਰਮਾਂ' ਤੋਂ ਪੁਛ-ਪੜਤਾਲ ਲਈ ਵਰਤਣ ਵਾਲੀ ਕੁਰਸੀ ਉੱਤੇ ਆ ਬੈਠਾ।

"ਆ ਗਈ ਹੋਸ਼ ਓਏ ਮੇਜਰਾ .....? ਦੰਦਲ ਦੇ ਚਾਰੇ ਦੰਦ ਹਿਲਦੇ ਵਿਖਾਈ ਦਿਤੇ।

"ਇਹ ਤੇਰੀ ਗਲ ਸਹੀ ਐ। ਜਿੰਨਾਂ ਚਿਰ ਸੁਆਸ ਉਨਾਂ ਚਿਰ ਆਸ ਦੰਦਲ ਚਿਹਰੇ ਉਤੇ ਬਨਾਉਟੀ ਮੁਸਕਰਾਹਟ ਲਿਆਉਣ ਦੀ ਕੋਸਿਸ਼ ਕਰਦਾ ਬੋਲਿਆ "ਪੁਲਸ ਦੀ ਨੌਕਰੀ ਕੁੱਤੀ ਹੁੰਦੀ ਐ। ਪਰ ਭਾਈ ਚਾਰੇ ਦਾ ਮੋਹ ਫੇਰ ਵੀ ਖਤਮ ਨਹੀਂ ਹੁੰਦਾ।"

"ਜੇ ਸਾਹ ਬਾਕੀ ਬਚ ਜਾਣ ਤਾਂ ਹੋਸ਼ ਆ ਹੀ ਜਾਂਦੀ ਐ"। ਮੇਜਰ ਨੇ ਦੰਦਲ ਵਲ ਗਿਲਾਨੀ ਨਾਲ ਤੱਕਿਆ।

"ਕਿਹੜੇ ਭਾਈ ਚਾਰੇ ਦਾ ਮੋਹ.........?" ਮੇਜਰ ਨੇ ਖਿਝਦਿਆਂ ਜਵਾਬ ਮਗਿਆ।

"ਜਿਸ ਪਿਛੇ ਮੈਂ ਤੇਰੇ ਕੋਲ ਹੁਣ ਆਇਐਂ...।' ਇਹ ਕਹਿਕੇ ਦੰਦਲ ਭਾਈ ਚਾਰੇ ਬਾਰੇ ਦੱਸਣ ਲੱਗਿਆ।" ਭਾਈ ਚਾਰੇ ਤੋਂ ਮੇਰਾ ਮਤਲਬ ਐ ਮੈਂ ਵੀ ਮਜ਼ਬੀ ਸਿੱਖਾਂ ਚੋਂ ਆਂ ਤੇ ਤੂੰ ਵੀ ...।

"ਨਹੀਂ ! ਕੋਰਾ ਝੂਠ !! ਇਕ ਹੌਲਦਾਰ ਤੇ ਸਰਕਾਰੀ ਨੌਕਰ ਆਪਣੇ ਭਾਈਚਾਰੇ ਦਾ ਨਹੀਂ ਰਹਿੰਦਾ। ਉਸ ਨੂੰ ਦੁਸ਼ਮਣ ਲੁਟੇਰਿਆਂ ਦੀ ਸ਼ੇਵਾ ਲਈ ਭਾਈਚਾਰੇ ਦੇ ਬੰਦਿਆਂ ਨੂੰ ਹਲਾਲ ਕਰਨਾ ਪੈਂਦੇ ।" ਮੇਜਰ ਨੂੰ ਐਨਾ ਗੁੱਸਾ ਮੱਦੂ ਇਨਸਪੈਕਟਰ ਤੇ ਨਹੀਂ ਸੀ ਜਿੰਨਾਂ ਦੰਦਲ ਹੌਲਦਾਰ ਉਤੇ ਆਇਆ।

"ਤੂੰ ਪਾਗਲ ਐਂ ! ਤੇਨੂੰ ਅਕਲ ਨਹੀਂ .. !!" ਦੰਦਲ ਦੇ ਦੰਦ ਤੇਜੀ ਨਾਲ ਹਿਲਣ ਲੱਗੇ " ਮੈਨੂੰ ਤਾਂ ਇਹ ਸਾਰਾ ਕੁਝ ਰੋਟੀ ਲਈ ਕਰਨਾ ਪੈਂਦੇ ਤੇ ਤੂੰ ਵਾਧੂ ਦਾ ਜਿਮੀਦਾਰਾਂ ਦੇ ਮੁੰਡੇ ਨਵਦੀਪ ਨਕਸਲਬਾੜੀ ਦੇ ਪਿਛੇ ਧੌੜੀ ਲੁਹਾ ਰਿਹੈਂ......।" ਥੋੜਾ ਰੁਕਦਿਆਂ ਉਸ ਨੇ ਪੁਛਿਆ "ਉਹ ਤੇਰਾ ਕੀ ਲਗਦੈ ..– ?"

"ਜਿਥੋਂ ਤਕ ਕਿਸੇ ਨਵਦੀਪ-ਨੁਵਦੀਪ ਦਾ ਮਤਲਵ ਐ, ਉਸ ਨੂੰ ਮੈਂ ਉਕਾਂ ਈ ਨਹੀਂ ਜਾਣਦਾ ।" ਮੇਜਰ ਠਰੰਮੇ ਨਾਲ ਬੋਲਣ ਲਗਿਆ "... ਤੇ ਧੌੜੀ ਮੈਂ ਉਸ਼ ਸੁਹਣੀ ਜਿੰਦਗੀ ਲਿਆਉਣ ਖਾਤਰ ਲੁਹਾ ਰਿਹੈ, ਜਿਹੜੀ ਕੰਮ ਕਰਨ ਵਾਲੇ ਲੋਕਾਂ ਲਈ ਨਰਕ ਵਰਗੀ ਨਹੀਂ ਹੋਊਗੀ"।

"ਇਹ ਤੇਰਾ ਵਹਿਮ ਐ । ਬੰਦੇ ਨੂੰ ਉਥੇ ਰਹਿਣਾ ਪੈਂਦੇ ਜਿਥੇ ਖੁਦਾ ਰੱਖੇ ... ।" ਫਾਲਤੂ ਗੱਲਾਂ ਵਿਚ ਸਮਾਂ ਬਰਬਾਦ ਕਰਨ ਦੀ ਥਾਂ ਦੰਦਲ ਹੌਲਦਾਰ ਨੇ ਆਪਣੇ ਮਨੋਰਥ ਵਲ ਰੁੱਖ ਮੋੜਿਆ" ਵੇਖ ਜਦੋਂ ਦਾ ਸਾਹਬ ਕੋਲ ਐਸ. ਐਸ. ਪੀ. ਦਾ ਟੈਲੀਫਨ ਆਇਐ। ਮੈਨੂੰ ਉਸ ਵੇਲੇ ਦੀ ਸ਼ਰਮ ਨਾਲ ਚੈਨ ਨਹੀਂ ਆਈ। ਤਾਂ ਹੀ ਤਰੇ ਕੋਲ ਆਇਐਂ"।

"ਕੀ ਟਲੀਫੋਨ ਆਇਐ–?" ਮੇਜਰ ਦਾ ਮੁਸ਼ਕੀ ਚਿਹਰਾ ਗੰਭੀਰ ਹੋ ਗਿਆ।

"ਅੱਜ ਦਾ ਦਿਨ ਐ ਬਸ ! ਤੇਰਾ ਇਥੇ !! ਕਲ ਨੂੰ ਅੰਮ੍ਰਿਤਸਰ ਵਾਲੇ ਇਨਟੈਰੋਗੇਸ਼ਨ ਸੈਂਟਰ ਵਿਚ ਤੈਨੂੰ ਲਿਜਾਇਆ ਜਾਵੇਗਾ......।" ਦੰਦਲ ਫ਼ਿਕਰ ਭਰੇ ਅੰਦਾਜ ਵਿਚ ਗੱਲਾਂ ਕਰਨ ਲੱਗਾ "ਉਥੇ ਤਾਂ ਪ੍ਰਮਾਤਮਾਂ ਦੁਸਮਣ ਨੂੰ ਵੀ ਨਾ ਲਿਜਾਵੇ । ਬੜਾ ਤੰਗ ਕੀਤਾ ਜਾਂਦੇ ਬੰਦੇ ਨੂੰ .. ।" ਦਸ ਸੱਤ ਮਿੰਟ ਉਹ ਅੰਮ੍ਰਿਤਸ਼ਰ ਵਾਲੇ ਇਨਟੈਰੋਗੇਸਨ ਸੈਂਟਰ ਦੇ ਤਸੀਹਿਆਂ ਬਾਰੇ ਲੂਣ-ਮਸਾਲਾ ਲਾਕੇ ਗੱਲਾਂ ਕਰਦਾ ਰਿਹਾ। ਅੰਤ ਉਸਨੇ ਹੱਦੋਂ ਬਾਹਰ

ਫਿਕਰਮੰਦ ਹੁੰਦਿਆਂ ਕਿਹਾ—"..ਕੀ ਐ ਤੇਰਾ ਪੁਲਿਸ ਮੁਕਬਲਾ ਬਣਾ ਕੇ ਤੈਨੂੰ ਕਿਸੇ ਨਹਿਰ ਵਿਚ ਈ ਨਾਂ ਰੋੜ੍ਹ ਦੇਣ। ਇਸ ਰਾਜ ਵਿਚ ਸਭ ਕੁਝ ਸੱਚ ਐ"।

"ਜੋ ਹੋਣੈਂ ਉਹ ਹੋ ਕੇ ਰਹੇਗਾ ਹੌਲਦਾਰਾ ...।" ਮੇਜਰ ਦੇ ਚਿਹਰੇ ਉਤਲੀ ਗੰਭੀਰਤਾ ਵਿਚੋਂ ਫਿਕਰ ਦੇ ਚਿੰਨ੍ਹ ਝਾਕੇ ਅਤੇ ਉਹ ਮਨ ਵਿਚ ਪੈਦਾ ਹੋਏ ਫਿਕਰ ਨੂੰ ਕੁਚਲਣ ਲਗਾ।

"ਹੋਣੋਂ ਰੋਕਿਆ ਜਾ ਸਕਦੈ ! ਜੇ ਤੂੰ ਸਿਆਣਾ ਬਣੇਂ ? ਦੰਦਲ ਹੌਲਦਾਰ ਦੇ ਮਨ ਵਿਚ ਪੈਦਾ ਹੋਈ ਸਫਲਤਾ ਦੀ ਆਸ ਉਸਦੀਆ ਮੋਟੀਆਂ ਅੱਖਾਂ ਵਿਚ ਲਿਸ਼ਕੀ। ਉਸਦੀ ਕਰੜ-ਬਰੜ੍ਹੀ ਦਾੜ੍ਹੀ ਕੰਬਣ ਲੱਗੀ। ਆਪਣੀ ਮਾਨਸਿਕ ਹਾਲਤ ਨੂੰ ਕਾਬੂ ਕਰਦਾ ਉਹ ਬੋਲਣ ਲੱਗਿਆ-"... ਮੈਨੂੰ ਉਮੀਦ ਐ, ਤੂੰ ਜਰੂਰ ਸਿਆਣਾ ਬਣੇਂਗਾ।" ਸਿਆਣਪ ਦਾ ਮਤਲਬ ਐ ਬਈ ਮੈਂ ਨਵਦੀਪ ਫੜਾ ਦੇਵਾਂ ..? ਇਹ ਗਦਾਰੀ ਨਹੀਂ ਹੋਵੇਗੀ ਤਾਂ ਹੋਰ ਕੀ ਐ ? ਮਹਿਲਾਂ ਨੂੰ ਲੱਗੀ ਅੱਗ ਤੇ ਪਾਣੀ ਪਾਉਣਾ ਨਹੀਂ ਤਾਂ ਹੋਰ ਕੀ ਐ ? ਸ਼ਹੀਦ ਸਾਥੀਆਂ ਦਾ ਖੂਨ ਪਾਣੀ ਬਣ ਕੇ ਮਹਿਲਾ ਨੂੰ ਲੱਗੀ ਅੱਗ ਉੱਤੇ ਪਵੇਗਾ ? ਨਹੀਂ ! ਇਉਂ ਨਹੀ. ਹੋ ਸਕਦਾ ..।' ਮਨ ਨਾਲ ਸਮਝੌਤਾ ਕਰਕੇ ਮੇਜਰ ਆਪਣਾ ਦਿਮਾਗੀ ਸਮਤੋਲ ਠੀਕ ਕਰਦਾ ਦੰਦਲ ਹੌਲਦਾਰ ਤੋਂ ਜਵਾਬ ਮੰਗਣ ਲੱਗਿਆ "ਸਿਆਣਪ ਤੋਂ ਤੇਰਾ ਕੀ ਮਤਲਬ ਐ ।" ਦੰਦਲ ਹੌਲਦਾਰ ਨੂੰ ਉਸ ਦਾ ਬਦਲਿਆ ਰੁੱਖ ਮਹਿਸੂਸ ਹੋਗਿਆ ਅਤੇ ਉਹ ਖਿਡਾਰੀਆਂ ਵਾਂਗ ਪੈਂਤੜਾ ਲੈਂਦਾ ਬੋਲਿਆ "ਸਿਆਣਪ ਤੋਂ ਮੇਰਾ ਮਤਲਬ ਐਂ ! ਤੂੰ ਜਿਮੀਦਾਰਾਂ ਦੇ ਮੁੰਡੇ ਨਵਦੀਪ ਦੀ ਖਾਤਰ ਜਿੰਦਗੀ ਤੋਂ ਹੱਥ ਨਾ ਧੋਵੇਂ। ਆਂਪਣੇ ਦੁਖੀ ਪ੍ਰੀਵਾਰ ਦਾ ਸਾਹਰਾ ਬਣਿਆਂ ਰਹੇ ।' ਥੋੜਾ ਰੁਕਦਿਆਂ ਹੌਲਦਾਰ ਨੇ ਫੇਰ ਕਿਹਾ "ਸਿਆਣਪ ਤੋਂ ਮੇਰਾ ਇਹੋ ਮਤਲਬ ਐਂ'।

"ਵੇਖ ਹੌਲਦਾਰਾ ।' ਮੇਜਰ ਉਸਦੀਆਂ ਅੱਖਾਂ ਵਿਚ ਦ੍ਰਿੜਤਾ ਨਾਲ ਤੱਕਣ ਲੱਗਿਆ "ਸੌ ਹੱਥ ਰੱਸਾ ਸ਼ਿਰੋ ਤੇ ਗੰਢ। ਜੇ ਮੰਨਣੈਂ ਤਾਂ ਮੰਨ ਨਹੀਂ ਤਾਂ ਤੇਰੀ ਮਰਜੀ। ਨਵਦੀਪ ਨੂੰ ਮੈਂ ਓਕਾ ਨਹੀਂ ਜਾਣਦਾ।'

'ਮੇਰੇ ਮੰਨਣ ਨਾਂ ਮੰਨਣ ਨਾਲ ਕੁਝ ਵੀ ਫਰਕ ਨਹੀਂ ਪੈਂਦਾ.....।' ਦੰਦਲ ਉਸਦਾ ਪਿੱਛਾ ਨਹੀਂ ਛੱਡਦਾ ਸੀ '...ਪਿਛੋਂ ਆਈ ਤੇਰੀ ਫਾਈਲ

ਦਸਦੀ ਐ। ਨਵਦੀਪ ਤਨੂੰ ਮਿਲਦਾ ਰਿਹੈ। ਤੂੰ ਜੋ ਕੁਝ ਵੀ ਕਰਦਾ ਰਿਹੈ, ਉਸ਼ਦੇ ਅਤੇ ਜਸਪਾਲ ਹੋਰਾਂ ਦੇ ਧੜੇ ਚੜ੍ਹ ਕੇ ਕਰਦਾ ਰਿਹੈ।'

"ਫੇਰ ਪਾਣੀ .ਚ ਮਾਧਣੀ ਕਾਹਨੂੰ ਪਾਈ ਐ ? ਫਾਈਲ ਤੇ ਯਕੀਨ ਰੱਖੋ।"

"ਪਾਣੀ 'ਚ ਮਧਾਣੀ ਤੇਰੇ ਭਲੇ ਵਾਸਤੇ ਪਾਈਐ। ਪਰ ਤੂੰ ਕਿਸੇ ਰਾਹ ਤੇ ਨਹੀਂ ਆਉਂਦਾ।"

"ਰਾਹ ਤੇ ਤਾਂ ਆਵਾਂ ਜੇ ਕੋਈ ਰਾਹ ਹਵੇ।" ਮੇਜਰ ਅਤੇ ਦੰਦਲ ਹੌਲਦਾਰ ਵਿਚਕਾਰ ਹੋਰ ਕਿੰਨਾਂ ਸਮਾਂ ਇਹੋ ਜਿਹੀ ਗਲਬਾਤ ਹੁੰਦੀ ਰਹੀ।

ਰੌਸ਼ਨਦਾਨਾਂ ਵਿਚੋ ਦੀ ਗੁਜਰ ਕੇ ਆਉਂਦੀਆਂ ਤ੍ਰਿਕਾਲ:ਦੀਆਂ ਮਹਿੰਦੀ ਰੰਗੀਆਂ ਕਿਰਣਾਂ, ਦੰਦਲ ਦੇ ਮੋਢੇ ਉਤਲੇ ਪਿੱਤਲ ਦੇ ਸਟਾਰ ਉਤੇ ਪੰਦੀਆ ਰਹੀਆਂ। ਪਰ ਮੇਜਰ ਨੇ ਆਪਣਾ ਲਹੂ ਪਾਣੀ ਨਾ ਬਣਨ ਦਿਤਾ। ਹਾਰੇ ਜੁਆਰੀਏ ਵਰਗਾ ਮੂੰਹ ਬਣਾਉਂਦਾ ਦੰਦਲ ਦਫਤਰ ਵਲ ਚਵਾਂ ਗਿਆ।

ਉਹ ਕੰਧ ਨਾਲ ਢੋਅ ਲਾਕੇ ਨਿਸਾਲੀਆਂ ਲੱਤਾਂ ਨੂੰ ਘੁੱਟਦਾ ਸੋਟੀ ਪੈ ਗਿਆ। ਉਸਦੇ ਮਨ ਵਿਚ ਇਨਟੈਰੋਗੇਸ਼ਨ ਸੈਂਟਰ ਦੇ ਜੁਲਮ ਤਸੀਹਿਆ ਬਾਰੇ ਅੰਦਾਜ ਉਤਪੰਨ ਹੋਣ ਲਗੇ। ਉਹ ਮਨ ਨੂੰ ਕਹਿਣ ਲੱਗਿਆ 'ਹੌਲ-ਦਾਰ! ਝੂਠ ਨਹੀਂ ਮਾਰਦਾ। ਸੱਚੀਓਂ, ਉਥੇ ਕਾਮਰੇਡ ਨੂੰ ਤਰ੍ਹਾਂ ੨ ਦੇ ਜੁਲਮਾਂ ਨਾਲ ਅੱਧ ਮੋਇਆ ਕੀਤਾ ਜਾਂਦਾ। ਬਲਦੇਵ ਵੇਖ ਖਾਂ! ਦਸਦਾ ਹੁੰਦਾ ਸੀ ਉਥੋਂ ਦੇ ਤੱਸ਼ਦਦ ਬਾਰੇ। ਅਖੇ! ਬੰਦੇ ਨੂੰ ਪੁਠਾ ਲਟਕਾ ਕੇ ਹੇਠਾਂ ਸਟੋਵ ਬਾਲਿਆ ਜਾਂਦੈ। ਪੱਟ ਚੀਰ ਕੇ ਜਖਮਾਂ ਵਿਚ ਲੂਣ ਪਾਉਂਦੇ ਨੇ..।" ਇਨਟੇਰੋਗੇਸ਼ਨ ਸੈਂਟਰ ਅੰਮ੍ਰਿਤਸਰ ਬਾਰੇ ਸੋਚਦਾ ਉਹ ਕਿੰਨਾਂ ਕੁਝ ਸੋਚ ਗਿਆ। "ਜੇ ਭਲਾਂ ਮੇਰਾ ਪੁਲਸ ਮੁਕਾਬਲਾ ਬਣਾ ਦਿਤਾ ਤਾਂ ਮੇਰਾ ਇਕੋ ਇਕ ਪੁੱਤਰ ਬੂਟਾ ਕਿਧਰ ਜਾਵੇਗਾ? ਸੀਤੋ ਕੀ ਕਰੇਗੀ?" ਪਤਾ ਨਹੀਂ ਉਹ ਇਹੋ ਜਿਹੀਆਂ ਸੋਚਾਂ ਦੀ ਦਲਦਲ ਵਿਚ ਹੋਰ ਕਿੰਨਾਂ ਡੂੰਘਾ ਧਸ ਜਾਂਦਾਂ ਜੇ ਉਸਦੀਆਂ ਨਜ਼ਰਾਂ ਸਾਹਮਣੇ ਨਵਦੀਪ ਦਾ ਆਕਾਰ ਨਾ ਆਉਂਦਾਂ ਲਹੂ ਦੇ ਛੱਪੜ ਵਿਚ ਲੱਥ-ਪੱਥ ਹੋਏ ਬੋਘੇ, ਬੰਤ, ਸੰਤ ਅਤੇ ਹੋਰ ਸ਼ਹੀਦਾਂ ਦੇ ਜਿਸਮ ਨਾਂ ਉਭਰਦੇ। ਨਵਦੀਪ ਦਾ ਆਕਾਰ ਤਾਂ ਉਸਨੂੰ ਇਉਂ ਲਗ

ਰਿਹਾ ਸੀ ਜਿਵੇਂ ਆਪਣੀਆਂ ਅੱਖਾਂ ਦੀ ਨਜ਼ਰ ਉਸਦੀਆਂ ਅੱਖਾਂ ਦੀ ਨਜ਼ਰ ਨਾਲ ਮਿਲਾਉਂਦਾ ਕਹਿ ਰਿਹਾ ਹੋਵੇ ''ਸਾਥੀਆ ! ਹੁਣ ਭਲਾਂ ਬੂਟਾ ਪਾਲੀ-ਸੀਰੀ ਬਣਨ ਵਲ ਨਹੀਂ ਜਾ ਰਿਹਾ ? ਚਿਟਕਪੜੀਏ ਵਰਗੇ ਜਗੀਰਦਾਰਾਂ, ਸੂਦਖੋਰਾਂ ਦੀ ਕਰਜੇ ਦੀ ਪੰਡ ਚੁਕਣ ਲਈ ਬੂਟਾ ਆਪਣੀ ਧੌਣ ਮਜਬੂਤ ਨਹੀਂ ਕਰ ਰਿਹਾ ? ਇਹ ਪੰਡ ਕਦੇ ਤੇਰੇ ਦਾਦੇ ਸਿਰ ਸੀ ਹੁੰਦੀ ? ਕੀ ਹੋ ਗਿਆ ਜੇ ਤੇਰੀ ਪਤਨੀ ਸੀਤੋ ਦੀ ਬਾਂਹ ਹੁਣ ਪੁਲੀਸ ਵਾਲਿਆਂ ਨੇ ਤੇਰੇ ਪਿਛੋਂ ਤੋੜ ਦਿਤੀ ? ਕਿਉਂ ਕਿ ਉਹ ਤੇਰੇ ਬਾਰ ਉਨ੍ਹਾਂ ਨੂੰ ਥਹੁ ਪਤਾ ਨਹੀਂ ਸੀ ਦਿੰਦੀ । ਤੂੰ ਤਾ ਫੇਰ ਵੀ ਸੀਤੋ ਦੇ ਸਿਰ ਉਤੋਂ ਚਿਟਕਪੜੀਏ ਵਰਗਿਆਂ ਦੇ ਗੋਹੇ ਕੂੜੇ ਦਾ ਟੋਕਰਾ ਲਹਾਉਣ ਲਈ ਸ਼ੁਰੂ ਹੋਈ ਲੜਾਈ ਵਿਚ ਹਿੱਸਾ ਪਾ ਰਿਹਾ ਏਂ । ਪਰ ਉਸ ਮੀਂਹ ਵਾਲੇ ਦਿਨ ਤਿਲ੍ਹਕੀ ਸੀਤੋ ਦੀ ਬਾਂਹ ਨਹੀਂ ਸੀ ਟੁੱਟੀ ? ਜਿਸ ਦਿਨ ਉਹ ਲੱਖੇ ਕਾ ਗੋਹਾ ਕੂੜਾ ਕਰ ਰਹੀ ਸੀ । ਤੂੰ ਉਹ ਦਿਨ ਭੁੱਲ ਗਿਆ ? ਜਿਸ ਦਿਨ ਤੇਰੀ ਭੈਣ ਮੁਖਤਿਆਰੋ ਲੰਬੜਾਂ ਦੇ ਕਮਾਦ ਵਿਚੋਂ ਅੱਥਰੂ ਪੂੰਝਦੀ ਬਾਹਰ ਆਈ ਸੀ। ਤੈਨੂੰ ਹੁਣ ਚਿਟਕਪੜੀਏ ਦੇ ਗੁੰਡਿਆਂ ਦੀਆਂ ਮੁੱਛਾਂ ਬੁਤੀਆਂ ਲਗਣੋਂ ਹਟ ਗਈਆਂ ? ਚਿਟਕਪੜੀਏ ਦੇ ਲਹੂ ਨਾਲ ਲਿਬੜੇ ਜਬਾੜੇ ਭੁਲ ਗਏ । ਹੁਣ ਤੂੰ ਮੇਤੋਂ ਉਸ ਗੀਤ ਦੀਆਂ ਲਾਈਨਾਂ ਨਹੀਂ ਸੁਣੇਗਾ ? ਜਿਨ੍ਹਾਂ ਨੂੰ ਕਦੇ ਸ਼ੌਕ ਨਾਲ ਸੁਣਦਾ ਹੁੰਦਾ ਸੀ ।' ਕਿੰਨ੍ਹਾਂ ਚਿਰ ਹੋਰ ਮੇਜਰ ਨੂੰ ਸਾਕਾਰ ਹੋਏ ਅਕਾਰ ਦੇ ਫਰਕਦੇ ਬੁੱਲ੍ਹ ਮਹਿਸੂਸ ਹੁੰਦੇ ਰਹੇ । ਫੇਰ ਮੇਜਰ ਦਾ ਮਨ ਕੁਰਲਾ ਉਠਿਆ '' ਨਹੀਂ ਨਹੀਂ ਸਾਥੀਆ ! ਇਸ ਜਿੰਦਗੀ ਨੂੰ ਹਿੱਕ ਨਾਲ ਲਾ ਕੇ ਨਹੀਂ ਰੱਖਾਂਗਾ । ਆਪਣਾ ਖੂਨ ਪਾਣੀ ਨਹੀਂ ਬਣਨ ਦਿਆਂਗਾਂ ਇਸ ਨੂੰ ਉਸ ਅੱਗ ਉਤੇ ਆਖਰੀ ਦਮ ਤੱਕ ਡੋਲ੍ਹਦਾ ਰਹਾਂਗਾ, ਜਿਹੜੀ ਅੱਗ ਸ਼ਹੀਦ ਸਾਥੀਆਂ ਦਾ ਖੂਨ ਮਹਿਲਾਂ ਨੂੰ ਲਾ ਗਿਆ ਹੈ । ਜੋ ਮਿਹਨਤਕਸ਼ ਕੋਲੋਂ ਜਿਉਣ ਦਾ ਹੱਕ ਖੋਹ ਰਹੇ ਨੇ । ਕਦੇ ਵੀ ਆਪਣਾ ਖੂਨ ਪਾਣੀ ਨਹੀਂ ਬਣਨ ਦਿਆਂਗਾ ।'' ਪਤਾ ਨਹੀਂ ਹਾਲੇ ਹੋਰ ਕਿੰਨਾਂ ਚਿਰ ਉਸਦਾ ਮਨ ਨਵਦੀਤ ਦੇ ਅਕਾਰ ਨੂੰ ਵਿਸਵਾਸ਼ ਦਿਵਾਉਂਦਾ ਰਹਿੰਦਾ ਜੋ ਉਸ ਦੇ ਕੰਨੀ ਪੈੜ ਚਾਲ ਨਾਂ ਪੈਂਦੀ ।

''ਓਏ ਮੇਜਰਾ ! ਕਪੜੇ ਪਾ ਤੈਨੂੰ ਸਾਹਬ ਨੇ ਦਫਤਰ ਬੁਲਾਇਐ ।'' ਕਮਰੇ ਦੇ ਬੂਹੇ ਵਿਚ ਖੜੇ ਗੁਰਦੇਵ ਸਿਪਾਹੀ ਨੇ ਆਪਣੀਆਂ ਨੂੰਹ ਵਰਗੀਆਂ

ਮੁੱਛਾਂ ਨੂੰ ਮਰੋੜਾ ਦਿਤਾ।

''ਦਫਤਰ ਬਲਾਇਐ ? ਕਹਿੰਦਾ ਉਹ ਥਾਂ ਥਾਂ ਤੋਂ ਚਸਕਦੇ ਸਰੀਰ ਨੂੰ ਸਾਂਭ ਕੇ ਕਪੜੇ ਪਾਉਣ ਲਗਿਆ।

''ਆਹੋ ! ਤੇਰੇ ਪਿੰਡ ਦਾ ਸਰਪੰਚ ਆਇਐ ।'' ਰੁਕ ਕੇ ਗੁਰਦੇਵ ਫੇਰ ਬੋਲਿਆ '' ਮੈਨੂੰ ਲਗਦੀਐ ਉਹ ਤੇਰਾ ਖਹਿੜਾ ਛੁਡਾਦੂ, ਪਤੰਦਰਾ ਪੈਰ ਫੜ ਲਈਂ ਉਹਦੇ। ਕਿਤੇ ਐਵੇਂ ਆਪਣੀ ਮੜਕ 'ਚ ਨਾਂ ਰਹਿਜੀਂ ਐਥੇ ਕੋਈ ਨਹੀਂ ਪੁਛਦਾ। ਅੰਨ੍ਹੀ ਨੂੰ ਬੋਲ਼ਾ ਧੂੰਹਦੈ।''

''ਸਰਪੰਚ ਆਇਐ ! ਮੈਨੂੰ ਛਡਾਉਣ ਵਾਸਤੇ ?'' ਗੁਰਦੇਵ ਨਾਲ ਲੰਗ ਮਾਰਕੇ ਤੁਰੇ ਜਾਂਦੇ ਮੇਜਰ ਨੂੰ ਵਿਸਵਾਸ਼ ਨਹੀਂ ਆ ਰਿਹਾ ਸੀ ਕਿ ਸਰਪੰਚ ਉਸਨੂੰ ਛਡਾਉਣ ਲਈ ਆਇਆ ਹੋਵੇਗਾ। ਵਿਸਵਾਸ਼ ਆਵੇ ਵੀ ਕਿਵੇਂ ਉਹ ਤਾਂ ਮੇਜਰ ਤੇ ਬਚਨੇ ਨੂੰ ਪਿੰਡ ਵਿਚ ਪੈਦਾ ਹੋਏ ਅੱਕ ਸਮਝਦਾ ਹੁੰਦਾ ਸੀ।

ਦਫਤਰ ਦ ਬੂਹੇ ਵਿਚ ਪਹੁੰਚੇ ਮੇਜਰ ਨੇ ਮੱਢੂ ਇਨਸਪੈਕਟਰ ਦੀ ਬਰਾਬਰ ਵਾਲੀ ਕੁਰਸੀ ਤੇ ਬਠੇ ਨੀਲੀ ਪੱਗ ਤੇ ਕਰੜ ਬਰੜ ਭਾਰੇ ਦਾੜ੍ਹੀ ਵਾਲੇ ਲੱਖੇ ਸਰਪੰਚ ਵੱਲ ਤੱਕਿਆ।

'' ਆ ਗਿਆ ਸੋਹਾਰਿਆ ।'' ਸਰਪੰਚ ਆਪਣੀ ਮੋਟੀ ਚੀਚੀ ਵਾਲੀ ਸੋਨੇ ਦੀ ਛਾਪ ਦਾ ਲਾਲ ਨਗੁ ਕਮਰੇ ਅੰਦਰਲੀ ਟਿਊਬ ਦੀ ਰੌਸ਼ਨੀ ਵਿਚ ਮੁਛਹਰਿਆਂ ਨੂੰ ਮਰੋੜਨ ਸਮੇਂ ਲਿਸ਼ਕਾਉਂਦਾ ਹੋਇਆ ਬੋਲਿਆ 'ਕੀ ਖੱਟਿਆ! ਨਕਸਲਬਾੜੀਆਂ ਦੇ ਧੜੇ ਚੜਕੇ ? ਉਨ੍ਹਾਂਦਾ ਕੀ ਗਿਆ ? ਦਸੋਂ ਟਾ ਤੂੰ ਤੇ ਤੇਰਾ ਟੀਰ-ਟੱਬਰ ਕੱਟ ਰਹੇ ਓ। ਲਾਗੀ ਹਣ ਕਰਕੇ ਮੈਨੂੰ ਤਾਂ ਤੇਰੇ ਉਤੇ ਫੇਰ ਵੀ ਹੈ-ਭੈ ਆਈ। ਤਾਂ ਹੀ ਥਾਂਣੇ ਤੋਂ ਸਿੱਧਾ ਏਥੇ ਆਇਆਂ।''

''ਸਰਪੰਚਾਂ ! ਤੂੰ ਕਹਿਣਾ ਕੀ ਚਾਹੁੰਨੈ ? ਸਰੀਰ ਦੀ ਤਕਲੀਫ ਮਹਿਸੂਸ ਕਰਦਾ ਮੇਜਰ ਬੋਲਿਆ ''ਮੈਥੋਂ ਬਹੁਤਾ ਚਿਰ ਖੜ੍ਹਾ ਨਹੀਂ ਜਾਂਦਾ।''

''ਕੁਰਸੀ ਦੇ ਦਿੰਦੇ ਹਾਂ ਜੇ ਖੜਾ ਨਹੀਂ ਜਾਂਦਾ ਤਾਂ ?'' ਕੁਰਸੀ ਤੋਂ ਬਾਹਰ ਢਲਕਦੀ ਗੋਗੜ ਵਾਲੇ ਮੱਢੂ ਇਨਸਪੈਖਟਰ ਨੇ ਆਪਣੀਆਂ ਤੇੜਾਂ ਵਰਗੀਆਂ ਅੱਖਾਂ ਨਾਲ, ਕੰਧ ਨੂੰ ਹੱਥ ਪਾਂ ਕੇ ਖੜੇ ਮੇਜਰ ਨੂੰ ਵਿਅੰਗ ਕਸਿਆ

'ਓ ਏ ਪਾਗਲਾਂ ! ਇਉਂ ਨਹੀਂ ਬੋਲੀਦਾ ਹੂੰਦਾ।

ਵੱਡੇ ਅਫਸਰਾਂ ਦੇ ਸਾਹਮਣੇ।" ਸਰਪੰਚ ਉਸਦੀ ਦਲੇਰੀ ਤੇ ਅੰਦਰੇ-ਅੰਦਰ ਖਿਝਿਆ ਅਤੇ ਸਮੇਂ ਦਾ ਖਿਆਲ ਕਰਦਾ ਬੋਲਣ ਲੱਗਿਆ -" ਵੇਖ ਓਏ ਮੇਜਰਾ! ਕਲ੍ਹ ਤੜਕੇ ਤੇਰੇ ਵਿਹੜੇ ਵਾਲੇ ਆਏ ਸੀ ਕੱਠੇ ਹੋ ਕੇ। ਉਨ੍ਹਾਂ ਨੇਂ ਤੈਨੂੰ ਛਡਵਾਉਣ ਲਈ ਮੈਨੂੰ ਭੇਜਿਐ। ਮੈਨੂੰ ਆਪਣੇ ਲਾਗੀ ਤੇ ਤਰਸ ਆ ਗਿਆ। ਮੈਂ ਤੇ ਪੰਚਾਇਤ ਦੇ ਹੋਰ ਚਾਰ ਬੰਦਿਆਂ ਨੂੰ ਥਾਣੇਦਾਰ ਸਾਹਬ ਨੇ ਤੇਰੇ ਛੁਟਕਾਰੇ ਦੀ ਇਕੋ ਘੁੰਡੀ ਦੱਸੀ ਐ...... ।" ਥੋੜਾ ਜਿਹਾ ਰੁਕ ਕੇ ਫੇਰ ਬੋਲਿਆ -" ਤੂੰ ਚੁੱਪ ਕਰਕੇ ਨਵਦੀਪ ਨਾਂ ਦੇ ਨਕਸਲਬਾੜੀਏ ਦਾ ਸਰਦਾਰ ਹੋਰਾਂ ਨੂੰ ਥਹੁ-ਪਤਾ ਦੱਸ ਦੇਹ—......।" ਸਰਪੰਚ ਬੋਲਦਾ ਰਿਹਾ। ਉਸ ਦੀਆਂ ਗੱਲਾਂ ਮੇਜਰ ਦੀ ਅਣਖ ਹਲੂਣਦੀਆਂ ਰਹੀਆਂ। ਉਸਦੀ ਗੱਲ ਸੁਣਕੇ ਮੇਜਰ ਦਾ ਮਨ ਕੀਤਾ ਕਿ ਉਹ ਉਸਦੀ ਦਾੜ੍ਹੀ ਦਾ ਰੁੱਗ ਭਰਕੇ ਦਫਤਰ ਦੀ ਕੰਧ ਨਾਲ ਲਟਕ ਰਹੀ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਦੀ ਤਸਵੀਰ ਉੱਤੇ ਖਿਲਾਰ ਦੇਵੇ। ਪਰ ਆਪਣੀ ਇਸ ਤਮੰਨਾ ਨੂੰ ਮਨ ਅੰਦਰ ਸਮਾ ਕੇ ਬੋਲਿਆ -" ਸਰਪੰਚਾ! ਬਹੁਤੀਆਂ ਗੱਲਾਂ ਕਰਨ ਦਾ ਤੰਤ ਨਹੀਂ। ਸਿੱਧੀ ਗੱਲ ਐ, ਮੈਂ ਕਿਸੇ ਨਕਸੁਲਬਾੜੀਏ ਨੂੰ ਨਹੀਂ ਜਾਣਦਾ।"

-" ਰਹਿਣ ਦਿਓ ਸਰਪੰਚ ਸਾਹਿਬ! ਇਸ ਕੁੱਤੇ ਨਾਲ ਮਗਜ ਮਾਰਨ ਨੂੰ।" ਮੱਢੂ ਇਨਸਪੈਕਟਰ ਕੁਰਸੀ ਤੋਂ ਬੁੜ੍ਹਕਣ ਲੱਗਿਆ -" ਅਸੀਂ ਕੱਢਾਂਗੇ ਇਹਦੇ ਹੱਡਾਂ 'ਚੋਂ ਨਕਸਲਬਾੜੀਆ ਨੂੰ ।"

ਸਰਪੰਚ 15-20 ਮਿੰਟ ਮੇਜ਼ਰ ਨਾਲ ਹੋਰ ਭਕਾਈ ਕਰਦਾ ਰਿਹਾ। ਅਸਫ-ਲਤਾ ਦੀ ਹਾਲਤ ਵਿੱਚ ਉਹ ਸੀ.ਆਈ.ਏ ਦਾ ਗੇਟ ਲੰਘ ਗਿਆ।

-" ਪਾਉ ਮੂਹਧਾ ਇਸ ਭੈਣ ਦੇ......ਨੂੰ ਵਿਹੜੇ 'ਚ ਲਿਜਾ ਕੇ।...ਕੱਢੀਏ ਇਹਦੀ ਮਾਂ ਦਾ ...ਨਕਸਲਬਾੜੀਆ।" ਸਿਪਾਹੀ, ਮੱਢੂ ਦੀ ਕੜਕਵੀਂ ਆਵਾਜ਼ ਸੁਣਕੇ ਮੇਜਰ ਨੂੰ ਵਿਹੜੇ ਵਲ ਲੈ ਤੁਰੇ। ਬਿਜਲੀ ਦੇ ਚਾਨਣ ਨਾਲ ਭਰੇ ਵਿਹੜੇ ਵਿਚਕਾਰ ਮੇਜਰ ਦੀਆਂ ਲੱਤਾਂ ਬਾਹਾਂ ਮਰੋੜਦਿਆਂ ਉਸਨੂੰ ਮੂਹਧਾ ਪਾਇਆ। ਦੰਦਲ ਹੌਲਦਾਰ ਉਸ ਦੀਆਂ ਮੁਸ਼ਕਾ ਦਿਤੀਆਂ ਬਾਹਾਂ ਨੂੰ ਪਿਛੇ ਨੂੰ ਮਰੋੜ ਕੇ ਫੜਦਾ ਉਸਦੇ ਮੌਰਿਆਂ ਉੱਤੇ ਬੈਠ ਕੇ ਧੌਣ ਉੱਤੇ ਦੋਵੇਂ ਗੋਡੇ ਧਰਨ ਲੱਗਿਆ। ਗੁਰਦੇਵ ਤੇ ਅਮਲੀ ਸਿਪਾਹੀ ਉਸਦੀ ਢੂਹੀ ਉੱਤੇ ਬੈਠ ਗਿਆ! ਜੀਤ ਤੇ ਗੁਰਬਖਸ਼ ਸਿਪਾ-ਹੀ ਪੱਟਾਂ ਉੱਤੇ ਬੈਠਕੇ ਉਸਦੀਆਂ ਲੱਤਾਂ ਪਿੰਜਣੀਆਂ ਕੋਲੋਂ ਘੁੱਟਕੇ ਫੜਦੇ ਉੱਪਰ ਨੂੰ ਕਰਨ ਲੱਗੇ। ਸ਼ਰਾਬ ਨਾਲ ਰੱਜਿਆ ਮੱਢੂ ਇਨਸਪੈਕਟਰ ਗੰਦ ਉਗਲੱਛਦਾ, ਮੇਜਰ ਦੀਆਂ ਅਸਮਾਨ ਵੱਲ ਝਾਕਦੀਆਂ ਪਾਤਲੀਆਂ ਨੂੰ ਡਾਂਗਾ ਨਾਲ ਕੁੱਟਣ ਲੱਗਿਆ।

ਤਾਂ ਪਿਆ ਮੇਜਰ ਬਿਲਕਦਾ ਰਿਹਾ। ਉਸਦੀਆਂ ਚੀਕਾਂ ਗੇਟ ਤੇ ਪਹਿਰਾ ਦੇ ਰਹੇ ਗੁਰਮੀਤ ਦੇ ਕੰਨੀਂ ਪੈਂਦੀਆਂ ਰਹੀਆਂ। ਉਸ ਦੇ ਮਨ ਤੇ ਹਥੌੜੇ ਵਾਂਗ ਵਜ-ਦੀਆਂ ਚੀਕਾਂ ਉਸਨੂੰ ਹਾਲੋਂ-ਬੇ-ਹਾਲ ਕਰਨ ਲੱਗੀਆਂ। ਪਰ ਚੀਕਾਂ ਸੁਣਨੀਆਂ ਬੰਦ ਨਾ ਹੋਈਆਂ। ਇਨ੍ਹਾਂ ਚੀਕਾਂ ਤੋਂ ਖਹਿੜਾ ਛੁਡਾਉਣ ਲਈ ਗੁਰਮੀਤ ਦਾ ਮਨ ਕਰਦਾ ਕਿ ਉਹ ਸੰਗੀਨ ਵਾਲੀ ਰਾਈਫਲ ਪਰ੍ਹਾਂ ਵਗਾਹ ਮਾਰੇ। ਪਹਿਨੀ ਖਾਕੀ ਵਰਦੀ ਪਾੜ ਦੇਵੇ ਤੇ ਸਿਰ-ਮੂਹ ਆਪਣੇ ਪਿੰਡ ਵਲ ਭੱਜ ਜਾਵੇ ਪਰ ਜਦੋਂ ਉਸਨੂੰ ਆਪਣੀ ਘਰੇਲੂ ਆਰਥਿਕ ਹਾਲਤ ਦਾ ਅਹਿਸਾਸ ਹੁੰਦਾ ਤਾਂ ਉਸਦੀ ਸੋਚ ਉਡਾਰੀ ਦੇ ਖੰਭ ਫਟਕਣੋ ਰੁਕ ਜਾਂਦੇ। ਗੇਟ ਵਲ ਆਉਂਦੇ ਮੱਢੂ ਨੂੰ ਤਕਦਿਆਂ ਗੁਰਮੀਤ ਨੇ ਫੁਰਤੀ ਨਾਲ ਕੰਨਾਂ ਵਿੱਚੋਂ ਗਲਾ ਕੱਢ ਕੇ ਰਾਇਫਲ ਸੰਭਾਲੀ ਤੇ ਸਾਵਧਾਨ ਹੋਕੇ ਖੜੋਤਾ। ਹੁਣ ਉਸ ਦੇ ਕੰਨਾਂ ਵੱਚ ਮੇਜਰ ਦਿਆਂ ਚੀਕਾਂ ਨਹੀਂ ਪੈਂਦੀਆਂ ਸਨ। ਦੰਦ ਕਿਰਚਦਾ ਮੱਢੂ ਗੇਟ ਲੰਘ ਗਿਆ। ਜਦੋਂ ਉਹ ਆਪਣੇ ਕੁਆਟਰ ਨੂੰ ਜਾਂਦੀ ਬੀਹੀ ਮੁੜਿਆ ਤਾਂ ਫੇਰ ਕਿਤੇ ਜਾ ਕੇ ਗੁਰਮੀਤ ਨੇ ਸੁੱਖ ਦਾ ਸਾਹ ਲਿਆ।

-"ਵਿਚਾਰੇ ਦਾ ਪਤਾ ਲਈਏ...........ਅੱਜ ਤਾਂ ਧੀ ਜ੍ਹਾਵੇ ਬੁਚੜ ਨੇ ਅਗਲੀਆਂ ਪਿਛਲੀਆਂ ਕਸਰਾਂ ਕੱਢ ਲਈਆਂ।" ਇਹ ਸੋਚਦਾ ਗੁਰਮੀਤ ਵਿਹੜੇ ਵਲ ਤੁਰਿਆ। ਅੱਗੇ ਮੇਜਰ ਬੇਹੋਸ਼ ਪਿਆ ਸੀ। ਉਸਦੇ ਕੋਲ ਕੋਈ ਨਹੀਂ ਸੀ। ਸਿਪਾਹੀ ਆਪੋ ਆਪਣੇ ਕੁਆਟਰਾਂ ਵਿੱਚ ਚਲੇ ਗਏ ਸਨ। ਦੰਦਲ ਹੌਲਦਾਰ ਦਫਤਰ ਵਿੱਚ ਬੈਠਾ ਕਾਗਜ਼ ਫਰੋਲੀ ਜਾਂਦਾ ਸੀ।

-"ਹੈਂ......ਹੈਂ..... ਲਹੂ।" ਰਾਈਫਲ ਧਰਤੀ ਤੇ ਰੱਖ ਕੇ ਮੇਜਰ ਕੋਲ ਬੈਠਦੇ ਗੁਰਮੀਤ ਦੀ ਨਜ਼ਰ ਉਸਦੀ ਸੱਜੀ ਬੱਖੀ ਅਤੇ ਪੈਰਾਂ ਦੀਆਂ ਪਾਤਲਿਆਂ 'ਚ ਡੁਲ੍ਹਦੇ ਲਹੂ ਉਤੇ ਪਈ।

-"ਪਾਣੀ ...ਪਾਣੀ ....।" ਬੇਮਲੂਮ ਸਿਰ ਫੇਰਦੇ ਮੇਜਰ ਦੀ ਮੱਧਮ ਆਵਾਜ਼ ਕੋਲ ਬੈਠੇ ਗੁਰਮੀਤ ਦੇ ਕੰਨੀਂ ਪਈ।

-"ਪਾਣੀ! ਮੈਂ ਲਿਆਉਂਦਾ ਹਾਂ। ਹੁਣੇ ਲੈ ਕੇ ਅਉਂਦਾ ਹਾਂ...।" ਘਬਰਾਇਆ ਗੁਰਮੀਤ ਆਪਣੇ ਕੁਆਟਰ 'ਚੋਂ ਪਾਣੀ ਲਿਆਉਣ ਲਈ ਕਾਹਲੇ 2 ਕਦਮ ਪੁੱਟਣ ਲੱਗਿਆ!

ਐਨੇ ਨੂੰ ਦੰਦਲ ਹੌਲਦਾਰ ਆਪਣੇ ਜ਼ੁਮੇਂ 'ਮੁਜਰਮ' ਨੂੰ ਸਾਂਭਣ ਲਈ ਲੱਗੀ ਡਿਊਟੀ ਨਿਭਾਉਣ ਵਾਸਤੇ ਮੇਜਰ ਕੋਲ ਆ ਬੈਠਾ। ਉਸਨੇ ਉਸਦੀ ਨਬਜ਼ ਟੱਰ ਫਿੜ ਲਈ। ਟਸ ਟਸ ਕਰਦੀ ਨਬਜ ਦੰਦਲ ਹੌਲਦਾਰ ਨੂੰ ਇਉ ਮਹਿਸੂਸ

ਜਵੇਂ ਉਸਦੀਆਂ ਉਂਗਲਾਂ ਦੇ ਪੋਟਿਆਂ ਨੂੰ ਪਰ੍ਹਾਂ ਧੱਕ ਰਹੀ ਹੋਵੇ।

"ਪਾਣੀ ਲਿਆਦਾ, ਪਿਆਉਣ ਲਈ...?" ਦੰਦਲ ਦੀ ਨਜ਼ਰ ਪਾਣੀ ਦਾ ਲਈ ਆਉਂਦੇ ਗੁਰਮੀਤ ਉਤੇ ਪਈ " ਤੈਨੂੰ ਇਸ ਨਾਲ ਬੜੀ ਹਮਦਰਦੀ।" ਦੰਦਲ ਦੇ ਦੰਦ ਹੱਸਣ ਲੱਗੇ।

"ਫੇਰ ਵੀ ਬੰਦੈ ਵਿਚਾਰਾ...।" ਗੁਰਮੀਤ ਬੋਲਿਆ "ਮਰਦੇ ਦੇ ਮੂੰਹ ਵਿਚ ਪਾਉਣਾ ਕੋਈ ਗੁਨਾਹ ਨਹੀਂ ਹੁੰਦਾ।

" ਲੈ ਬਈ ਭਗਤਾ ਪਾਣੀ ਪੀਲੈ। ਗੁਰਮੀਤ ਨੇ ਮੇਜਰ ਦਾ ਮੋਢਾ ਹਲੂਣਿਆ

"ਪਾਣੀ..." ਅੱਖ ਪੁੱਟ ਕੇ ਉਸਨੇ ਗੁਰਮੀਤ ਵੱਲ ਤਕਦਿਆਂ ਮੁਸਕ-ਣ ਦੀ ਕੋਸ਼ਿਸ਼ ਕੀਤੀ। ਪਰ ਉਸਦੇ ਮੁਸ਼ਕੀ ਚਿਹਰੇ ਉਤਲੀ ਬੇਅੰਤ ਪੀੜ ਦਾ ਹੋਈ ਮੁਸਕਰਾਹਟ ਆਪਣੇ ਰੰਗ ਵਿਚ ਡੋਬ ਲਈ।

" ਹਾਂ ! ਪਾਣੀ ਐ !! ਉਠ ਕੇ ਪੀ...।" ਗੁਰਮੀਤ ਨੇ ਫੇਰ ਉਸਦਾ ਹਿਲਾਇਆ।

" ਐਂ ਕਰ ਹੌਲਦਾਰਾ। ਐਧਰਲੇ ਮੋਢੇ ਹੇਠ ਹੱਥ ਦੇਹ...।" ਗੁਰਮੀਤ ਹੱਥ ਵਿਚ ਗਲਾਸ ਫੜੀ ਦੂਸਰਾ ਹੱਥ ਮੇਜਰ ਦੇ ਸੱਜੇ ਮੋਢੇ ਹੇਠ ਦਿੰਦਾ ਆ –"...ਮਰਦੇ ਦੇ ਮੂੰਹ ਵਿਚ ਪਾਣੀ ਪਾਉਣ ਦਾ ਬਹੁਤ ਪੁੰਨ ਹੁੰਦੈ।"

" ਤੇਰੇ ਵੱਸ ਦਾ ਰੋਗ ਨਹੀਂ ਗੁਰਮੀਤ। ਹਾਲੇ ਤੂੰ ਨਵਾਂ ਐਂ ਜਦੋਂ ਤੇਰੀ ਵਿਸ ਮੇਰੇ ਜਿੰਨੀ ਹੋ ਗਈ ਫੇਰ ਤੂੰ ਮਰਦੇ ਦੇ ਮੂੰਹ 'ਚ ਪਾਣੀ ਪਾਉਣਾ ਪੁੰਨ ਂ ਸਮਝੇਂਗਾ..." ਮੇਜਰ ਦੇ ਖੱਬੇ ਮੋਢੇ ਹੇਠ ਹੱਥ ਦਿੰਦਾ ਦੰਦਲ ਹੱਸਣ ਗਿਆ..."ਫੇਰ ਤਾਂ ਤੂੰ ਸਟਾਰਾਂ ਦੀ ਗਿਣਤੀ ਕਰਿਆ ਕਰੇਂਗਾ।"

ਉਨ੍ਹਾਂ ਦੋਵਾਂ ਨੇ ਉਸਨੂੰ ਉਠਾ ਕੇ ਬੈਠਾ ਕੀਤਾ। ਗੁਰਮੀਤ ਨੇ ਉਸਦੀ ਢੂਹੀ ਪਿੱਛੇ ਗੋਡਾ ਲਾ ਕੇ, ਪਾਣੀ ਵਾਲਾ ਗਲਾਸ ਉਸਦੇ ਮੂੰਹ ਨੂੰ ਲਾਇਆ। ਉਹ ਗੱਟ ਗੱਟ ਕਰਕੇ ਗਲਾਸ ਪਾਣੀ ਦਾ ਪੀ ਗਿਆ। ਫੇਰ ਉਨ੍ਹਾਂ ਨੇ ਪਹਿਲਾਂ ਵਾਂਗ ਉਸਨੂੰ ਲਿਟਾ ਦਿਤਾ। ਉਹ ਦੋਵੇਂ ਕੁਝ ਸਮਾਂ ਉਸ ਕੋਲ ਬੈਠੇ ਗੱਲਾਂ ਬਾਤਾ ਕਰਦੇ ਰਹੇ। ਗੁਰਮੀਤ ਫੇਰ ਗੇਟ ਵਲ ਨੂੰ ਤੁਰ ਗਿਆ। ਦੰਦਲ ਆਪਣੇ ਕੁਆਟਰ ਵਲ ਚਲਾ ਗਿਆ। ਮੇਜ਼ਰ ਦਾ ਹੱਥ ਬੱਖੀ ਵਿਚੋਂ ਨਿਕਲਦੇ ਖੂਨ ਨਾਲ ਲਿਬੜ ਗਿਆ। ਲਿਬੜੇ ਹੱਥ ਨੂੰ ਆਪਣੀਆਂ ਅੱਖਾਂ ਸਾਹਮਣੇ ਕਰਦਾ ਉਹ ਮੁਸਕਰਾਉਣ ਦੀ ਕੋਸ਼ਿਸ ਕਰਨ ਲੱਗਾ। ਫਿਰ ਆਪਣੇ ਸਾਹਮਣੇ ਸਾਕਾਰ ਹੋਏ ਨਵਦੀਪ ਦੇ

ਆਕਾਰ ਨੂੰ ਕਹਿਨ ਲੱਗਾ " ਕਿਉਂ ਸਾਥੀ ! ਮੇਰਾ ਖੂਨ ਪਾਣੀ ਤਾ ਹੋਈ ਬਣਿਆ ? ਮੇਰੀ ਬੱਖੀ ਵਿਚੋਂ ਮੱਢੂ ਦੇ ਬੂਟ ਵਿਚਲੇ ਕਿਲਾਂ ਨੇ ਅੱਗ ਕੱਢੀ ਏ ਜੇ ਇਹ ਪਾਣੀ ਨਹੀਂ ਤੇ ਅੱਗ ਹੈ ਤਾਂ ਤੂੰ ਮੈਨੂੰ ਉਹ ਗੀਤ ਗੁਣ ਗੁਣਾ ਕੇ ਸੁ ਆਕਾਰ ਦੇ ਬੁਲ੍ਹ ਮੇਜਰ ਨੂੰ ਫ਼ਰਕਦੇ ਮਹਿਸੂਸ ਹੋਏ । ਉਹ ਵੀ ਆਕਾਰ ਦੇ ਨ ਗੁਣਗਣਾਉਣ ਲਗ ਪਿਆ ...।"

"ਅਸੀਂ ਤਾਂ ਲੋਕਾ ਖਾਤਰ ਜਿਉਣਾ, ਅਸੀਂ ਤਾਂ ਲੋਕਾਂ ਖਾਤਰ ਮਰਨਾ ।
ਪਰ ਦੁਸ਼ਮਣ ਦੇ ਪੈਰਾਂ ਮੂਹਰੇ, ਸਿਰ ਨੀਵਾਂ ਨਹੀਂ ਕਰਨਾ ।"

ਗੁਣ ਗੁਣਾ ਰਹੇ ਮੇਜਰ ਦੀਆਂ ਸੋਚਾਂ ਵਿਚ ਲਹੂ ਦੇ ਛੱਪੜ ਵਿਚੋਂ ਲੱਥ ਪੱਥ ਹੋਏ ਜ਼ਿਸਮ ਉਭਰ ਆਏ । ਬਿਜਲੀ ਜਾਣ ਕਾਰਨ ਸੀ.ਆਈ.ਏ ਦੀ ਸਾਰੀ ਬਿਲਡਿੰਗ ਹਨੇਰੇ ਨਾਲ ਭਰ ਗਈ ਪਰ ਪਏ ਮੇਜਰ ਦਾ ਲਹੂ ਲਿਬੜਿਆ ਹੱਥ ਹਨੇਰੇ ਵਿਚ ਝੂਮ ਰਿਹਾ ਸੀ ਤੇ ਬੁਲ੍ਹ ਗੁਣ ਗੁਣਾ ਰਹੇ ਸਨ—!

★★

ਨੋਟ:- ਸਫਾ 43 ਨੂੰ ਸਫਾ 46 ਅਤੇ ਸਫ਼ਾ 46 ਨੂੰ ਸਫਾ 43 ਪੜ੍ਹਿਆ ਜਾ

……ਸਾਡੇ ਸਾਹਮਣੇ ਹੈ ਉਨ੍ਹਾਂ ਮੁਲਕਾਂ ਦੇ ਲੋਕਾਂ ਦਾ ਇਤਿਹਾਸ ਜਿਨ੍ਹਾਂ ਨੇ ਆਪਣੇ ਪੈਰਾਂ, ਚੋਂ ਗੁਲਾਮੀ ਦੀਆਂ ਜੰਜੀਰਾਂ ਲਾਹਕੇ ਵਗਾਹ ਮਾਰੀਆਂ ਨੇ। ਉਨ੍ਹਾਂ ਬਹਾਦਰ ਲੋਕਾਂ ਨੇ ਆਪਣੀ ਖਾਤਰ ਉਵੇਂ ਈ ਖੂਨ ਵਹਾਇਆ ਜਿਵੇਂ ਸਾਡੇ ਸਾਥੀ ਬੰਤ-ਸੰਤ-ਬੋਘਾ ਅਤੇ ਕਿਨੇ ਹੋਰ ਸੂਰਮੇ ਲੜਨ ਦੀ ਪਿਰਤ ਪਾ ਗਏ ਨੇ। ਲੋਕਾਂ ਦੀ ਮੁਕਤੀ ਦਾ ਰਾਹ ਸਿੱਧਾ ਅਤੇ ਸਪੱਸ਼ਟ ਹੈ, ਜਮਾਤੀ ਘੋਲ ! ਵੋਟਾਂ ਦੇ ਡੱਬਿਆਂ ਵਿਚੋਂ ਨਾਂ ਕਿਤੇ ਪਹਿਲਾਂ ਮੁਕਤੀ ਨਿੱਕਲੀ ਹੈ ਅਤੇ ਨਾਂ ਕਿਤੇ ਨਿੱਕਲਣੀ ਹੈ।

……ਇਥੋਂ ਦੇ ਦੱਲਿਆਂ ਦਾ ਕਾਨੂੰਨ ਬੇਸ਼ਕ ਸਾਨੂੰ ਬਾਗੀ ਕਹੇ ਜਾਂ ਮੁਜ਼ਰਮ ਕਹੇ। ਹੱਕ ਅਤੇ ਇਨਸਾਫ ਲਈ ਲੜਦੇ ਲੋਕ, ਰਾਜ ਕਰਨ ਵਾਲੇ ਲੁਟੇਰਿਆਂ ਦੀਆਂ ਨਜ਼ਰਾਂ ਵਿੱਚ ਸਦਾ ਹੀ ਬਾਗੀ ਹੁੰਦੇ ਹਨ, ਮੁਜਰਮ ਹੁੰਦੇ ਹਨ।

… ਖੇਤਾਂ ਨਹਿਰਾਂ ਅਤੇ ਪੁਲਾਂ ਤੇ ਡੁਲ੍ਹਿਆ ਖੂਨ ਪਾਣੀ ਨਹੀ ਬਣਿਆ। ਜੀਪਾਂ ਮਗਰ ਧੂਹਕੇ ਸ਼ਹੀਦ ਕੀਤੇ ਸੂਰਮਿਆਂ ਦਾ ਲਹੂ ਉਨ੍ਹਾਂ ਦੇ ਵਾਰਸਾਂ ਅੰਦਰ ਉਬਾਲੇ ਖਾ ਰਿਹੈ।

(ਇਸੇ ਨਾਵਲ 'ਚੋਂ……)

---

ਪ੍ਰਿੰਟਰਜ : ਅਕਤੂਬਰ ਪ੍ਰਿੰਟਿੰਗ ਪ੍ਰੈਸ, ਸਿਰਕੀ ਬਾਜ਼ਾਰ ਬਠਿੰਡਾ)

# ਬਾਰੂ ਸਤਵਰਗ

---

## “ਲਹੂ ਪਾਣੀ ਨਹੀਂ ਬਣਿਆ”

